 ੧ੴ ਸਤਿਗੁਰ ਪ੍ਰਸਾਦਿ 

# ਗੁਰਸਿੱਖ ਵਾੜੀ

-ਅਰਥਾਤ-

ਦਸਾਂ ਸਤਿਗੁਰਾਂ ਤੇ ਉਨ੍ਹਾਂ ਤੋਂ ਪਿਛਲੇ ਸਮੇਂ ਦੇ ਕਈ ਇਕ ਸਿੱਖਾਂ ਦੇ ਜੀਵਨਾਂ ਦੇਅਚਰਜ ਰਸ ਭਰੇ ਝਾਕੇ ਜਿਨ੍ਹਾਂ ਦੇ ਪੜ੍ਹਨ ਤੋਂ ਸਿੱਖ ਅਸੂਲਾਂ ਦੇ ਧਾਰਨ ਨੂੰ ਜੀ ਉਛਲਦਾ ਹੈ। .



ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110001

*ਵਾਹਿਗੁਰੂ ਜੀ ਕੀ ਫਤਿਹ॥*

# ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ
# ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ॥

ਭਾਈ ਗੁਰਦਾਸ ਜੀ ਗੁਰਸਿੱਖਾਂ ਦੀ ਮਹਿਮਾ ਕਰਦੇ ਲਿਖਦੇ ਹਨ :

ਬਲਿਹਾਰੀ ਤਿਨਾਂ ਗੁਰ ਸਿਖਾਂ ਜਾਇ ਜਿਨਾ ਗੁਰੂ ਦਰਸਨੁ ਡਿਠਾ।
ਬਲਿਹਾਰੀ ਤਿਨ੍ਹਾਂ ਗੁਰ ਸਿੱਖਾਂ ਪੈਰੀ ਪੈ ਗੁਰ ਸਭਾ ਬਹਿਠਾ।
ਬਲਿਹਾਰੀ ਤਿੰਨਾਂ ਗੁਰ ਸਿੱਖਾਂ ਗੁਰਮਤਿ ਬੋਲ ਬੋਲਦੇ ਮਿਠਾ।
ਬਲਿਹਾਰੀ ਤਿਨਾਂ ਗੁਰ ਸਿਖਾਂ ਪੁਤ੍ਰ ਮਿਤ੍ਰ ਗੁਰਭਾਈ ਇਠਾ।
ਬਲਿਹਾਰੀ ਤਿਨਾਂ ਗੁਰ ਸਿੱਖਾਂ ਗੁਰ ਸੇਵਾ ਜਾਣਨਿ ਅਭਿਰਿਠਾ।
ਬਲਿਹਾਰੀ ਤਿਨਾਂ ਗੁਰ ਸਿੱਖਾਂ ਆਪਿ ਤਰੇ ਤਾਰੇਨਿ ਸਰਿਠਾ।
ਗੁਰਸਿਖ ਮਿਲਿਆ ਪਾਪ ਪਣਿਠਾ। ।੧। ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੁਆਰਾ ਰਚਿਤ ਇਸ ਪੁਸਤਕ ਗੁਰਸਿੱਖ ਵਾੜੀ 'ਚ ਗੁਰੂ ਸਾਹਿਬਾਂ ਦੇ ਸਮੇਂ ਦੇ ਚੋਣਵੇਂ ਗੁਰਸਿੱਖਾਂ ਦੇ ਬੜੇ ਰੌਚਕ ਤੇ ਸਿੱਖਿਆਦਾਇਕ ਪ੍ਰਸੰਗ ਕਾਵਿ-ਮਈ ਰੂਪ ਵਿਚ ਦਰਜ ਹਨ। ਸਮੂਹ ਪ੍ਰਸੰਗਾਂ 'ਚ ਗੁਰਸਿੱਖਾਂ ਦੇ ਵੱਖ ਵੱਖ ਗੁਣਾਂ ਜਿਵੇਂ ਕਿ ਗੁਰੂ ਦਾ ਸਿੱਖ ਆਪਣੇ ਗੁਰੂ ਦਾ ਦਰਸ਼ਨ ਕਰ ਕੇ ਕਿਵੇਂ ਨਿਹਾਲ ਹੋਇਆ, ਗੁਰੂ ਦੀ ਸਭਾ ਦਾ ਕਿਵੇਂ ਅਨੰਦ ਮਾਣਿਆਂ, ਗੁਰੂ ਦੇ ਵਚਨਾ ਨੂੰ ਮਿੱਠਾ ਕਰਕੇ ਮੰਨਿਆ, ਹੋਰਾਂ ਗੁਰਸਿੱਖਾਂ ਨੂੰ ਆਪਣਾ ਭਾਈ ਮੰਨਿਆ ਅਤੇ ਗੁਰੂ ਦੀ ਸੇਵਾ ਨੂੰ ਹੀ ਆਪਣਾ ਜੀਵਨ ਜਾਣਿਆ ਦਾ ਜ਼ਿਕਰ ਆਉਂਦਾ ਹੈ।

ਪੁਸਤਕ 'ਚ ਜਿੰਨੇ ਵੀ ਪ੍ਰਸੰਗ ਆਉਂਦੇ ਹਨ ਭਾਵੇਂ ਸਾਰੇ ਦੇ ਸਾਰੇ ਕਿਸੇ ਵੀ ਗੁਰਸਿੱਖ ਦੇ ਪੂਰੇ ਜੀਵਨ ਨਾਲ ਸਾਡੀ ਸਾਂਝ ਨਹੀਂ ਪਾਉਂਦੇ ਪਰ ਹਰੇਕ ਗੁਰਸਿੱਖ ਦੇ ਜੀਵਨ ਦੇ ਵੱਖ ਵੱਖ ਗੁਣਾਂ ਨਾਲ ਓਤਪੋਤ ਇਹ ਝਲਕਾਰੇ ਸਮੂਹ ਸੰਸਾਰਕ ਗੁਣਾਂ ਦਾ ਗੁਲਦਸਤਾ ਬਣ ਜਾਂਦੇ ਹਨ।

ਗੁਰਸਿੱਖਾਂ, ਸੰਤਾਂ, ਸਾਧੂਆਂ ਅਤੇ ਮਹਾਤਮਾਵਾਂ ਦੀਆਂ ਕਥਾ-ਕਹਾਣੀਆਂ ਭਾਵੇਂ ਉਹ ਕਵਿਤਾ ਰੂਪ 'ਚ ਹੀ ਕਿਉਂ ਨਾ ਹੋਣ ਹਮੇਸ਼ਾਂ ਹੀ ਉੱਚ ਜੀਵਨ ਆਚਾਰ ਜਿਉਣ ਲਈ ਪ੍ਰੇਰਨਾ ਦਾ ਸਰੋਤ ਰਹੇ ਹਨ। ਖ਼ਾਲਸੇ ਦੀ ਤੀਜੀ ਸਿਰਜਨਾ ਸ਼ਤਾਬਦੀ ਦੇ ਮੌਕੇ 'ਤੇ ਗੁਰੂ ਸਹਿਬਾਨ ਦੀ ਨਿਸ਼ਕਾਮ ਅਤੇ ਅਣਥੱਕ ਸੇਵਾ ਕਰਨ ਵਾਲੇ ਉਨ੍ਹਾਂ ਨਿਕਟ ਵਰਤੀ ਗੁਰਸਿੱਖਾਂ ਨੂੰ ਯਾਦ ਕਰਦਿਆਂ ਅਕਾਲ ਪੁਰਖ ਦੇ ਚਰਨਾਂ 'ਚ ਅਰਦਾਸ ਕਰਦੇ ਹਾਂ ਕਿ ਸਤਿਗੁਰ ਅਪਣੇ ਇਨ੍ਹਾਂ ਅਨਿੰਨ ਗੁਰਸਿੱਖਾਂ ਦੇ ਦਾਸਨ ਦਾਸ ਦੇ ਨਾਂ ਤੇ ਸਥਾਪਿਤ ਇਸ ਸੰਸਥਾ ਨੂੰ ਚੜ੍ਹਦੀ ਕਲਾ ਬਖ਼ਸ਼ੇ।

ਭਾਈ ਵੀਰ ਸਿੰਘ ਸਾਹਿਤ ਸਦਨ
ਨਵੀਂ ਦਿੱਲੀ

# ਪ੍ਰਸੰਗ-ਸੂਚੀ

ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਦੀ ਵੰਨਗੀ

## ੧

## ਪ੍ਰਸੰਗ ਭਾਈ ਤਾਰਾ

ਪਾਸ ਸ਼ਹਿਰ ਲਾਹੌਰ ਦੇ ਪਿੰਡ ਸੀਗਾ, ਵਸੋਂ ਵੱਸਦੀ ਓਸ ਥਾਂ ਘੁੱਘ ਦੀ ਸੀ।
ਆਦਿ ਗੁਰੂ ਦਾ ਸਿੱਖ ਇਕ ਰਹੇ ਓਥੇ, ਜਿਦ੍ਹੀ ਭਜਨ ਦੀ ਆਸ ਹੁਣ ਪੁੱਗਦੀ ਸੀ।
ਰਾਜ ਲੋਦੀਆਂ ਦਾ ਤਦੋਂ ਹਿੱਲ ਪਿਆ, ਬਾਬਰ ਸ਼ਾਹ ਦੀ ਅੰਕੁਰੀ ਉਗਦੀ ਸੀ।
ਬਾਰਾਂ ਕੋਹਾਂ ਦੇ ਵਿੱਚ ਲਾਹੌਰ ਵੱਸੇ, ਰੌਣਕ ਜੁੜੀ ਆ ਚੌਹਾਂ ਹੀ ਜੁੱਗ ਦੀ ਸੀ।

ਬਾਬਰ ਕਾਬਲੋਂ ਦਲਾਂ ਨੂੰ ਲਾਇ ਤੁਰਿਆ, ਮਾਰੋ ਮਾਰ ਕਰਦਾ ਚਲਿਆ ਆਂਵਦਾ ਈ।
ਕਸੇ ਭੰਨਿਆਂ ਨਾਹਿ ਬੁਥਾੜ ਉਸਦਾ, ਵਾਂਗ ਸ਼ੇਰ ਦੇ ਭਬਕਦਾ ਆਂਵਦਾ ਈ।
ਪਹੁੰਚਾ ਆਣ ਲਾਹੌਰ ਤੇ ਜੰਗ ਕੀਤਾ, ਜੰਗ ਜਿੱਤ ਕੇ ਅੱਗ ਲਗਾਂਵਦਾ ਈ।
ਸ਼ਹਿਰ ਅੱਗ ਦੇ ਨਾਲ ਇਉਂ ਭੜਕ ਬਲਦਾ ਲੋਹ੍ਹਾ ਕਟਕਦਾ ਰੂਪ ਦਿਖਾਂਵਦਾ ਈ।

ਪੂਰੇ ਗੁਰੂ ਦਾ ਵਾਕ ਹੋਗਿਆ ਪੂਰਾ, 'ਜ਼ਹਰ ਕਹਰ ਲਾਹੌਰ' ਜਿਨ ਆਖਿਆ ਸੀ।
'ਸਵਾ ਪਹਰ' ਦੇ ਵਿਚ ਤੂਫਾਨ ਮਚਿਆ ਹੋਇਆ ਠੀਕ ਜੋ ਗੁਰਾਂ ਨੇ ਭਾਖਿਆ ਸੀ।
ਭਾਈ ਤਾਰੇ ਦੇ ਖਬਰ ਜਾਂ ਪਈ ਕੰਨੇ ਦੁੱਖ ਜਗਤ ਹਟਾਨ ਨੂੰ ਰੱਖਿਆ ਜੀ।
ਕੰਬ ਗਿਆ ਕਲੇਜੜਾ ਸੁਣੀ ਪਰਲੋ, ਲੱਕ ਬੰਨ੍ਹ ਕੇ ਜਾਣ ਜੀ ਰਖਿਆ ਸੀ।

ਜਦੋਂ ਜਾਣ ਲੱਗਾ ਘਰੋਂ ਭੈਣ ਵਰਜੇ, ਆਖੇ ਜਾਹ ਨਾ ਅੰਮੜੀ ਜਾਇਆ ਵੇ।
ਵੀਰਾ ! ਤਾਲ ਨਾ ਮਾਰ ਵੇ ਭੱਠ ਬਲਦੇ, ਅਸਾਂ ਵਾਸਤਾ ਰੱਬ ਦਾ ਪਾਇਆ ਵੇ।
ਬਾਬਰ ਵਾਣੀਆ ਫਿਰੀ ਲਾਹੌਰ ਉਤੇ, ਵੁਸਦਾ ਕਹਰ ਨਾ ਜਾਇ ਹਟਾਇਆ ਵੇ।
ਜ੍ਵਾਲਾ ਮੁਖੀ ਤੇ ਛਟਿਆਂ ਮਾਰਿਆਂ ਵੇ, ਸੋਮਾਂ ਅੱਗ ਦਾ ਕਿਨ੍ਹੇ ਬੁਝਾਇਆ ਵੇ ?

ਤਾਰਾ ਆਖਦਾ ਭੈਣ ਜੀ ਛੱਡ ਦੇਵੋ, ਬਣੀ ਕਸ਼ਟਣੀ ਰੱਬ ਦੇ ਬੰਦਿਆਂ ਦੇ।
ਰੱਬ ਰੱਖਦਾ ਮਾਰਦਾ ਆਪ ਮਾਲਕ, ਸਾਡੇ ਹੱਥ ਕੀ ਬੰਦਿਆਂ ਗੰਦਿਆਂ ਦੇ।
ਐਪਰ ਬੈਠਿਆ ਜਾਏ ਨਾ ਘਰੀ ਸਾਥੋਂ, ਦੁੱਖ ਦੇਖ ਕੇ ਸਿਰੇ ਤੇ ਛੰਦਿਆਂ ਦੇ।
ਸਾਨੂੰ ਗੁਰਾਂ ਦੀ ਮੱਤ ਹੈ ਇਹੋ ਭੈਣੇਂ, ਜਾਨ ਵਾਰ ਦੇਣੀ ਲੋੜਵੰਦਿਆਂ ਦੇ।

ਭੈਣ ਆਖਦੀ ਵੀਰ ਵੇ ! ਵਾਸਤਾਈ, ਗਿਆ ਮੁੜੇਂਗਾ ਜੀਂਵਦਾ ਕਦੇ ਨਾਹੀ।
ਹਾੜੇ ਤਰਲਿਆਂ ਨਾਲ ਮੈਂ ਅਰਜ਼ ਕਰਦੀ, ਘਰੋਂ ਜਾਣ ਦੇਂਦੀ ਮੈਂ ਤਾਂ ਕਦੇ ਨਾਹੀਂ।
ਕਰੀ ਸੁੰਜੜਾ ਬਾਗ ਨਾ ਪਿਤਾ ਵਾਲਾ, ਹੋਰ ਪੁੱਤ ਹੈ ਵੰਸ ਦੀ ਜਦੇ ਨਾਹੀਂ।
ਦੀਵਾ ਇੱਕ ਇੱਕਲੜਾ ਵੰਸ ਦਾ ਤੂੰ ਕੋਈ ਐਸੜੀ ਜਿੰਦ ਨੂੰ ਬਣੇ ਨਾਹੀਂ।

ਵੀਰ ਆਖਿਆ ਭੈਣ ਜੀ ਜਾਣ ਦੇਵੋ, ਵੇਲਾ ਸੇਵ ਤੇ ਰਹਲ ਦਾ ਜਾਂਵਦਾ ਏ।
ਮਰਨਾ ਦੇਹ ਨੇ ਅੰਤ ਨੂੰ ਭੈਣ ਮੇਰੀ, ਸਫਲ ਹੋਣ ਦਾ ਸਮਾਂ ਵਿਹਾਂਵਦਾ ਏ।
ਇੱਕ ਦੋਂਹ ਜਾਂ ਚੌਂਹ ਦੀ ਰੱਖਿਆ ਜੇ, ਕਰ ਸਕਾਂ ਅਨੰਦ ਤਾਂ ਆਂਵਦਾ ਏ।
ਨਾਨਕ ਗੁਰੂ ਦਾ ਸਿੱਖ ਸਦਾ ਭੈਣੇ, ਦੁਖੀਆਂ ਦੇਖਕੇ ਰਿਹਾ ਨਾ ਜਾਂਵਦਾ ਏ।

ਭੈਣ ਆਖਦੀ ਮਾਪਿਆਂ ਜਾਇਆ ਵੇ, ਤੇਰੇ ਬਿਨਾਂ ਸੰਸਾਰ ਅੰਧੇਰ ਵੀਰਾ !
ਮਾਂ ਰੋਂਦੜੀ ਭੈਣ ਕੁਰਲਾਉਂਦੀ ਨੂੰ, ਛੱਡ ਜਾਹ ਨਾ ਸਾਧ ਦਲੇਰ ਵੀਰਾ !
ਸਭ ਕੁੱਝ ਹੈ ਲੱਭਦਾ ਜੱਗ ਉੱਤੇ, ਮਾਪੇ ਜਾਇਆ ਵੀਰ ਇਕ ਵੇਰ ਵੀਰਾ।
ਆਸ ਤੋੜ ਨਾ ਭੈਣ ਤੇ ਮਾਉਂ ਸੰਦੀ, ਪਾਸਾ ਦਿਨਾਂ ਦਾ ਉਲਟਾ ਨ ਫੇਰ ਵੀਰਾ !

ਕਈ ਰੱਬ ਦੇ ਰਾਹ ਤੇ ਤੁਰੇ ਜਾਂਦੇ, ਫਸੇ ਅੱਗ ਦੇ ਵਿੱਚ ਦੁਖ ਪਾਣ ਭੈਣੇ।
ਛੱਡ, ਜਾਣ ਦੇ ਸਕਾਂ ਬਚਾਇ ਜੇ ਮੈਂ, ਇੱਕ ਪ੍ਰਾਣੀ ਦੇ ਰੱਖ ਪ੍ਰਾਣ ਭੈਣੇ।
ਤੈਨੂੰ ਪੁੰਨ ਹੋਊ, ਮਾਂ ਦਾ ਭਲਾ ਹੋਵੇ, ਮੇਰੀ ਨਾਲ ਹੋਵੇ ਕਲਿਆਣ ਭੈਣੇਂ।
ਜਿਨ੍ਹਾਂ ਸੁਆਸਾਂ ਨੂੰ ਸਾਂਭਕੇ ਰੱਖਣਾ ਹੈ, ਅੰਤ ਦੇਹ ਵਿੱਚੋਂ ਨਿਕਲ ਜਾਣ ਭੈਣੇ।

ਭੈਣ ਮਾਉਂ ਤੇ ਮਿੱਤ੍ਰਾਂ ਰੋਂਦਿਆਂ ਨੂੰ, ਛੱਡ ਧਾਇਕੇ ਸਿੱਖ ਉਠ ਨੱਸਿਆ ਏ।
ਦੌੜੋ ਦੌੜ ਕਰਦਾ ਜਾ ਲਾਹੌਰ ਪੁੱਜਾ, ਵਿੱਚ ਬਲਦਿਅ ਘਰਾਂ ਦੇ ਧੱਸਿਆ ਏ।
ਓਥੇ ਕਹਰ ਘਮਸਾਨ ਸੀ ਅੱਤ ਮਚਿਆ, ਮਾਨੌਂ ਅੱਗ ਦਾ ਮੀਂਹ ਹੀ ਵੱਸਿਆਏ।
ਹਾ ਹਾਕਾਰ ਧੂੰ ਧਾਰ ਖੁੰਰ੍ਰਾਮ ਮਚਿਆ, ਦਿਲ ਪੱਥਰਾਂ ਵਾਲਾ ਬੀ ਖੁੱਸਿਆ ਏ।

ਭਾਈ ਤਾਰੇ ਨੇ ਉੱਠਕੇ ਵਾਹ ਲਾਈ ਕਈ ਘਰਾਂ ਦੇ ਅੰਦਰੇ ਜਾਂਵਦਾ ਏ।
ਬਾਲ ਬੱਚੜੇ ਅੱਗ ਦੇ ਵਿੱਚ ਘੇਰੇ, ਚੁੱਕ ਮੋਢਿਆਂ ਬਾਹਰ ਲਿਆਂਵਦਾ ਏ।
ਕਈ ਤੀਵੀਆਂ ਘਰਾਂ ਤੋਂ ਚੁੱਕ ਕੰਧੇ, ਬਲਦੇ ਘਰਾਂ ਤੋਂ ਕੱਢ ਬਚਾਂਵਦਾ ਏ।
ਕਈਆਂ ਭੁੱਲਿਆਂ ਭਟਕਿਆਂ ਧੂ ਮਾਰੇ, ਬਾਹੋਂ ਪਕੜਕੇ ਰਸਤੜੇ ਪਾਂਵਦਾ ਏ।

ਕਈ ਮਿੱਟੀ ਦੇ ਹੇਠ ਦਬਾਏ ਬੰਦੇ, ਪੁੱਟ ਪੱਟਕੇ ਬਾਹਰ ਕਢਾਂਵਦਾ ਏ।
ਕਈ ਚੋਬਰਾਂ ਡੱਟਿਆਂ ਦੇਇ ਮੇਹਣੇ, ਹੱਥ ਜੋੜ ਉਪਦੇਸ਼ ਕਰਾਂਵਦਾ ਏ।
ਉੱਦਮ ਦੇਇਕੇ ਆਪਣੇ ਨਾਲ ਲਾਵੇ, ਸੇਵਾਦਾਰ ਇਉਂ ਜਾਏ ਵਧਾਂਵਦਾ ਏ।
ਜਿੱਥੇ ਆਖਦਾ ਲੱਗਕੇ ਕਰਨ ਸੇਵਾ, ਬੰਦੇ ਰੱਬ ਦੇ ਬਹੁਤ ਬਚਾਂਵਦਾ ਏ।

ਸੇਵਾ ਦੇਖਕੇ ਏਸਦੀ ਕਟਕ ਵਾਲੀ ਜੋਸ਼ ਬਹੁਤਿਆਂ ਸੇਵ ਦਾ ਆਂਵਦਾ ਏ।
ਜਿੱਥੇ ਦੇਖਦਾ ਅੱਗ ਦਾ ਜ਼ੋਰ ਭਾਰੀ ਧਾਈ ਕਰੇ ਤੇ ਨੱਸਿਆ ਜਾਂਵਦਾ ਏ।
ਬਾਲ, ਬਿਰਧ ਤੇ ਤੀਵੀਆਂ ਗੱਭਰੂ ਜੀ, ਕੱਢ ਅੱਗ ਥੀ ਬਾਹਰ ਲਿਆਂਵਦਾ ਏ।
ਕਈ ਥਾਉਂ ਤੇ ਹੁਕਮ ਏ ਕਰੇ ਸੋਹਣਾ, ਪਾਣੀ ਪਾਇਕੇ ਅੱਗ ਬੁਝਾਂਵਦਾ ਏ।
ਰੱਖਜਾ ਜਾਨ ਦੀ ਕਰੇ ਸੀ ਮੁਖ ਹੋਕੇ, ਸੇਕੇ ਮਾਲ ਬੀ ਨਾਲ ਬਚਾਂਵਦਾ ਏ।

ਹਿੰਮਤ ਸਿੱਖ ਸੀ ਇੱਕ ਦੀ ਮਿੱਤ੍ਰ ਜੀ ! ਜਿਨ੍ਹੇਂ ਸੁਖ ਦਿੱਤਾ ਕਈ ਸੈਂਕੜੇ ਨੂੰ।
ਲੱਕ ਟੁੱਟਿਆਂ ਹਾਰਿਆਂ ਦੇਹ ਹਿੰਮਤ, ਸੇਵਾ ਲਾ ਲੀਤਾ ਚੋਬਰ ਹੈਂਕੜੇ ਨੂੰ।
ਭਾਵੇਂ ਸ਼ਹਿਰ ਸੀ ਖਾਕ ਦਾ ਢੇਰ ਹੋਇਆ, ਪਰ ਰੱਖਿਆ ਬੰਦਿਆਂ ਸੈਂਕੜੇ ਨੂੰ।
ਐਪਰ ਦੂਤੀਆਂ ਦੇਖਕੇ ਕਾਰ ਇਸਦੀ, ਸੂੰਹ ਦੇ ਦਿੱਤੀ ਬਾਬਰ ਬੈਂਕੜੇ ਨੂੰ।

ਮਾਰੋ ਮਾਰ ਕਰਦੇ ਮੁਗ਼ਲ ਆਣ ਪਹੁੰਚੇ, ਬੰਨ੍ਹ ਲਿਆ ਸੀ ਸੇਵ ਕਮਾਂਵਦੇ ਨੂੰ।
ਪਿੱਛੇ ਲੱਗੜੇ ਏਸਦੇ ਪਕੜ ਲੀਤੇ, ਅੱਗੇ ਲਾ ਲੀਤਾ ਸਿੱਖ ਜਾਂਵਦੇ ਨੂੰ।
ਬਾਬਰ ਸਾਮ੍ਹਣੇ ਕੈਦੀਆਂ ਵਾਂਗ ਆਂਦੇ, ਪਕੜ ਲਿਆਏ ਹਾਂ ਹੁਕਮ ਉਲਟਾਂਵਦੇ ਨੂੰ।
ਬਾਬਰ ਪੁੱਛਿਆ ਦੱਸ ਦੀ ਡੰਨ ਦੇਵਾਂ, ਫੂਕ ਖਾਕ ਕਰਾਂ, ਤੈਨੂੰ ਆਂਵਦੇ ਨੂੰ।

ਸਾਵਧਾਨ ਹੋਕੇ ਤਾਰੇ ਆਖਿਆ ਏ, ਬਾਬਰ ਸ਼ਾਹ ਤੂੰ ਰੱਬ ਦਾ ਭੇਜਿਆ ਹੈਂ।
ਪਾਪ ਪ੍ਰਜਾ ਦੇ ਸੱਦਕੇ ਤੁੱਧ ਲਿਆਏ, ਤੂੰ ਭੀ ਕਟਕਦਾ ਕਹਰ ਪਲੇਜਿਆ ਹੈਂ।
ਮੈਨੂੰ ਭੇਜਿਆ ਪ੍ਰੇਰਕੇ ਰੱਬ ਓਸੇ, ਏਹ ਸਾਰੇ ਹੀ ਓਸ ਦੇ ਚੇਜਿਆ ਹੈਂ।
ਮੈਂ ਨਾ ਮੋੜਿਆ ਹੁਕਮ ਹੈ ਆਪਦਾ ਜੀ, ਕਿਹਾ ਕਰਾਂ ਜਿਨ੍ਹੇਂ ਤੈਨੂੰ ਭੇਜਿਆ ਹੈ।

ਬਾਬਰ ਕੜਕ ਕੇ ਆਖਦਾ ਕੁਫਰ ਬੋਲੇਂ, ਕਿਸ ਭੇਜਿਆ ਦੱਸ ਖਾਂ ਖੋਲ੍ਹਕੇ ਜੀ।
ਸਿੱਖ ਆਖਿਆ ਦੋਸ ਨਾਂ ਮੁਝ ਸ਼ਾਹ ਜੀ ! ਮੇਰੇ ਗੁਰਾਂ ਨੇ ਪ੍ਰੇਰਿਆ ਬੋਲਕੇ ਜੀ।
ਨਾਨਕ ਗੁਰੂ ਦਾ ਸਿੱਖ ਹਾਂ ਸੁਣੀ ਮੀਰਾ ! ਜਿਨ੍ਹੂੰ ਭੇਜਿਆ ਰੱਬ ਨੇ ਤੋਲ ਕੇ ਜੀ।

ਮੈਨੂੰ ਗੁਰੂ ਦਾ ਹਕੁਮ ਹੈ ਸੇਵ ਕਰਨੀ, ਮਰਨ ਦੁਖੀ ਤੋਂ ਜਾਨ ਨੂੰ ਘੋਲਕੇ ਜੀ।
ਬਾਬਰ ਠਠਰਿਆ ਤੱਕਿਆ ਵੰਨ ਚਾਕਰ, ਆਖੇ ਵਿਥਿਆ ਏਸਦੀ ਦੱਸਣੀ ਜੇ।
ਦੋਸ਼ੀ ਹੋਇਆ ਤਾਂ ਤਾੜਨਾ ਦੇਵਣੀ ਹੈ, ਜਿੰਦ ਏਸਦੀ ਸਾੜਕੇ ਖੱਸਣੀ ਜੇ।
ਸੱਚੋ ਸੱਚ ਬ੍ਰਿਤਾਂਤ ਚਾ ਦੱਸਿਆ ਨੇ, ਸੁਣ ਕਹਰ ਦੀ ਅੱਖ ਜਲ ਰੱਸਣੀ ਜੇ।

ਮੂੰਹ ਮੋੜ ਕੇ ਮੀਰ ਏ ਕਹੇ ਤਾਰੇ, ਸਾਨੂੰ ਗੁਰੂ ਦੀ ਸੋਇ ਤੂੰ ਦੱਸਣੀ ਜੇ।
ਸਿੱਖਾਂ ਮਾਫ ਕੀਤਾ ਸਣੇ ਸਾਥੀਆਂ ਦੇ ਅੱਗ ਸ਼ਹਿਰ ਦੀ ਲਓ ਬੁਝਾ ਸਾਰੇ।
ਹੁਕਮ ਹੋ ਗਿਆ ਮੁੱਝ ਦਾ ਬੰਦ ਹੁਣ ਤੋਂ ਕੋਈ ਜਾਇ ਨ ਸ਼ਹਿਰ ਨੂੰ ਕਰੇ ਮਾਰੇ।
ਪਤਾ ਦੱਸ ਜਾ ਗੁਰੂ ਉਪਕਾਰੀਏ ਦਾ ਦਰਸ਼ਨ ਦੇਖੀਏ ਕਹੇ ਹਨ ਪੀਰ ਭਾਰੇ।

ਸਿਖ ਦਸਿਆ ਇੱਕ ਨਾ ਥਾਂ ਰੰਹਦੇ, ਫਿਰਦੇ ਰੈਹਣ ਓਹ ਜਗਤ ਤੇ ਦੇਸ ਸਾਰੇ।
ਹੋਰ ਪਤੇ ਲੈ ਲਏ ਜੋ ਬਾਬਰ ਨੇ, ਹੁਕਮ ਹੋ ਗਿਆ ਗੁਰਾਂ ਨੂੰ ਟੋਲਣੇ ਦਾ।
ਛੁੱਟੀ ਤਾਰੇ ਨੂੰ ਹੋਈ ਸੀ ਸਣੇ ਸਭਨਾਂ, ਹੁਕਮ ਬੰਦ ਹੋਯਾ ਅੱਗ ਫੋਲਣੇ ਦਾ।
ਸ਼ਹਿਰ ਅੱਗ ਦੇ ਨਾਲ ਸੀ ਖਾਕ ਹੋਇਆ, ਐਪਰ ਕਹਿਰ ਟਲਿਆ ਦੁੱਖ ਜੋਲਣੇ ਦਾ।

ਸਿੱਖ ਵਿੱਚ ਨਾਂ ਵਿਤ ਸੀ ਸ਼ਹਿਰ ਰੱਖੇ, ਕਹਰ ਟਾਲਣੇ ਨੂੰ ਸਮਰੱਥ ਨਾਹੀਂ।
ਐਪਰ ਆਪਣੇ ਵਿਤ ਦੀ ਵਾਹ ਲਾਈ, ਕਈ ਸੁਖੀ ਹੋਏ ਦੁੱਖ ਅੱਤ ਮਾਹੀਂ।
ਜਾਨਾਂ ਕਈ ਬਚੀਆਂ ਦਿਲ ਸ਼ਾਦ ਹੋਏ, ਕਈ ਨਿਕਲ ਆਏ ਵਿਚੋਂ ਮੌਤ ਫਾਹੀ।
ਧਾਕ ਵੱਜ ਚੁਫੇਰੇੜੇ ਗਈ ਉਸਦੀ ਭਾਈ ਤਾਰੇ ਨੇ ਕਸ਼ਟਾਂ ਦੀ ਪੰਡ ਲਾਹੀ।

ਜੀਵਣ ਪਿਆਰਿਓ ! ਸਿਖ ਦਾ ਹੋਇ ਐਸਾ, ਕਰੇ ਸੇਵ ਤੇ ਹਹਤ ਹੰਕਾਰ ਹੋਵੇ।
ਰਖੇ ਕਾਮਨਾਂ ਕੁਝ ਨਾ ਪੁੰਨ ਦੀ ਓ, ਗੁਰੂ ਸੇਵ ਜਾਣੇ ਜੋ ਉਪਕਾਰ ਹੋਵੇ।
ਰਾਜ ਜੋਗ ਕਮਾਇ ਕੇ ਧਰਮ ਪਾਲੇ, ਜੀਵਨ ਵਨਕੀ ਦਾ ਸਮਾਚਾਰ ਹੋਵੇ।
ਕੰਮ ਓਸਦੇ ਕਰਨ ਉਪਦੇਸ਼ ਸੱਚੇ, ਗਿਆਨ ਓਸਦਾ ਭਲੇ ਦੀ ਕਾਰ ਹੋਵੇ।



# ੨

# ਪ੍ਰਸੰਗ ਭਾਈ ਮਨਸੁਖ*

ਇਕ ਸਿੱਖ ਪ੍ਰੇਮੀ ਸਿਦਕੀ ਪਿਆਰਾ, ਮਨਸੁਖ ਨਾਮ ਕਹਾਵੇ।
ਵਿਚ ਲਾਹੌਰ ਸ਼ਹਿਰ ਦੇ ਰਹਿੰਦਾ, ਖੱਤ੍ਰੀ ਜਾਤ ਸਦਾਵੇ।
ਪਹਿਲੇ ਸੀ ਓਹ ਦੇਵੀ ਪੂਜਕ, ਦੁਰਗਾ ਪੂਜ ਕਰੇਂਦਾ।
ਤਨ ਮਨ ਧਨ ਅਰਪੇ ਸਭ ਉਸਨੂੰ, ਚੰਡੀ ਭਗਤ ਸਦੇਂਦਾ।

ਜਾਗੇ ਭਾਗ ਮਨਸੁਖ ਦੇ ਆਖਰ, ਗੁਰ ਜਸ ਬਹੁ ਸੁਣ ਪਾਇਆ।
ਸਨ ਸੁਲਤਾਨ ਪੁਰੇ ਵਿੱਚ ਟਿਕਦੇ ਗੁਰ ਨਾਨਕ ਜਗ ਰਾਇਆ।
ਆ ਦਰਸ਼ਨ ਕਰ ਗੁਰ ਪੂਰੇ ਦਾ, ਅਰ ਬਾਣੀ ਨੂੰ ਸੁਣਕੇ।
ਮਨਸੁਖ ਦਾ ਮਨ ਉਲਟ ਗਿਆ, ਤਦ ਪਰਤਾਵੇ ਸਿਰ ਧੁਣਕੇ।

ਪਿਛਲੀ ਉਮਰ ਅਜਾਈਂ ਖੋਈ, ਨਹਿ ਕੁਛ ਫਲ ਤਿਸ ਪਾਇਆ।
ਗੁਰ ਸੇਵਾ ਤੇ ਬੇਮੁਖ ਰਹਿਕੇ, ਬਿਰਥਾ ਜਨਮ ਗਵਾਇਆ।
ਸ੍ਰੀ ਗੁਰੂ! ਮੈਂ ਮੂਰਖ ਪਾਪੀ, ਨਹ ਮਹਿੰਮਾ ਪ੍ਰਭ ਜਾਨੀ।
ਨਿਕਟ ਵੱਸ ਨਹ ਸੇਵ ਕਮਾਈ, ਰਹਿਆ ਬਹੁਤ ਅੱਗਜਾਨੀ।

ਹੁਣ ਮੈਂ ਚਰਣੀ ਆਕੇ ਢੱਠਾ ਦਿਓ ਗੁਰ ਜੀ ਉਪਦੇਸਾ।
ਜਨਮ ਮਰਨ ਦੇ ਦੁਖ ਮਿਟ ਜਾਵਣ, ਪਾਵੋਂ ਪ੍ਰਭ ਜਗਤੇਸਾ।
ਸੁਣਕੇ ਬਚਨ ਓਸਦੇ ਨਿਮ੍ਰਤ, ਗੁਰ ਨਾਨਕ ਜਗ ਸੁਆਮੀ।
ਉਪਦੇਸਿਓ ਤਿਸ ਨੂੰ ਭਲ ਭਾਂਤੀ, ਸ੍ਰੀ ਗੁਰੂ ਅੰਤਰਜਾਮੀ।

ਸਿਮਰੋ ਸੱਤਿਨਾਮ ਮਨਸੁਖ ਜੀ, ਮਨ ਸੁਖ ਇਸ ਤੇ ਪਾਵੋ।
ਇਕ ਅਕਾਲ ਨੂੰ ਸੇਵੋ ਸਦਹੀ, ਨਹ ਔਰਨ ਮਨ ਲਾਵੋ।
ਸਤਸੰਗਤ ਦੀ ਸੇਵਾ ਕੀਜੇ, ਅੰਮ੍ਰਿਤ ਵੇਲੇ ਜਾਗੋ!
ਕਰ ਇਸ਼ਨਾਨ ਸਿਮਰ ਪ੍ਰਭ ਅਪਨਾ, ਏਕ ਨਾਮ ਅਨੁਰਾਗੋ।

ਨੰਗਾ ਭੁੱਖਾ ਪਿਆਸਾ ਕੋਈ, ਦੇਖੋ ਜੋ ਦੁਖਜਾਰਾ।
ਤਨ ਮਨ ਧਨ ਤੇ ਸੇਵ ਕਮਾਵੋ, ਕਰੀਏ ਪਰਉਪਕਾਰਾ।
ਦੇਵੀ ਦੇਵ ਉਪਾਸ਼ੋ ਨਾਹੀਂ, ਪਥਰ ਪੂਜ ਨਾ ਕਰੀਏ।
ਵਾਹਿਗੁਰੂ ਨੂੰ ਧਿਆਵੋ ਹਰਦਮ, ਧਿਆਨ ਤਿਸੀ ਦਾ ਧਰੀਏ।

ਇਹ ਉਪਦੇਸ਼ ਸੁਣਿਓ ਸਤਿਗੁਰ ਦਾ, ਮਨਸੁਖ ਪਿਆਰੇ ਭਾਈ।
ਧਾਰਿਓ ਮਨ ਆਪਣੇ ਦੇ ਅੰਦਰ, ਸਿੱਖੀ ਰੀਤ ਕਮਾਈ।
ਸ੍ਰੀ ਗੁਰ ਜੀ ਦੀ ਆਗਜਾ ਲੈਕੇ, ਮੁੜ ਅਪਨੇ ਘਰ ਆਇਆ।
ਸੀ ਧਨਵਾਨ ਸ਼ਾਹ ਬਡਭਾਰੀ, ਲੰਗਰ ਚਾ ਲਗਾਇਆ।

ਭੁੱਖਾ ਅਰ ਨੰਗਾ ਜੋ ਆਵੇ, ਖਾਲੀ ਕੋਈ ਨਾਂ ਜਾਵੇ।
ਗੁਰ ਦੇ ਬਚਨ ਵਸਾਵੇ ਹਿਰਦੇ, ਸਭ ਦੀ ਸੇਵ ਕਮਾਵੇ।
ਪਿਛਲੇ ਪਹਿਰ ਰਾਤ ਦੇ ਜਾਗੇ, ਗੁਰਮੁਖ ਪਿਆਰਾ ਭਾਈ।
ਕਰ ਇਸ਼ਨਾਨ ਪੜ੍ਹੇ ਗੁਰਬਾਣੀ, ਪ੍ਰੇਮ ਸਹਿਤ ਮਨ ਲਾਈ।

ਐਸੀ ਕਾਰ ਕਰਨ ਨਿਤ ਲਾਗਾ, ਗੁਰ ਸਿਖ ਪ੍ਰੇਮੀ ਭਾਰਾ।
ਨਾਰੀ ਪੁੱਤ੍ਰ ਅਤੇ ਸਨਬੰਧੀ, ਹੋਏ ਸਭ ਅਨੁਸਾਰਾ।
ਗੁਰ ਕੇ ਸਿੱਖ ਭਏ ਸੋ ਸਭ ਹੀ, ਗੁਰ ਬਾਨੀ ਨਿਤ ਗਾਵਨ।
ਚੰਦਨ ਬਿਰਖ ਪਾਸ ਜਿਉਂ ਚੰਦਨ, ਤਿਉਂ ਹੋਏ ਓਹ ਪਾਵਨ।

ਗ੍ਰਿਹਸਤ ਧਰਮ ਵਿਚ ਪੂਰਾ ਭਾਈ, ਬਚਨ ਕਰੇ ਸੋ ਪੂਰਾ।
ਵਣਜ ਵਿਖੇ ਛਲ ਕਪਟ ਨਾਂ ਕਰਦਾ, ਜਾਣੇਂ ਗੁਰੂ ਹਜੂਰਾ।
ਗੁਰ ਹਿਤ ਕਰੇ ਸਦੀਵ ਪੰਚਾਮ੍ਰਤ, ਸੰਗਤ ਵਿਚ ਵਰਤਾਵੇ।
ਪਹਿਲੇਂ ਸਿਮਰਨ ਕਰ ਸਤਿਗੁਰ ਦਾ, ਫਿਰ ਕਿਸ ਕੰਮ ਵਲ ਜਾਵੇ।

ਨੇਮ ਨਿਬਾਹਵੇ ਇਸ ਬਿਧ ਭਾਈ, ਕਰਦਾ ਬਣਜ ਬਿਓਪਾਰਾ।
ਵਾਹਿਗੁਰੂ ਸਿਮਰੇ ਨਿੱਤ ਹਿਰਦੇ, ਆਵੇ ਲਾਭ ਅਪਾਰਾ।
ਗਏ ਗੁਰੂ ਜੀ ਦੇਸ ਤਿਆਗੇ, ਜੀਵਣ ਹੇਤ ਉਧਾਰੀ।
ਸਤਿਨਾਮ ਉਪਦੇਸੇ ਜਹ ਕਹ, ਸ੍ਰੀ ਗੁਰ ਪਰਉਪਕਾਰੀ।

ਪਿੱਛੇ ਫਿਰ ਭਾਈ ਮਨਸੁਖ ਨੇ, ਕੀਨੀ ਵਣਜ ਤਿਆਰੀ।
ਪਰ ਜਹਾਜ ਬਹੁ ਸੌਦਾ ਲੈਕੇ, ਗਿਓ ਸਮੁੰਦ ਮਝਾਰੀ।
ਵਿੱਚ ਸਮੁੰਦਰ ਚਲਿਆ ਜਾਵੇ, ਦੇਖੇ ਗ੍ਰਾਮ ਸੁਦੇਸਾ।
ਦੀਪ ਸੰਗਲਾ ਪਹੁੰਚਿਓ ਜਾਈ, ਜਹ ਸਿਵਨਾਭ ਨਰੇਸਾ।

ਗੁਰ ਨੂੰ ਸਿਮਰ ਜਹਾਜ ਟਿਕਾਯੋ ਤਿਸ ਥਾਂ ਉਤਰਿਆ ਭਾਈ।
ਵੇਚੇ ਇਸੀ ਨਗਰ ਵਿਚ ਸੌਦਾ, ਮਨ ਵਿਚ ਇਹ ਠਹਰਾਈ।
ਸਾਥੀ ਹੋਰ ਜੋ ਸੀਗੇ ਸੰਗੇ, ਸੋ ਭੀ ਨਾਲ ਟਿਕਾਏ।
ਉਹ ਬੀ ਇਕੇ ਓਸ ਹੀ ਜਾਗਾ, ਡੇਰੇ ਦਏ ਲਗਾਏ।

ਜਿਸ ਬਿਧ ਗੁਰ ਨਾਨਕ ਉਪਦੇਸਿਓ, ਸੋ ਬਿਧ ਭਾਈ ਕਰਦਾ।
ਪੜ੍ਹੇ ਪ੍ਰੇਮ ਤੇ ਸ਼ਬਦ ਗੁਰੂ ਦੇ, ਰਿਦੇ ਧਿਆਨ ਗੁਰ ਧਰਦਾ।
ਅੰਮ੍ਰਿਤ ਵੇਲੇ ਬਾਣੀ ਪੜ੍ਹਦਾ, ਸੰਝ ਸਮੇਂ ਭੀ ਗਾਵੇ।
ਰਾਤ ਸਮੇਂ ਗੁਰਬਾਣੀ ਪੜ੍ਹ ਕਰ, ਫਿਰ ਸੋਵਣ ਮਨ ਲਾਵੇ।

ਨਿੱਤਨੇਮ ਵਿੱਚ ਭਾਈ ਪੂਰਾ, ਨਿੱਤ ਇਹੋ ਬਿਧ ਕਰਦਾ।
ਕਰ ਅਰਦਾਸ ਵਰਤਾਇ ਤਿਹਾਵਲ, ਪੁਨ ਅਪਨੇ ਮੁਖ ਧਰਦਾ।
ਥਿੱਤ ਇਕਾਦਸ਼ ਵੇਲੇ ਦਿਨ ਨੂੰ, ਭਾਈ ਨੇ ਇਉਂ ਕੀਤਾ।
ਵਰਤ ਇਕਾਦਸੀ ਰਖਿਆ ਨਾਹੀਂ, ਛਕ ਪ੍ਰਸਾਦ ਮੁਖ ਲੀਤਾ।

ਤਿਸ ਨਰੇਸ ਨੇ ਹੁਕਮ ਦਿਤਾ ਸੀ ਅਪਨੇ ਦੇਸ ਮਝਾਰਾ।
ਵਰਤ ਇਕਾਦਸ਼ੀ ਸਾਰੇ ਰੱਖਨ, ਜੇਤੇ ਨਰ ਅਰ ਨਾਰਾ।
ਠਾਕਰ ਪੂਜੋ ਵਰਤ ਰੱਖਕੇ, ਮੱਥੇ ਤਿਲਕ ਲਗਾਓ।
ਪਹਿਨ ਜਨੇਊ ਧਰਮ ਰਖੋ ਇਉਂ, ਨਹਿਂ ਸਜਾਇ ਵਡ ਪਾਓ।

ਭਾਈ ਮਨਸੁਖ ਦੀ ਇਹ ਚਾਲੀ, ਡਿੱਠੀ ਸਭ ਨੇ ਆਹੀ।
ਨਾਂ ਹੀ ਤਿਲਕ ਲਗਾਯਾ ਉਸਨੇ, ਨਾਂ ਜੰਞੂ ਗਲ ਮਾਹੀ।
ਨਾਂ ਠਾਕਰ ਦੀ ਪੂਜਾ ਕੀਤੀ, ਨਾਂ ਦਿਨ ਚੜ੍ਹੇ ਸ਼ਨਾਨਾ।
ਹਿੰਦੂ ਧਰਮੋ ਭ੍ਰਸ਼ਟ ਜਾਣ ਉਨ, ਰਾਜੇ ਪਾਸ ਬਖਾਨਾ।

ਆਯਾ ਇੱਕ ਸੁਦਾਗਰ ਭਾਰੀ, ਹਿੰਦੂ ਦਿਸਦਾ ਸੋਈ।
ਪਰ ਨਾਂ ਚਿੰਨ੍ਹ ਹਿੰਦੂਆਂ ਵਾਲਾ, ਉਸਨੇ ਧਾਰਯਾ ਕੋਈ।
ਆਗਯਾ ਭੰਗ ਓਸਨੇ ਕੀਤੀ, ਵਰਤ ਰਾਖਿਆ ਨਾਹੀਂ।
ਹੈ ਉਹ ਧਰਮ ਭ੍ਰਿਸ਼ਟੀ ਕੋਈ, ਦੇਖ ਲਓ ਅਜ਼ਮਾਈ।

ਸੁਨ ਰਾਜੇ ਨੇ ਗੱਲ ਉਨ੍ਹਾਂ ਦੀ, ਮਨ ਵਿੱਚ ਗੁੱਸਾ ਕੀਤਾ।
ਤੁਰਤ ਸਿੱਖ ਨੂੰ ਪਕੜਨ ਕਾਰਨ, ਹੁਕਮ ਏਸਨੇ ਕੀਤਾ।
ਦੇਖਾਂ ਤਿਸਦਾ ਨਿਸਚਾ ਕੇਹਾ, ਕੌਨ ਧਰਮ ਉਸ ਧਾਰਾ।
ਕਿਸ ਗੁਰ ਨੇ ਉਪਦੇਸ਼ਿਆ ਤਿਸਨੂੰ ਐਸਾ ਪੰਥ ਨਿਆਰਾ।

ਸੁਨ ਆਗਯਾ ਰਾਜੇ ਦੇ ਨੌਕਰ, ਮਨਸੁਖ ਪਾਸ ਸਿਧਾਏ।
ਦਿਹੋ ਸ਼ਾਹ ਜੀ ਚਲੋ ਨਗਰ ਵਿੱਚ, ਰਾਜ ਤੁਝੈ ਬੁਲਾਏ।
ਮਨਸੁਖ ਸੁਣ ਅਰਦਾਸ ਕਰੀ ਤੇ ਚਲ ਰਾਜੇ ਪੈ ਆਯਾ।
ਨਿਰਭੈ ਆਨ ਖੜੋਤਾ ਓਥੇ, ਮੁਖ ਕਰਤਾਰ ਅਲਾਯਾ।

ਕ੍ਰੋਧ ਨਾਲ ਰਾਜੇ ਤਦ ਕਹਿਆ, ਕਿਉਂ ਤੂੰ ਫੜੀ ਕੁਚਾਲੀ।
ਬ੍ਰਤ ਇਕਾਦਸ਼ੀ ਰੱਖਜੋ ਨਾਹੀਂ, ਸਾਡੀ ਆਗਜਾ ਟਾਲੀ।
ਦਿਵਸ ਚੜ੍ਹੇ ਅਸ਼ਨਾਨ ਨਾ ਕੀਤਾ, ਨਾਂ ਠਾਕੁਰ ਮਨ ਲਾਯਾ।
ਕਿਸ ਸਤਿਗੁਰ ਦਾ ਸਿੱਖ ਸਦਾਵੇਂ, ਕੌਨ ਦੇਸ ਤੇ ਆਯਾ?

ਹੋ ਨਿਸੰਗ ਮਨਸੁਖ ਮੁਖ ਕਹਿਆ ਬਾਣੀ ਮਿੱਠੀ ਪਿਆਰੀ।
ਸ੍ਰੀ ਨਾਨਕ ਸਤਿਗੁਰ ਜੀ ਮੇਰੇ, ਤਿਨਕੀ ਸਿੱਖੀ ਧਾਰੀ।
ਸ਼ਹਿਰ ਲਾਹੌਰ ਪੰਜਾਬ ਦੇਸ ਹੈ, ਮਨਸੁਖ ਨਾਮ ਹਮਾਰਾ।
ਸ੍ਰੀ ਗੁਰ ਨਾਨਕ ਜੋ ਉਪਦੇਸ਼ਿਆ ਸੋ ਦ੍ਰਿੜ੍ਹ ਕਰ ਮੈਂ ਧਾਰਾ।

ਹਮ ਗੁਰ ਸਿੱਖ ਸੁਨੌਂ ਹੈ ਰਾਜਨ ! ਗੁਰ ਦੀ ਸੇਵ ਕਮਾਈਏ।
ਤਨ ਮਨ ਧਨ ਸਿਰ ਤਕ ਸਪ ਅਰਪਿਆ, ਗੁਰਬਾਣੀ ਨਿੱਤ ਗਾਈਏ।
ਗੁਰ ਪਦਵੀ ਲੈ ਪ੍ਰਭ ਤੋਂ ਆਏ, ਧਰ ਮਾਨੁਖ ਅਵਤਾਰਾ।
ਨਾਮ ਦਾਨ ਦੇ ਭਗਤੀ ਲਾਵਣ, ਸਭ ਜਗ ਕਰਨ ਉਧਾਰਾ।

ਗੁਰ ਦੀ ਆਗਜਾ ਸਾਨੂੰ ਐਸੀ, ਬ੍ਰੱਤ ਸਦਾ ਏਹ ਰਾਖੋ।
ਕਾਮ ਕ੍ਰੋਧ ਦਾ ਸੰਜਮ ਕਰਿਓ, ਝੂਠ ਨਾਂ ਮੁਖ ਤੋਂ ਆਖੋ।
ਸੱਤਿਨਾਮ ਦਾ ਸਿਮਰਨ ਸਦਹੀ, ਪਰਤ੍ਰਿਯ ਮਾਤ ਸਮਾਨਾ।
ਇਹ ਬ੍ਰਤ ਸਭ ਤੋਂ ਉੱਤਮ ਰਾਜਾ, ਅਸਾਂ ਰਿਦੇ ਹੈ ਜਾਨਾ।

ਪੰਦ੍ਰਾਂ ਦਿਨ ਵਿੱਚ ਇੱਕ ਦਿਹਾੜੇ, ਕਰੋ ਤੁਸੀਂ ਬ੍ਰਤ ਸਾਰੇ।
ਅੰਨ ਤਿਆਗੋ ਠਾਕਰ ਪੂਜੋ, ਸੰਜਮ ਕਰਕੇ ਪਾਰੇ।
ਸੂਰਜ ਚੜ੍ਹੇ ਕਰੋ ਅਸ਼ਨਾਨਾ, ਮੱਥੇ ਤਿਲਕ ਲਗਾਣਾ।
ਏਹ ਜੋ ਕੰਮ ਤੁਸਾਡਾ ਰਾਜਾ ਮੇਰੇ ਚਿਤ ਨਾ ਭਾਣਾ।

ਠਾਕਰ ਪੂਜਣ ਜੋ ਹੋ ਆਖੋ ਤਿਸਦਾ ਸੁਨੋਂ ਵਿਚਾਰਾ।
ਜੜ੍ਹ ਪੱਥਰ ਦੀ ਸੇਵ ਨਾਂ ਕਰੀਏ, ਚੇਤਨ ਪ੍ਰਭੂ ਹਮਾਰਾ।
ਪੱਥਰ ਜੜ੍ਹ ਨੇ ਕੀ ਫਲ ਦੇਣਾਂ, ਜਿਸ ਤੋਂ ਕਾਜ ਨਾ ਸਰਦਾ।
ਠਾਕਰ ਚੇਤਨ ਅਸੀਂ ਪੂਜੀਏ, ਜੋ ਸਭ ਦੁਖੜੇ ਹਰਦਾ।

ਮੱਥੇ ਤਿਲਕ ਲਗਾਵਣ ਦੀ ਥਾਂ, ਪੁੰਨ ਜੰਞੂ ਗਲ ਪਾਵਨ।
ਦਇਆ ਕਪਾਹ ਤੇ ਤਿਲਕ ਭਜਨ ਦਾ, ਏਹ ਪ੍ਰਭ ਕੋਲ ਪਹੁੰਚਾਵਨ।
ਜੋ ਦਿਨ ਚੜ੍ਹੇ ਕਰੇ ਇਸਨਾਨਾ, ਸੋ ਫਲ ਕਛੁ ਨਾ ਪਾਵੇ।
ਆਲਸ ਰਤੀ ਅਸਾਂ ਨਹੀਂ ਭਾਵੇ, ਸਾਡਾ ਸਤਿਗੁਰ ਗਾਵੇ।

ਅੰਮ੍ਰਿਤ ਵੇਲੇ ਜੋ ਨਰ ਜਾਗੇ, ਕਰੇ ਫੇਰ ਇਸ਼ਨਾਨਾ।
ਵਾਹਿਗੁਰੂ ਨੂੰ ਸਿਮਰੇ ਹਿਰਦੇ ਗੁਰ ਸੰਗ ਲਾਏ ਧਿਆਨਾ।
ਕੱਟੇ ਜਾਣ ਓਸਦੇ ਬੰਧਨ, ਦੋਂਹ ਲੋਕੀਂ ਸੁਖ ਪਾਵੇ।
ਇਹ ਇਸ਼ਨਾਨ ਭਲਾ ਹੈ ਸਭ ਤੋਂ, ਇਉਂ ਸਤਿਗੁਰ ਫੁਰਮਾਵੇ।

ਇਉਂ ਕਹਕੇ ਰਾਜੇ ਦੇ ਤਾਂਈ, ਫਿਰ ਗੁਰ ਸ਼ਬਦ ਸੁਣਾਏ।
ਅਤਿ ਸੁੰਦਰ ਉਪਦੇਸ਼ ਜਿਨ੍ਹਾਂ ਦਾ ਹਿਰਦਾ ਵਿੰਨ੍ਹਦਾ ਜਾਏ।
ਤੀਰ ਵਿੰਨ੍ਹਦਾ ਜਿਵੇਂ ਕਲੇਜਾ, ਤਿਉਂ ਵਿੰਨ੍ਹੇਂ ਗੁਰਬਾਣੀ।
ਸੁਣ ਰਾਜਾ ਮਨ ਚੱਕ੍ਰਿਤ ਹੋਇਆ, ਮਨਸੁਖ ਜਦੋਂ ਵਖਾਣੀ।

ਸੱਤ ਸੱਤ ਜੀ ਸੱਤ ਸ਼ਾਹ ਜੀ ! ਬਚਨ ਸੱਤ ਹਨ ਤੇਰੇ।
ਧੰਨ ਗੁਰੂ ਦੀ ਏਹ ਬਾਣੀ ਹੈ, ਜਿਨਾਂ ਸਭ ਭਰਮ ਨਿਬੇਰੇ।
ਇਹ ਕਹ ਚਰਨ ਫੜੇ ਰਾਜਾ ਨੇ, ਤੁਸੀਂ ਗੁਰੂ ਦੇ ਪਿਆਰੇ।
ਦਰਸ਼ਨ ਮੈਨੂੰ ਆਕੇ ਦਿੱਤਾ, ਹਨ ਵਡਭਾਗ ਹਮਾਰੇ।

ਸਤਿਗੁਰ ਦਾ ਦਰਸ਼ਨ ਕਰਵਾਵੋ, ਜਿਸ ਦੀ ਬਾਣੀ ਗਾਈ।
ਰਾਜ ਕਾਜ ਸਾਰਾ ਤਜ ਦੇਵਾਂ, ਤੇਰੇ ਸੰਗ ਸਿਧਾਈ।
ਦਰਸ਼ਨ ਬਾਝੋਂ ਆਸ ਨਾ ਕੋਈ, ਜਿਉਂ ਮੱਛੀ ਬਿਨ ਪਾਣੀ।
ਮੇਰਾ ਜੀਵਨ ਹੈ ਗੁਰ-ਦਰਸ਼ਨ, ਇਹ ਨਿਸਚੇ ਮਨ ਜਾਣੀ।

ਸੁਨ ਸ਼ਿਵਨਾਭ ਭੂਪ ਤੋਂ ਐਸਾ, ਮਨਸੁਖ ਮੁਖੋਂ ਅਲਾਏ।
ਰਾਜ ਕਾਜ ਅਪਨੇ ਦਾ ਤਿਆਗਨ, ਨਾਂ ਤੁਹਾਨੂੰ ਬਣ ਆਏ।
ਕਰੋ ਦੇਸ ਦੀ ਪਾਲਨ ਭਲ ਬਿਧ, ਰਿਦੇ ਧਿਆਨ ਗੁਰ ਧਰੀਏ।
ਪ੍ਰੇਮ ਵੱਸ ਸ਼ੀਘਰ ਗੁਰ ਆਵਨ, ਸੱਚ ਇਹੋ ਦ੍ਰਿੜ੍ਹ ਕਰੀਏ।

ਮੰਨ ਰਾਜਾ ਏਹ ਗੱਲ ਮਨਸੁਖ ਦੀ, ਲਗਾ ਧਿਆਨ ਗੁਰ ਕਰਨੇ।
ਹੋਰ ਪਦਾਰਥ ਕੋਈ ਨਾ ਭਾਵੇ, ਚਿੱਤ ਲਾਗਾ ਗੁਰ ਚਰਨੇ।
ਭਾਈ ਨੇ ਸਭ ਸੌਦਾ ਵੇਚਿਆ, ਪਾਇਆ ਲਾਭ ਅਪਾਰਾ।
ਘਰ ਜਾਵਨ ਦੀ ਆਗਜਾ ਦੇਵੋ, ਇਉਂ ਨ੍ਰਿਪ ਪਾਸ ਉਚਾਰਾ।

ਰਾਜ ਕਹੇ ਸੁਨੋਂ ਗੁਰ ਪਜਾਰੇ, ਕਿਉਂ ਜਲਦੀ ਹੋ ਜਾਵੋ।
ਕੁਝ ਦਿਨ ਏਥੇ ਹੋਰ ਟਿਕੋ ਜੀ, ਗੁਰ ਜਸ ਅਸਾਂ ਸੁਨਾਵੋ।
ਸੁਨ ਰਾਜਾ ਤੋਂ ਮਨਸੁਖ ਇਥੇ, ਕੁਛ ਦਿਨ ਟਿਕਿਆ ਭਾਈ।
ਨਿਤ ਗੁਰ ਮਹਿਮਾ ਕਹੇ ਕਹਾਵੇ, ਸਿੱਖੀ ਰੀਤ ਚਲਾਈ।

ਚੰਦਨ ਨੇੜੇ ਬਿਰਖ ਜੋ ਅਪਣੇ, ਚੰਦਨ ਕਰ ਹੈ ਜਿਕੂੰ।
ਨਰ ਨਾਰੀ ਗੁਰ ਸਿੱਖ ਬਣਾਏ, ਸਗਲੇ ਮਨਸੁਖ ਤਿੱਕੂੰ।
ਪਸਰੀ ਮਹਿਮਾ ਗੁਰ ਦੀ ਤਦ ਹੀ, ਦੇਸ ਨ੍ਰਿਪਤ ਦੇ ਮਾਹੀਂ।
ਊਚ ਨੀਚ ਗੁਰ ਦੇ ਜਸ ਗਾਵੇ, ਹੋਰਨ ਆਸ ਚੁਕਾਈ।

ਦਿਨ ਥੋੜੇ ਰਹ ਕਰ ਫਿਰ ਭਾਈ, ਕੀਤੇ ਜਾਨ ਤਿਆਰੇ।
ਸੁਨ ਕਰ ਰਾਜਾ ਬਿਹਬਲ ਹੋਇਆ, ਮਨਸੁਖ ਪਾਸ ਉਚਾਰੇ।
ਸ੍ਰੀ ਗੁਰ ਦੇ ਸਭ ਪਤੇ ਲਿਖਾ ਕਰ, ਮਨਸੁਖ ਗੁਰ ਦਾ ਪਿਆਰਾ।
ਰਾਜਾ ਤੋਂ ਵਿਦਿਆ ਨੂੰ ਲੈਕੇ, ਅਪਨੇ ਦੇਸ ਸਿਧਾਰਾ।

ਜਿਥੇ ਜਾਵੇ ਗੁਰ ਜਸ ਗਾਵੇ, ਗੁਰ ਸਿਖੀ ਪ੍ਰਗਟਾਵੇ।
ਧੰਨ ਜਨਮ ਉਸਦਾ ਜਗ ਅੰਦਰ, ਜੋ ਐਸਾ ਜਗ ਆਵੇ।
ਥੋੜੇ ਦਿਨ ਹੀ ਜਦ ਬੀਤੇ ਤਾਂ, ਸ੍ਰੀ ਨਾਨਕ ਗੁਰ ਪਿਆਰੇ।
ਆ ਰਾਜਾ ਨੂੰ ਦਰਸ਼ਨ ਦਿਤਾ, ਕੀਤਾ ਭਵ ਤੋਂ ਤਾਰੇ।

ਵਾਹਿਗੁਰੂ ਦਾ ਸਿਖ ਬਣਾਯਾ, ਚਰਨਾਮ੍ਰਿਤ ਮੁਖ ਦਿਤਾ।
ਵਾਹਿਗੁਰੂ ਦਾ ਜਾਪ ਜਪਾ ਕੇ ਕੱਢ ਨਰਕ ਤੋਂ ਲੀਤਾ।
ਇਕ ਅਕਾਲ ਦੀ ਸਰਣੀ ਲਾ ਕੇ ਇਕ ਅਕਾਲ ਨੂੰ ਜਾਪਾ।
ਦੇ ਦਰ ਸਗਲਾ ਦੇਸ਼ ਉਧਰਿਓ, ਸਭ ਦੇ ਮੇਟੇ ਪਾਪਾ।

ਨਾਮ ਦਾਨ ਇਸ਼ਨਾਨ ਦ੍ਰਿੜਾਯੋ, ਭਾਵ ਭਗਤ ਪ੍ਰਗਟਾਈ।
ਧਰਮਸਾਲ ਸੁੰਦਰ ਬਣਵਾਕੇ, ਦੇਗ ਅਖੰਡ ਚਲਾਈ।
ਸੁਨੋਂ ਪਿਆਰੇ ਪੰਥ ਖਾਲਸਾ, ਗੁਰਸਿਖ ਦੇ ਉਪਕਾਰਾ।
ਰਾਜਾ ਨੂੰ ਗੁਰ ਦਰਸ ਕਰਾਯਾ, ਸਗਲਾ ਦੇਸ ਉਧਾਰਾ।

ਗੁਰ ਸਿੱਖਾਂ ਨੂੰ ਚਾਹੀਏ ਐਸੇ ਜਿਥੇ ਜਿੱਥੇ ਜਾਵਨ।
ਗੁਰ ਬਾਣੀ ਸਭ ਨੂੰ ਉਪਦੇਸਨ, ਗੁਰ ਸਿੱਖੀ ਪ੍ਰਗਟਾਵਨ।



* ਲਾਹੌਰ ਨਿਵਾਸੀ ਖਤ੍ਰੀ ਮਨਸੁਖ ਸੁਲਤਾਨਪੁਰ ਗੁਰ ਨਾਨਕ ਦਾ ਸਿਖ ਬਣਿਆ। ਛਪਾਰ ਭਰਨ ਸੰਗਲਾ ਦੀਪ ਗਿਆ। ਅਕਾਦਸ਼ੀ ਦਾ ਵਰਤ ਭੰਗ ਕਰਨ ਦੇ ਅਪਰਾਧ ਪੁਰ ਰਾਜੇ ਦੇ ਪੇਸ਼ ਕੀਤਾ ਗਿਆ। ਰਾਜਾ ਸ਼ਿਵਨਾਭ ਮਨਸੁਖ ਦੇ ਉਪਦੇਸ਼ ਸੁਣ ਸਿੱਖ ਬਣਿਆ ਅਤੇ ਪਿਛੋਂ ਗੁਰ ਦਰਸਨ ਕੀਤਾ।

## ੩

# ਪ੍ਰਸੰਗ ਭਾਈ ਬੂੜਾ * (ਬੁੱਢਾ ਜੀ)

ਸ੍ਰੀ ਗੁਰੂ ਨਾਨਕ ਆਦਿ ਜੀ ਬਨ ਦੇ ਵਿੱਚ ਬਿਰਾਜੇ।
ਲੈਣ ਇਕਾਂਤੀ ਮੌਜ ਨਿਰੰਜਨੀ ਅਨਹਦ ਸਬਦ ਸੁ ਬਾਜੇ।
ਲਗੀ ਸਮਾਧ ਅਖੰਡ ਪ੍ਰਭਾਤੋਂ ਰੋਟੀ ਵੇਲਾ ਹੋਇਆ।
ਸੋ ਭੀ ਲੰਘ ਦੋਪਹਿਰਾਂ ਢਲੀਆਂ ਸੂਰਜ ਤੇਜ ਸੁ ਖੋਇਆ।

ਬੂੜਾ ਗਊ ਚਰਾਵੇ ਬਨ ਵਿੱਚ ਵਾਂਙ ਵਾਗੀਆਂ ਫਿਰਦਾ।
ਦੇਖ ਰਿਹਾ ਸੀ ਏਸ ਦਸ਼ਾ ਨੂੰ ਆਵੇ ਫਿਰਦਾ ਘਿਰਦਾ।
ਗਊ ਚਾਰ ਫਿਰ ਆਕੇ ਦੇਖੇ ਬੈਠੇ ਗੁਰੂ ਉਦਾਈਂ।
ਫਿਰ ਜਾਵੇ ਫਿਰ ਆਵੇ ਜਾਵੇ ਆਇ ਜਾਇ ਫਿਰ ਆਈ।

ਉੱਠੇ ਨਹੀਂ ਗੁਰੂ ਜੀ ਬੈਠੇ, ਬੈਠ ਨ ਬੂੜੇ ਆਵੇ।
ਗਊਆਂ ਮਗਰ ਜਾਂਵਦਾ ਫਿਰ ਫਿਰ ਮੁੜ ਮੁੜਕੇ ਫਿਰ ਆਵੇ।
ਲੌਢਾ ਪਹਿਰ ਭਯਾ ਤਾਂ ਡਿੱਠਾ ਗੁਰੂ ਉਠੇ ਉੱਠ ਬੈਠੇ।
ਬੈਠੇ ਲੇਟ ਗਏ ਫਿਰ ਪਿਆਰੇ ਬੂੜੇ ਦਾ ਜੀ ਪੈਠੇ।

ਤੁਰਤ ਉਤਰਿਆ ਖੂਹੇ ਅੰਦਰ ਟਿੰਡ ਇਕ ਖੋਲ੍ਹ ਲਿਆਇਆ।
ਰੱਖੀ ਉਸ ਸੰਭਾਲ ਪਾਸ ਹੀ ਫਿਰ ਇਕ ਗਊ ਲਿਆਇਆ।
ਬਿਨਾਂ ਵੱਛਿਓਂ ਦੁੱਧ ਦੇਂਵਦੀ ਸੀ ਅਸੀਲ ਏ ਗਾਂਈ।
ਕੋਰੀ ਟਿੰਡ ਵਿਖੇ ਚੋ ਬੂੜੇ ਧਾਰ ਦੁੱਧ ਦੀ ਪਾਈ।

ਚੋਈ ਗਾਊਂ ਦੁੱਧ ਲੈ ਲਿੱਤਾ, ਟਿੰਡਾਂ ਦੁਇ ਚੁਕਾਈ।
ਗੁਰੂ ਚਰਨ ਢਿਗ ਆ ਕੇ ਪਿਆਰੇ ਦੋਵੇਂ ਦਈ ਟਿਕਾਈ।
ਫਿਰ ਚਰਨਾਂ ਤੇ ਸੀਸ ਰੱਖ ਕੇ ਦਿਲ ਕੰਬੇ ਸਿਰ ਟੇਕੇ।
ਨੈਨੋਂ ਨੀਰ ਵਹੇ ਹਿਤ ਵਾਲਾ ਭਾਵ ਸਾਤ੍ਰ ਕੇ ਸੇਕੇ।

ਉਠ ਬੈਠੇ ਗੁਰ ਦੀਨ ਦਿਆਲੂ ਸਿਰ ਵੁਚਾਇਕੇ ਬੋਲੇ।
ਹੇ ਬਾਲਕ ! ਕੀ ਚਾਹੇਂ ਸਾਥੋਂ, ਕੀ ਵਸਤੂ ਤੂੰ ਟੋਲੇਂ?
ਦਿਲ ਭਿੱਜੇ ਤਨ ਭਿੰਨੇ ਨਾਲੇ ਪ੍ਰੇਮ ਨਾਲ ਇਉਂ ਕਹਿੰਦਾ।
ਗੁਰੂ ਗੁਸਾਈਂ ਸ਼ਕਤੀ ਵਾਲੇ ਮੈਂ ਦੁਖੀਆ ਹਾਂ ਰਹਿੰਦਾ।

ਮੈਨੂੰ ਖਾਵੇ ਹੈ ਡਰ ਭਾਰਾ ਮੌਤ ਪਾਸੋਂ ਹਾਂ ਡਰਦਾ।
ਡਰਦਾ ਹਾਂ ਦਿਨ ਰਾਤ ਗੁਰੂ ਜੀ ! ਡਰਦਾ ਹਾਵੇ ਭਰਦਾ।
ਜਨਮ ਮਰਨ ਕਟ ਦੇਵੋ ਮੇਰਾ, ਇਹ ਅਰਦਾਸ ਕਰਾਵਾਂ।
ਏਹੋ ਦਾਨ ਗੁਰਾਂ ਦੇ ਦਰ ਤੋਂ ਆਜਜ਼ ਹੋਇ ਮੰਗਾਵਾਂ।

ਕਹਨ ਗੁਰੂ ਤੂੰ ਬਾਲਕ ਦਿੱਸੇਂ ਉਮਰ ਅਜੇ ਹੈ ਨਿਆਣੀ।
ਦੰਦ ਦੁੱਧ ਹੁਣ ਹੀ ਹਨ ਟੁੱਟੇ, ਆਖੀ ਬਾਤ ਸਿਆਣੀ।
ਇਹ ਡਰ ਕਿੱਥੋਂ ਆਯਾ ਤੈਨੂੰ ਏਹ ਬੁੱਧ ਕਿੱਥੋਂ ਪਾਈ?
ਅਪਨੀ ਸਾਰੀ ਵਿਥਜਾ ਸਾਨੂੰ ਬਾਲਕ ਦੇਇ ਸੁਣਾਈ?

ਬੂੜੇ ਕਿਹਾ ਗੁਰੂ ਜੀ ਏਥੇ ਤੁਰਕਾਂ ਦਾ ਦਲ ਆਯਾ।
ਕੱਚੀ ਪੱਕੀ ਡੱਡੀ ਖੇਤੀ ਜੋ ਡਿੱਠਾ ਵਢਵਾਯਾ।
ਵਰਤ ਲਿਆ, ਧੱਕਾ ਕਰ ਲੀਤਾ, ਲੈਂਦੇ ਤੁਰਦੇ ਹੋਏ।
ਦੇਖ ਰਿਦੇ ਵਿੱਚ ਸਹਮ ਉਪਜਿਆ ਨੈਨ ਛਮਾ ਛਮ ਰੋਏ।

ਏਹ ਜਰਵਾਣੇ ਵੱਢ ਲੈ ਗਏ ਪੱਕੀ ਕੱਚੀ ਸਾਰੀ।
ਕੁਝ ਨਾ ਗਈਆ ਪੇਸ਼ ਕਿਸੇ ਦੀ ਡਾਢਿਆਂ ਨਾਲ ਕਿ ਵਾਰੀ।
ਤਿਵੇਂ ਸੁਣੀਂਦਾ ਜਮ ਹੈ ਡਾਢਾ ਜਰਵਾਣੇ ਜਿਉਂ ਲੁਣਦਾ।
ਪੱਕੀ ਕੱਚੀ ਡੱਡੀ ਨਹੀਂ ਜੋ ਚਾਹੇ ਸੋ ਚੁਣਦਾ।

ਤਾਂਤੇ ਖਬਰੇ ਮੈਂ ਭੀ ਵਿੱਚੇ ਕੱਚਾ ਬਾਲ ਇਆਣਾ।
ਚੁਣਿਆਂ ਗਿਆ ਕਿਸੇ ਜੇ ਵੇਲੇ ਹੋਊ ਜੀਅ ਭਿਆਣਾ।
ਤਾਂਤੇ ਕਰਾਂ ਕਾਰ ਮੈਂ ਕੋਈ ਡਰ ਜਮ ਦਾ ਚੁਕ ਜਾਵੇ।
ਸੁਖੀ ਹੋਇਕੇ ਜਿੰਦੜੀ ਮੇਰੀ ਡਰ ਭੈ ਸਭ ਮੁਕ ਜਾਵੇ।

ਸ਼ਰਨ ਆਪ ਦੀ ਸਭ ਤੋਂ ਵੱਡੀ, ਸਤਗੁਰ ! ਰਾਸ ਤਕਾਈ।
ਚਰਨੀ ਲਾਇ ਬਚਾਵੋ ਬੱਚਾ, ਹੋ ਸਤਿਗੁਰ ਸੁਖਦਾਈ।
ਸੁਣਕੇ ਵਾਕ ਗੁਰਾਂ ਨੇ ਕਹਿਆ 'ਸੁਣ ਹੇ ਬਾਲ ਇਵਾਣੇ !'
ਵਾਕ ਕਹੇ ਤੈਂ ਬ੍ਰਿਧਾਂ ਵਾਲੇ ਬ੍ਰਿਧ ਸੁਖਾਂ ਨੂੰ ਮਾਣੇਂ।

ਸੁਨ ਹੇ ਪਯਾਰੇ ਬੁਢੇ ਬਾਲਕ ! ਸੁਰਤ ਜੋ ਤੈਂ ਵਿੱਚ ਪਾਈ।
ਸੱਚੇ ਸਾਈਂ ਡੋਰੀ ਜਿਸਦੀ ਤੇਰੇ ਹੱਥ ਫੜਾਈ।
ਜਿਸਨੇ ਸਾਰੀ ਤਾਕਤ ਤੈਨੂੰ ਬੁੱਧੀ ਨਾਲੇ ਦਿੱਤੀ।
ਜਿਸਤੋਂ ਸਾਰੀ ਅਕਲ ਪਿਆਰੇ ਤੂੰ ਹੈ ਇਹ ਸਿਖ ਲਿੱਤੀ।

ਓਸ ਸੁਰਤ ਨੂੰ ਹੋਰ ਕਾਰ ਤੇ ਲਾਣਾਂ ਨਹੀਂ ਪਿਆਰੇ।
ਪਰਮੇਸ਼ਰ ਦੇ ਚੇਤੇ ਅੰਦਰ ਉਸਨੂੰ ਤੂੰ ਪ੍ਰਤਿਪਾਰੇ।
ਸੁਰਤ ਗਊ ਦੀ ਵੱਛੇ ਅੰਦਰ ਜਿੱਕੁਰ ਸਦਾ ਰਹਾਵੇ।
ਜਦ ਓਹ ਚਰਨ ਬ੍ਹਾਰ ਨੂੰ ਜਾਵੇ ਮੁੜ ਸੰਝਾਂ ਘਰ ਆਵੇ।

ਤਿੱਕੁਰ ਸੁਰਤ ਪ੍ਰਭੂ ਦੀ ਚਰਨੀ, ਹਰਦਮ ਲਾਈ ਰੱਖੀਂ।
ਹੱਥੀਂ ਕਾਰ ਜਗਤ ਦੀ ਕਰਨੀ, ਸੇਵਾ ਦਾ ਸੁਖ ਚੱਖੀਂ।
ਯਾਦ ਕਰਨ ਦੀ ਡੌਲ ਪਿਆਰੇ, ਨਾਮ ਵਿਖੇ ਲਿਵ ਲਾਈ।
ਲਿਵ ਲਾਈਂ ਲਿਵ ਛੱਡੀਂ ਨਾਹੀਂ, ਟੁੱਟੇ ਮੋੜ ਲਿਆਈਂ।

ਜਮ ਕੰਕਰ ਫਿਰ ਦੂਰ ਰਹਾਵੇ ਜਨਮ ਮਰਨ ਮਿਟ ਜਾਵੇ।
ਉਮਰ ਵਡੇਰੀ ਤੇਰੀ ਹੋਸੀ ਗੁਰ ਸਿੱਖੀ ਸੁਖ ਪਾਵੇਂ।
ਚਰਨ ਪਕੜਕੇ ਬਾਲਕ ਬੂੜਾ "ਭਾਈ ਬੁੱਢਾ" ਹੋਇਆ।
ਜੋ ਕੁਝ ਦਾਤ ਗੁਰਾਂ ਨੇ ਦਿੱਤੀ ਰੱਖਜਾ ਕੰਠ ਪ੍ਰੋਯਾ।

ਭਾਈ ਬੁੱਢਾ ਓਹੋ ਹੈ ਏਹ, ਛੇਵੇਂ ਗੁਰ ਤੱਕ ਜੋਈ।
ਗੁਰ ਸੰਗਤ ਵਿੱਚ ਰਿਹਾ ਪਿਆਰਾ ਹਉਮੈਂ ਮੂਲੋਂ ਖੋਈ।
ਗੁਰ ਦੂਜੇ ਤੀਜੇ ਦੇ ਵੇਲੇ, ਗੁਰ ਜਿਨ ਖੋਜ ਲਭਾਏ।
ਸੰਗਤ ਦੁਖੀ ਸੁਖੀ ਕਰ ਦਿੱਤੀ; ਸੇਵਾ ਕਾਰ ਕਮਾਏ।

ਵਰ ਪਾਯਾ ਗੰਗਾ ਨੇ ਜਿਸ ਤੋਂ, ਛੇਵੇਂ ਗੁਰ ਪ੍ਰਗਟਾਏ।
ਛੇਵੇਂ ਗੁਰ ਜੀ ਵਿੱਦਜਾ ਪੜ੍ਹਨੇ, ਜਿਸਦੇ ਕੋਲ ਬਿਠਾਏ।
ਤਿਲਕ ਦੇਣ ਦੀ ਮਿਰਯਾਦਾ, ਜੋ ਕਰਦੇ ਆਪ ਰਹਾਏ।
ਜੋ ਸਤਿਗੁਰ ਜਦ ਗੱਦੀ ਬੈਠਣ ਬੁੱਢਾ ਤਿਲਕ ਲਗਾਏ।

ਫਿਰ ਸੰਤਾਨ ਉਨ੍ਹਾਂ ਦੀ ਕਰਦੀ ਇਹ ਮਿਰਯਾਦਾ ਰਹਾਈ।
ਦਸਵੇਂ ਗੁਰ ਤਕ ਸਭਨਾਂ ਨੇ ਗੁਰ ਸਿੱਖੀ ਓੜ ਨਿਭਾਈ।
ਅਹੋ ਖਾਲਸਾ ! ਦੱਸੋ ਪਿਆਰੇ ਕੀ ਸਿਖ ਗੁਰ ਤੋਂ ਸਿੱਖੀ?
ਕੀ ਸਿੱਖੀ ਦੀ ਧਰੀ ਧਾਰਨਾ ਕੀ ਹਿਰਦੇ ਤੇ ਲਿੱਖੀ।

ਸਿੱਖ ਕਿਸ ਤਰਾਂ ਆਣ ਭਏ ਹੋ, ਕੀ ਸਿੱਖੀ ਹੈ ਧਾਰੀ?
ਈਤ ਊਤ ਜੋ ਕਰੇ ਸੁਹੇਲਾ ਕੀਓ ਰਹਤ ਸੁਆਰੀ?
ਬਿਨ ਰਹਣੀ ਬਿਨ ਧਾਰੇ ਸਿੱਖੀ ਬਿਨ ਗੁਰ ਸਿੱਖ ਕਮਾਏ।
ਫੋਕੇ ਸਿੱਖ ਕਹਾਇਆ ਸਿੱਖੀ ਕਿਸ ਬਿਧ ਪਾਰ ਲੰਘਾਏ?

ਦਿਨ ਦਸ ਦੁਨੀਆਂ ਅੰਦਰ ਭਾਵੇਂ ਸਿੱਖੀ ਨਾਮ ਸੁਹਾਵੇ।
ਅੱਗੇ ਗਿਆ ਕਹੋ ਓਹ ਕਿੱਕੁਰ ਔਖੀ ਨੂੰ ਕੰਮ ਆਵੇ?
ਸਿੱਖ ਬਣੋਂ ਸਿੱਖੀ ਨੂੰ ਧਾਰੋ ਸਿੱਖੋ ਤਾਂ ਹੈ ਸਿੱਖੀ।
ਬਿਨ ਸਿੱਖੇ ਸਿੱਖੀ ਨਹੀਂ ਹੁੰਦੀ ਰਹਿੰਦੀ ਸਦਾ ਅਸਿੱਖੀ।

ਅੱਜ ਬਚਨ ਦਾ ਦਿਨ ਹੈ ਭਾਰਾ, ਜਿੱਕੁਰ ਦੇਹ ਬਨਾਈ।
ਸਿੱਖੀ ਵਾਲੀ ਸਿੱਖਜਾ ਸਿੱਖੋ ਸੁਰਤ ਕਰੋ ਤਕੜਾਈ।
ਜਿਸਨੂੰ ਸਿੱਖਜਾ ਦੇਵੋ ਸਿੱਖੋ ਸਬਦ ਵਿਖੇ ਲਾ ਦੇਵੋ।
ਸਬਦ ਸੁਰਤ ਬਿਨ ਭਉਜਲ ਸਾਗਰ ਦੱਸੋ ਕਿੱਕੁਰ ਖੋਵੋ?



* ਭਾਈ ਬੂੜਾ ਜੀ ਨੇ ਛੋਟੇ ਹੁੰਦੇ ਤੁਰਕਾਂ ਦੇ ਦਲ ਦੇ ਹਥੋਂ ਕਚੀ ਪਕੀ ਖੇਤੀ ਵਰਾਨ ਹੁੰਦੀ ਵੇਖਕੇ ਮੌਤ ਦਾ ਭੈ ਚਿਤਾਰਿਆ। ਗੁਰੂ ਨਾਨਕ ਜੀ ਉਧਰੋਂ ਲੰਘੇ ਤਾਂ ਆਪਣੀ ਚਿਤ ਦੀ ਵੇਦਨ ਦਸ ਉਹਨਾਂ ਨੇ ਪਰਮਾਰਥ ਦੇ ਰਸਤੇ ਪਾਯਾ ਅਤੇ ਭਾਈ ਬੁਢਾ ਨਾਮ ਰਖਿਆ। ਜੋ ਛੇਵੀਂ ਪਾਤਸ਼ਾਹੀ ਤਕ ਗੁਰਗਦੀ ਦਾ ਤਿਲਕ ਦੇ ਦੇ ਰਹੇ।

# ੪
# ਪ੍ਰਸੰਗ ਭਾਈ ਮੂਲਾ ਕੀੜ *

"ਮੂਲਾ ਕੀੜੁ ਵਖਾਣੀਐ ਚਲਿਤੁ ਅਚਰਜ ਲੁਭਤਿ ਗੁਰਦਾਸੀ"

ਸ਼ਹਿਰ ਵਿੱਚ ਲਾਹੌਰ ਦੇ ਰਹੇ ਮੂਲਾ, ਖੇਡਾਂ ਖੇਡਦਾ ਬੜਾ ਖਿਲਾਰ ਭਾਰੀ।
ਸ਼ਾਹੂਕਾਰ ਵਪਾਰੀ ਸੀ ਮਾਲ ਵਾਲਾ, ਨਾਲ ਜੂਏ ਦੇ ਪੈਂਠ ਸੀ ਖਰੀਜਾਰੀ।
ਦਾਣੇ ਪਾਉਂਦਾ ਸਿੱਟਦਾ ਪਾਸਿਆਂ ਨੂੰ ਹਾਰ ਖਾਂਵਦਾ ਛੱਡਦਾ ਨਾਹਿ ਸਾਰੀ।
ਰੋਂਦੀ ਕਰਮਾਂ ਨੂੰ ਬੈਠਕੇ ਨਾਰ ਇਸਦੀ, ਸੁਣਦੀ ਜਦੋਂ ਸੀ ਆਂਵਦਾ ਦਾਉ ਹਾਰੀ।

ਦੀਪਮਾਲ ਦਾ ਸਮਾਂ ਸੀ ਨਿਕਟ ਆਯਾ, ਜੂਆ ਪਸਰਿਆ ਦੇਸ ਦੇ ਵਿੱਚ ਸਾਰੇ।
ਜਿਹੜੇ ਖੇਡਦੇ ਨਹੀਂ ਹੈਂ ਏਸ ਮੌਕੇ, ਜੂਨ ਗਧੇ ਦੀ ਉਨ੍ਹਾਂ ਨੂੰ ਧਰਮ ਵਾਰੇ।
ਖੌਫ ਝੂਠ ਦਾ ਖਾਇਕੇ ਬਹੁਤ ਲੋਕਾਂ ਮਹਲ ਮਾੜੀਆਂ ਜਾਨ ਤੇ ਮਾਲ ਹਾਰੇ।
ਮੂਲੇ ਕੀੜਨੇ ਹਰਿਆ ਸਰਬ ਝੁੱਗਾ, ਨਾਰ ਰੋਂਦੜੀ ਪਿੱਟਦੀ ਆਹ ਮਾਰੇ।

ਆਖ਼ੇ 'ਮਾਪਿਆਂ' ਵੈਰ ਕਮਾ ਲੀਤਾ, ਦਿੱਤੀ ਜੋੜ ਮੈਂ ਨਾਲ ਜੁਆਰੀਏ ਦੇ।
ਖੋਟਾ ਪੱਖ ਕੀਤਾ ਲੱਖੋਂ ਕੱਖ ਕੀਤਾ, ਦੇਖੋ ਹੱਥ ਇਹ ਨਿੱਤ ਪੁਆੜੀਏ ਦੇ।
ਕੂਚਾ ਲਾ ਧਰਿਆ ਝੁੱਗਾ ਸਭ ਗਲਿਆ, ਮੂੰਹ ਮੁੜੇ ਨਾਹੀਂ ਨਿੱਤ ਹਾਰੀਏ ਦੇ।
ਖੇਖਨ ਸਾੜਦਾ ਠੱਗਦਾ ਮੁਝ ਤਾਈਂ, ਨਿਰਨੇ ਕੌਣ ਕੱਢੇ ਏਸ ਨਿਆਰੀਏ ਦੇ।

ਲੁੱਟੀ ਗਈ ਦੇ ਆਓ ਵੇ ਸਾਕ ਸੈਣੋਂ ! ਰਿਹਾ ਮੁੱਝ ਦਾ ਕੱਖ ਨਾਂ ਜਗ ਉੱਤੇ।
ਸਾਈ ਮਾਲ ਖਜਾਨਡੇ ਜੋੜ ਸਾਰੇ, ਦਿੱਤੇ ਰੱਖ ਸਾਰੇ ਜੂਏ ਅੱਗ ਉੱਤੇ।
ਛੱਲਾ ਚੀਚੀ ਦਾ ਰਿਹਾ ਨਾ ਪਾਸ ਮੇਰੇ, ਉਮਰ ਨਾਸ ਕੀਤੀ ਵਾਰ ਠੱਗ ਉੱਤੇ।
ਸ਼ਰਮ ਲਾਜ ਖੋਈ ਸਾਰੀ ਵੱਡਿਆਂ ਦੀ, ਰੱਖ ਪੈਰ ਇਸ ਝੂਠ ਦੀ ਝੱਗ ਉੱਤੇ।

ਕਿਸੇ ਹਟਕਿਆ ਹੋੜਿਆ ਵਰਜਿਆ ਨਾ, ਕਿਸੇ ਮੂਲ ਨਾ ਓਸਨੂੰ ਡੱਕਿਆ ਏ।
ਜੂਏ ਖੇਡਣੋਂ ਮੋੜਿਆ ਕਿਸੇ ਨਾਹੀ, ਓਹ ਆਪ ਬੀ ਢੀਠ ਨ ਝੱਕਿਆ ਏ।
ਮੇਰੀ ਰੋਂਦੀ ਦੀ ਪੇਸ਼ ਨਾ ਗਈ ਕਾਈ, ਆਵੇ ਇੱਟ ਦਿਲ ਓਸਦਾ ਪੱਕਿਆ ਏ।
ਮਾਯਾ ਅੱਕ ਕੇ ਛੱਡਿਆ ਸਾਥ ਸਾਡਾ ਪਿਛੇ ਪਰਤ ਨਾ ਮੂਲ ਉਨ ਤੱਕਿਆ ਏ।

ਕੋਈ ਸਾਕ ਮੁਹੱਬਤੀ ਨਾਹਿ ਪਹੁਤਾ, ਬੀਤ ਰਾਤ ਚੱਲੀ ਆਹਾਂ ਮਾਰਦੀ ਨੂੰ
ਘੋੜੇ ਖਜਾਲਾਂ ਦੇ ਭੇਜ ਪ੍ਰਭਾਤ ਆਈ, ਵੱਗ ਸੋਚਾਂ ਦੇ ਪੌਣ ਵਿਚ ਚਾਰਦੀ ਨੂੰ।
ਬੂਹੇ ਆਣਕੇ ਕਿਸੇ ਨੇ ਵਾਜ ਦਿੱਤੀ, ਕੱਢ ਲਿਆ ਵਹਣੋਂ ਹੱਥ ਮਾਰਦੀ ਨੂੰ।
ਲੱਕ ਹੱਥ ਧਰਕੇ ਬੂਹਾ ਖੋਲ੍ਹ ਦਿੱਤਾ, ਅੰਦਰ ਵਾੜ ਲੀਤਾ ਨਾਮ ਚਾਰਦੀ ਨੂੰ।

ਬਿਰਧ ਤੀਵੀਂ ਏਹ ਆਖਦੀ ਸੁਣ ਧੀਏ ਛੜ ਚਿੰਤਾ ਦੀ ਚਿਤਾ ਤੋਂ ਉੱਠ ਵਾਰੀ।
ਦੋਸ਼ ਦੇਹ ਨ ਪਤੀ ਤੇ ਰੱਬ ਤਾਈਂ, ਆਹ ਮਾਪਿਆਂ ਤਾਈਂ ਨਾ ਫੁੱਟ ਵਾਰੀ।
ਜੋ ਕੁਝ ਬੀਤਿਆ ਜਾਣ ਤੂੰ ਬੀਤਿਆ ਏ, ਕਦਮ ਅਗਲੜਾ ਸੋਧ ਕੇ ਸੱਟ ਵਾਰੀ।
ਸੱਪ ਗਏ ਦੀ ਲੀਕ ਨੂੰ ਪਿੱਟ ਨਾਹੀਂ, ਸੋਈ ਖੱਲ ਨਾਂ ਬਚੜੀਏ ਕੁੱਟ ਵਾਰੀ।

ਕਰਕੇ ਹੀਲੜਾ ਪਤੀ ਮਨਾ ਅਜੇ, ਚੱਲ ਨਾਲ ਮੇਰੇ ਪੁਰ ਕਰਤਾਰ ਧੀਏ।
ਓਥੇ ਰਹੇ ਹਕੀਮ ਸਿਆਨੜਾ ਏ ਦਾਰੂ ਦੇਊ ਜੋ ਤੁੱਧ ਦਰਕਾਰ ਧੀਏ।
ਮਰਜ਼ ਜੂਏ ਦੀ ਕਰੂ ਨਾ ਫੇਰ ਦੌਰਾ, ਤੈਂਪਰ ਮਿੱਟਣਾ ਕਰੇ ਨਾ ਵਾਰ ਧੀਏ।
ਸੁਖੀ ਰਹੋਗੇ ਰਹਿੰਦੜੇ ਜੱਗ ਤਾਂਈ, ਪਾਵੋ ਸੁਖ ਜਗੋਂ ਜਾਕੇ ਪਾਰ ਧੀਏ।

ਏਸ ਬਿਰਧ ਮਾਤਾ ਬਹੁ ਉਪਦੇਸ਼ ਕੀਤਾ, ਠੰਢ ਪਾ ਦਿੱਤੀ ਬਲਦੇ ਭੱਠ ਉੱਤੇ।
ਸੀਤਲ ਪ੍ਰੇਮ ਦੇ ਬਚਨ ਸੇ ਭਿੱਜਵੇਂ ਓ, ਅਸਰ ਪਾ ਦਿੱਤਾ ਤੀਵੀਂ ਚੱਠ ਉੱਤੇ।
ਮੰਨ ਆਖਿਆ ਪਤੀ ਮਨਾ ਆਂਦਾ, ਲੱਗੇ ਭੌਣ ਉਪਦੇਸ਼ ਦੀ ਲੱਠ ਉੱਤੇ।
ਦੋਵੇਂ ਤੀਵੀਂ ਤੇ ਖੌਂਦ ਉਸ ਬ੍ਰਿਧ ਮਾਈ, ਕਰਕੇ ਤੀਰ ਪੁਚਾਏ ਉਸ ਕੱਠ ਉੱਤੇ।

ਜੇੜ੍ਹਾ ਸੰਗ ਬਨਾਇਕੇ ਤਜਾਰ ਸੀਗਾ, ਕਰੇ ਯਾਤ੍ਰਾ ਜਾ ਕਰਤਾਰ ਪੁਰ ਦੀ।
ਕਰਦੇ ਮਜਲ ਲਾਹੌਰ ਤੋਂ ਜਾ ਪਹੁੰਚੇ, ਜਿੱਥੇ ਧਰਮ ਨਗਰੀ ਵੱਸੇ ਆਦ ਗੁਰ ਦੀ।
ਪਹੁੰਚੇ ਵਿੱਚ ਦੀਵਾਨ ਜਾ ਜਦੋਂ ਸਾਰੇ, ਕੰਨੀਂ ਪਈ ਬਾਣੀ ਜਿਹੜੀ ਸਗੀ ਧੁਰ ਦੀ।
ਗੁਰਾਂ ਤੱਕ ਕੇ ਮੂਲੇ ਦੀ ਵੱਲ ਡਿੱਠਾ, ਮੁਖੋਂ ਮੋਤੀਆਂ ਵਾਂਗ ਏ ਬੈਨ ਆਖੇ :-

"ਚੋਰ ਯਾਰ ਜੂਆਰ ਪੀੜੇ ਘਾਣੀਐ॥
ਨਿੰਦਕ ਲਾਇਤਬਾਰ ਮਿਲੇ ਹੜਵਾਣੀਐ"
(ਵਾ: ਮਾ: ਮ: ੧)

ਸੁਣਕੇ ਮੂਲੇ ਦੀ ਜਿੰਦ ਨੇ ਖਿੱਚ ਖਾਧੀ, ਚਰਨੀ ਢੱਠ ਕੇ ਮੁਖ ਥੀਂ ਬਿਨੇ ਭਾਖੈ।
ਬਿਨੈ ਨਿਕਲਦੀ ਨਹੀਂ ਹੈ ਸੰਘ ਵਿੱਚੋਂ, ਸੰਘ ਰੋਕਿਆ ਗੱਚ ਨੇ ਰਾਹ ਠਾਖੈ।
ਗੁਰਾਂ ਥਾਪੜਾ ਦੇ ਪਜਾਰ ਵਾਲਾ, ਮੁਖੋਂ ਪ੍ਰੇਮ ਦੇ ਬਚਨ ਏ ਆਪ ਭਾਖੈ:-

ਮੂਲੇ ਜਾਹੁ ਘਰ ਆਪਣੇ ਵੱਸ ਭਾਈ, ਰੋਗ ਜੂਏ ਦਾ ਰੱਬ ਨੇ ਦੂਰ ਕੀਤਾ।
ਸੇਵਾ ਸ਼ੁਕਰ ਤੇ ਬਾਣੀ ਦੀ ਦਾਤ ਬਖਸ਼ੀ, ਬਿਨੈ ਨਾਮ ਦੇ ਨਾਲ ਹੈ ਪੂਰ ਕੀਤਾ।
ਦੋਵੇਂ ਦੰਪਤੀ ਸੇਵਾ ਦੀ ਕਾਰ ਚੁੱਕੋ, ਦਲ ਔਗਣਾਂ ਦਾ ਸਾਈਂ ਚੂਰ ਕੀਤਾ।
ਔਗੁਣ ਦੂਏ ਦੇ ਤੱਕ ਅਣਡਿੱਠ ਕਰਨੇ, ਅਪਣੇ ਛੱਡਣੇ ਗੁਰੂ ਭਰਪੂਰ ਕੀਤਾ।

ਪਾ ਕੇ ਸਿੱਖਜਾ ਦੋਏਂ ਨਿਹਾਲ ਹੋਏ, ਆਗਜਾ ਗੁਰਾਂ ਦੀ ਲੈ ਲਾਹੌਰ ਆਏ।
ਲੱਗੇ ਕਰਨ ਓ ਕਾਰ ਜੋ ਗੁਰਾਂ ਦੱਸੀ, ਵਿਗੜੇ ਸੌਰ ਗਏ ਪਲਟ ਤੌਰ ਆਏ।
ਪਾਸਾ ਪਰਤਿਆ ਨਾਲ ਵਿਹਾਰ ਵਾਲਾ, ਦੌਲਤ ਵਾਲੜੇ ਪਰਤ ਕੇ ਦੌਰ ਆਏ।
ਦੀਨ ਦੁਨੀ ਦੇ ਵਿੱਚ ਅਬਰੋ ਬੱਝੀ, ਸੀ ਪ੍ਰਤਾਪ ਗੁਰਦ੍ਵਾਰ ਏਹ ਪੌਰ ਆਏ।

ਪਹਰ ਰਾਤ ਰੈਹਦੀ ਦੋਵੇਂ ਉੱਠ ਬੈਂਹਦੇ, ਜਪਦੇ ਨਾਮ ਧਿਆਂਵਦੇ ਰੱਬ ਤਾਈਂ।
ਦਿਨੇ ਕਾਰ ਵਿਹਾਰ ਉਪਕਾਰ ਕਰਦੇ, ਸੁਖ ਦੇਂਵਦੇ ਪੁੱਜ ਕੇ ਸੱਭ ਤਾਈਂ।
ਔਗਣ ਦੇਖਕੇ ਡਿੱਠ ਅਣਡਿੱਠ ਕਰਦੇ, ਹਰ ਲਿਆ ਫਕੀਰਾਂ ਦੀ ਛਬ ਤਾਈਂ।
ਸਰਲ ਸਾਫ ਹੋਏ ਵਿੰਗ ਦੂਰ ਕੀਤੇ, ਭੰਨ ਕੱਢ ਦਿੱਤਾ ਦਿਲ ਦੇ ਕੱਬ ਤਾਈਂ।

ਸਮਾਂ ਪਾਇ ਪਰਾਹੁਣਾ ਇੱਕ ਆਇਆ, ਆਖੇ ਸਿੱਖ ਹਾਂ ਆਦਿ ਸਤਿਗੁਰਾਂ ਦਾ ਮੈਂ।
ਮਿਲੇ ਨਾਲ ਪਿਆਰ ਬਹਾਲ ਲੀਤਾ, ਸੇਵਾ ਕਰੇ ਹਾਂ ਦਾਸ ਸਤਿਗੁਰਾਂ ਦਾ ਮੈਂ।
ਰਾਤੀਂ ਘਰੀਂ ਆਂਦਾ ਸੇਵਾ ਬਹੁਤ ਕੀਤੀ, ਜਾਣਿਆਂ ਨਿਜ ਨੂੰ ਦਾਸ ਹਾਂ ਗੁਰਾਂ ਦਾ ਮੈਂ।
ਖਾ ਪੀ ਕੇ ਸੁੱਤੜੇ ਪਾਠ ਕਰਦੇ, ਧੰਨਵਾਦ ਕਰਦੇ ਕਹਿੰਦੇ 'ਗੁਰਾਂਦਾ ਮੈਂ।

ਅੱਧੀ ਰਾਤ ਜਾਂ ਬੀਤ ਦੀ ਲੰਘ ਚੱਲੀ, ਸਿੱਖ ਉਠ ਪਰਾਹੁਣਾ ਚੱਲਿਆਏ।
ਡੱਬਾ ਗਹਣੇ ਦਾ ਚੱਕ ਕੇ ਕੱਛ ਲੀਤਾ, ਕੋਠਾ ਸਿਦਕ ਦਾ ਦੁਸ਼ਟ ਨੇ ਸੱਲਿਆ ਏ।
ਐਪਰ ਬੂਹੇ ਨੂੰ ਚਿੜਕਨੀ ਲਗੀ ਸੀਗੀ, ਚੋਰ ਹੋਇ ਹਰਾਨੜਾ ਖੱਲਿਆ ਏ।
ਫੇਰ ਸੋਚਕੇ ਮੂਲੇ ਨੂੰ ਆਇ ਕਹਿੰਦਾ, ਬੂਹਾ ਖੋਲ੍ਹ ਦੇਵੋ ਦਾਸ ਚੱਲਿਆ ਏ।

ਮੂਲਾ ਵਾਸਤੇ ਪਾਇਕੇ ਕਹੇ ਭਾਈ, ਰਾਤ ਕਰੋ ਅਰਾਮ ਫਿਰ ਜਾਵਣਾ ਜੇ।
ਦਿਨੇ ਵਿਦਾ ਹੋਣਾ ਅੰਨ ਪਾਇ ਪਾਣੀ, ਭੁੱਖਾ ਤੋਰ ਮੈਂ ਪਾਪ ਨਾ ਚਾਵਣਾ ਜੇ।
ਚੋਰ ਜੋੜਦਾ ਹੱਥ ਤੇ ਕਰਦੇ ਤਰਲੇ, ਆਖੇ ਟੋਰ ਦੇਵੋ ਅਸਾਂ ਜਾਵਣਾ ਜੇ।
ਪਾਵਾਂ ਵਾਸਤਾ ਗੁਰਾਂ ਦਾ ਤੁੱਧ ਤਾਈ ਮੈਨੂੰ ਮੂਲ ਨਾ ਹੋਰ ਅਟਕਾਵਣਾ ਜੇ।

ਸੁਣਕੇ ਵਾਸਤਾ ਕੰਬਿਆ ਕੀੜ ਮੂਲਾ ਬੂਹਾ ਖੁਲ੍ਹ ਕੇ ਆਖਦਾ ਲਓ ਭਾਈ।
ਜਿਵੇਂ ਹੁਕਮ ਕੀਤਾ ਦਾਸ ਮੰਨ ਲੀਤਾ ਕਰੋ ਜੀ ਆਵੇ ਤੁਰੋ, ਰਵ੍ਹੋ ਭਾਈ।
ਡੱਬਾ ਡਿਗਿਆ ਕੱਛ ਤੋਂ ਧਰਾ ਉੱਤੇ, ਚੁੱਕ ਮੂਲੇ ਨੇ ਆਖਿਆ ਲਵੋ ਭਾਈ।
ਮਾਲ ਆਪਣਾ ਡਿਗਿਆ ਸਾਂਭ ਲੈਣਾ, ਮੇਰੇ ਲੈਕ ਸੇਵਾ ਹੋਵੇ ਕਵ੍ਹੋ ਭਾਈ।

ਡੱਬਾ ਲੈਂਦੜਾ ਤੀਰ ਹੋ ਗਿਆ ਪਾਪੀ, ਸਿਖ ਹੋਇ ਨਚਿੰਤੜਾ ਸੁੱਤੜਾ ਜੇ।
ਤੜਕੇ ਉੱਠਕੇ ਨਿੱਤ ਦੇ ਨੇਮ ਕੀਤੇ, ਮੂੰਹੋਂ ਸਿੱਖ ਨਾ ਕੀਤੜੀ ਹੁੱਤੜਾ ਜੇ।
ਚੜ੍ਹੇ ਦਿਵਸ ਜਾਂ ਨਾਰ ਨੇ ਦੇਖਿਆ ਏ, ਰਾਤੀ ਸਿੱਖ ਦੇ ਗਿਆਏ ਬੁੱਤੜਾ ਜੇ।
ਕਹਿੰਦੀ ਪਤੀ ਜੀ ਚੋਰ ਸੀ ਸਿੱਖ ਭਾਵੇਂ, ਸਾਨੂੰ ਦੇਇ ਧੋਖਾ ਓਨ ਮੁੱਠੜਾ ਜੇ।

ਐਪਰ ਗੁਰੂ ਜੀ ਅਸਾਂ ਨੂੰ ਸਿਦਕ ਦੇਵਣ, ਅਸੀ ਭੁੱਲ ਜਾਈਏ ਏਸ ਹੋਵਣੀ ਨੂੰ।
ਭਾਣਾ ਜਾਣ ਕੇ ਸਬਰ ਸੰਤੋਖ ਕਰੀਏ, ਸ਼ੋਰ ਪਾਈਏ ਨ ਸੱਦਕੇ ਰੋਵਣੀ ਨੂੰ।
ਸਿੱਖ ਆਖਦਾ ਪਜਾਰੀਏ ਭੁੱਲ ਤੇਰੀ, ਦੋਸ਼ ਦੇਹ ਖਾਂ ਆਪਣੀ ਸੋਵਣੀ ਨੂੰ।
ਸੁੱਤੀ ਪਈ ਨੂੰ ਸਾਰ ਨਾਂ ਰਹੀ ਕਾਈ, ਛੱਡ ਦੇਹ ਤੂੰ ਚੱਕੀਏ ਝੋਵਣੀ ਨੂੰ।

ਕੋਈ ਚੋਰ ਹੋਊ ਜਿਸਨੇ ਮੁੱਠ ਖੜਿਆ, ਸਿੱਖ ਗੁਰਾਂ ਦੇ ਚੋਰ ਨਾ ਹੋਣ ਨਾਰੇ।
ਮੇਰੀ ਜਾਚੇ ਹੈ ਸਿੱਖ ਨੇ ਸ਼ਰਮ ਖਾਧੀ, ਮਤਾਂ ਚੋਰ ਬਣਾਂ ਅੱਗੇ ਢੋਣ ਨਾਰੇ।
ਤਾਹੀਓਂ ਤਾਂਘ ਦੇ ਨਾਲ ਓ ਵਿਦਾ ਹੋਇਆ, ਛਡ ਨਾਰੀਆਂ ਵਾਲੜੀ ਪੌਣ ਨਾਰੇ।
ਏਹੋ ਜਾਣ ਨਾ ਗਿਆ ਹੈ ਕੁਝ ਸਾਡਾ, ਛੱਡ ਦੇਹ ਦੋਵੇਂ ਹੰਸਣ ਰੋਣ ਨਾਰੇ।

ਨਾਰ ਆਖਦੀ ਪਤੀ ਜੀ ਭੁੱਲ ਹੋਈ, ਸਿੱਖ ਐਬਾਂ ਤੋਂ ਹੁੰਦਾ ਹੈ ਸਾਫ ਸਾਈਂ।
ਜਿਵੇਂ ਰਹੇ ਹਨੇਰ ਨਾ ਵਿਚ ਸੂਰਜ, ਚੰਦ ਵਿਚ ਨਾਂ ਹੋਂਦੜੀ ਭਾਫ ਸਾਈਂ।
ਮੈਨੂੰ ਬਖਸ਼ਕੇ ਆਪ ਬਖਸ਼ਾ ਦੇਵੋ, ਦਾਯਾ ਧਾਰ ਕਰਨਾ ਮੈਨੂੰ ਮਾਫ ਸਾਈਂ।
ਧਨ ਧਾਮ ਸਰੀਰ ਤੇ ਸਭ ਗੁਰ ਦਾ, ਕਹਣਾ ਆਪਣਾ ਕੁਝ ਹੈ ਲਾਫ ਸਾਈਂ।

ਦੁਹਾਂ ਧਿਰਾਂ ਨੇ ਉਠ ਅਰਦਾਸ ਕੀਤੀ, ਖਿਮਾਂ ਮੰਗ ਲੀਤੀ ਅਤਿ ਦੀਨ ਹੋਕੇ।
ਉਧਰ ਚੋਰ ਦੀ ਵਿਥਿਆ ਸੁਣੋਂ ਭਾਈ, ਦੌੜ ਜਾਇ ਪਹੁੰਚਾ ਬਲਹੀਨ ਹੋਕੇ।
ਸੋਚੇ ਆਪਣੀ ਪਾਪ ਦੀ ਬੁਰੀ ਕਰਨੀ ਦਇਆ ਸਿੱਖ ਦੀ ਸੋਚਦਾ ਝੀਨ ਹੋਕੇ।
ਪਸਚਾਤਾਪ ਤੇ ਹਾਵਿਆਂ ਘੇਰ ਲੀਤਾ, ਹੋ ਲਾਚਾਰ ਗਿਆ ਗ਼ਮਗੀਨ ਹੋਕੇ।

ਰਿਹਾ ਗਿਆ ਨਾ ਅੰਤ ਨੂੰ ਦੁਸ਼ਟ ਕੋਲੋਂ, ਮੂਲੇ ਕੀੜ ਦੇ ਦੁਆਰ ਤੇ ਫਰ ਆਇਆ।
ਪੈਰੀਂ ਢੱਠ ਕੇ ਰੋਂਦੜਾ ਕਰੇ। ਮਿਨਤਾਂ, ਆਖੇ ਬਖਸ਼ ਸਾਈਂ ਦੁਆਰੇ ਤੇਰ ਆਯਾ।
ਕੀਤਾ ਅਸਲ ਵਿਸਾਹ ਸੀ ਘਾਤ ਮੈਂ ਤਾਂ, ਚਿੱਤ ਤੇਰੇ ਨਾ ਚਿੰਤਾ ਦਾ ਘੇਰਾ ਆਯਾ।
ਦਿੱਤੀ ਆਪਣੀ ਵਸਤ ਫੜਾ ਮੈਨੂੰ, ਮੈਨੂੰ ਸ਼ਰਮ ਹਯਾ ਨ ਜ਼ੋਰ ਆਯਾ।

ਔਪਰ ਚਿੰਤਾ ਤੇ ਸਾਹਮਣੇ ਨੱਪ ਲੀਤਾ, ਧੌਣ ਭੰਨ ਦਿੱਤੀ ਮੇਰੀ ਹਾਵਿਆਂ ਨੇ।
ਮੈਂ ਤਾਂ ਜੀਊਣਾ ਸਭ ਹਰਾਮ ਕੀਤਾ, ਛਾ ਹਨੇਰ ਦਿੱਤਾ ਪਾਪ ਆਵਿਆਂ ਨੇ।
ਮੇਰੇ ਪਾਪ ਨੂੰ ਕੱਟ ਕੇ ਸਾਫ ਕਰਨਾ ਜਿਵੇਂ ਖੇਤ ਕੀਤੇ ਸਾਫ ਲਾਵਿਆਂ ਨੇ।
ਨਹੀ ਤਾਂ ਰੋਂਦੜੇ ਰਹਣਗੇ ਨੈਣ ਮੇਰੇ, ਝੜੀ ਲਾਈ ਹੈ ਜਿੱਕੁਰਾਂ ਸਾਵਿਆਂ ਨੇ।

ਗਹਣਾ ਆਪਣਾ ਲਵੋ ਸੰਭਾਲ ਮਿਤ੍ਰ, ਚਰਨੀਂ ਲਾ ਬਖਸ਼ੋ ਔਗੁਣਹਾਰ ਤਾਈਂ।
ਅੱਗੋਂ ਮੂਲ ਸੁਣ ਬੋਲਿਆ ਚੋਰ ਤਾਈਂ ਨਾਲੇ ਤੋਲਿਆ ਉਸਦੀ ਕਾਰ ਤਾਈਂ।
ਚੋਰੀ, ਧੱਕਾ, ਫਰੇਬ, ਛਲ ਕਪਟ, ਲੋਭੀ, ਵੱਢੀ, ਚੰਗੜੇ ਏਹ ਆਚਾਰ ਨਾਹੀਂ।
ਗੁਰੂ ਸੇਵ ਕਰਨੀ ਨਾਲੇ ਜਾਪ ਜਪਦਾ, ਹੋਵੇਂ ਸੁਰਖਰੂ ਵਿਚ ਦਰਬਾਰ ਤਾਈਂ।

ਮਾਰਗ ਸੱਚ ਦਾ ਦਸਿਆ ਰੋਂਦੜੇ ਨੂੰ ਨਾਮ ਜਲ ਸੰਗ ਠੰਢੜਾ ਠਾਰ ਕੀਤਾ।
ਬੇੜਾ ਡੁੱਬਦਾ ਉਸਦਾ ਰੱਖ ਲੀਤਾ ਦੇਕੇ ਮੋਢੜਾ ਸਾਗਰੋਂ ਪਾਰ ਕੀਤਾ।
ਆਪ ਤਰ ਗਏ ਲੋਕਾਂ ਤਾਰ ਗਏ, ਸਾਰੇ ਕੁੰਬੇ ਪਰਵਾਰ ਨੂੰ ਤਾਰ ਲੀਤਾ।
ਧੰਨ ਸਿੱਖ ਤੇ ਧੰਨ ਸਤਿਗੁਰੂ ਪਿਆਰੇ, ਨਾਮ ਜਿਨ੍ਹਾਂ ਦਾ ਤਾਰਨੇ ਹਾਰ ਮੀਤਾ।

ਠੰਢ ਪਈ ਜਾਂ ਧਰਮ ਦੀ ਰਿਦੇ ਅੰਦਰ, ਪ੍ਰੇਮ ਜਾਗਿਆ ਓਸ ਦੇ ਚਿੱਤ ਅੰਦਰ।
ਚਲਕੇ ਵੇਖੀਏ ਜਿਵੇਂ ਬੈਕੁੰਠ ਰਚਿਆ, ਆਂਦਾ ਆਬ-ਹਯਾਤ ਏਸ ਛਿਤ ਅੰਦਰ।
ਏਹ ਘਾਰ ਆਸਾ ਪੁਰ ਕਰਤਾਰ ਪਹੁੰਚਾ, ਮੋੜ ਮਾਲ ਚੋਰੀ ਜੋ ਸੀ ਵਿਚ ਅੰਦਰ।
ਕੱਲਾ ਜਾਇਕੇ ਚਰਨ ਤੇ ਪਿਆ ਰੋਵੇ, ਗੁਰਾਂਧਾਰ ਦਯਾ ਲੀਤਾ ਹਿਤ ਅੰਦਰ।

ਦੋਹਰਾ – ਸੇਵਾ ਸੌਂਪੀ ਗੁਰੂ ਨੇ ਭਵਜਲ ਕੀਤਾ ਪਾਰ।
ਮੂਲੇ ਖਾਤਰ ਚੋਰ ਨੂੰ ਲੀਨਾਂ ਪਾਰ ਉਤਾਰ।



* ਜੂਏ ਵਿਚ ਧਨ-ਧਾਮ ਹਾਰਨ ਪੁਰ ਮੂਲੇ ਕੀੜ ਦੀ ਵਿਲਕਦੀ ਵਹੁਟੀ ਨੂੰ ਬ੍ਰਿਧ ਮਾਈ ਨੇ ਗੁਰ ਨਾਨਕ ਦੇ ਚਰਨੀ ਲਗਾਇਆ। ਦੰਪਤੀ ਸਿਖ ਬਣੇ, ਇਥੋਂ ਤਕ ਕਿ ਚੋਰ ਨੇ ਸਿਖ ਆਖ ਕੇ ਧਨ ਚੁਰਾਇਆ ਤਾਂ ਵੀ ਡਿਗਦਾ ਡਬਾ ਗਹਿਣੇ ਦਾ ਹਥੀ ਦਿਤਾ। ਜਿਸ ਦੇ ਅਸਰ ਨਾਲ ਚੋਰ ਵੀ ਸਿਖ ਬਣਿਆ।

# ੫

# ਪ੍ਰਸੰਗ ਭਾਈ ਕੌੜੀਆ*

ਵਿੱਚ ਲਾਹੌਰ ਵਸੇਂਦਾ ਖਤ੍ਰੀ ਨਾਮ ਕੌੜੀਆ ਭਾਈ।
ਕਰੇ ਹਕੂਮਤ ਉੱਤ੍ਰ ਪਾਸੇ, ਦੋ ਨਦੀਆਂ ਵਿਚਕਾਈ।
ਮਾਲਕ ਜ਼ਿਮੀਂ ਹੁਕਮ ਦਾ ਭਾਰਾ, ਸ਼ਾਹੂਕਾਰ ਸਿਆਣਾ।
ਦੌਲਤ ਜਮ੍ਹਾਂ ਕਰੇਂਦਾ ਜਿਉਂ ਤਿਉਂ, ਧੋਖਾ ਕਰੇ ਧਿਙਾਣਾ।

ਸਾਧ ਫਕੀਰਾਂ ਨੂੰ ਦੁਖ ਦੇਵੇ, ਜਾਣੇ ਇਹ ਹਨ ਛਲੀਏ।
ਰੱਬ ਪ੍ਰਮਾਰਥ ਸਮਝੇ ਨਾ ਕੁਝ, ਤ੍ਰਿਸ਼ਨਾ ਅਗਨੀ ਬਲੀਏ।
ਪਰ ਸਭ ਤੋਂ ਏਹ ਅਧਕ ਸੜੇਂਦਾ, ਗੁਰ ਨਾਨਕ ਜੱਸ ਸੁਣਕੇ।
ਕਹੇ ਕੁਰਾਹੀਆ ਗਾਲਾਂ ਦੇਵੇ, ਤਪੇ ਜਲੇ ਸਿਰ ਧੁਣਕੇ।

ਸਿੱਖ ਜੇ ਕੋਈ ਮਿਲੇ ਏਸਨੂੰ, ਦੁਖ ਦੇਵੇ ਵਾਹ ਲੱਗੀ।
ਵੈਰ ਕਰੇ ਨਿਰਵੈਰਾਂ ਨਾਲੇ, ਸੰਤ ਸਭਾ ਸੰਗ ਠੱਗੀ।
ਇਕ ਦਿਨ ਜੋਗੀ ਕਿੰਗ ਵਜਾਵੇ, ਸਬਦ ਪਿਆ ਇਕ ਗਾਵੇ।
ਸੜ ਬਲ ਕੇ ਕੋਲੇ ਇਹ ਹੋਇਆ, ਪੇਸ਼ ਨਾ ਕੋਈ ਜਾਵੇ।

ਅੰਤ ਸੋਚਿਆ ਚੱਲੀਏ ਉਠਕੇ, ਨਾਲ ਸਿਪਾਹ ਲਿਚਲੀਏ।
ਜਾਨੋਂ ਮਾਰ ਪਾਰ ਕਰ ਦੇਈਏ, ਟਾਲਿਆਂ ਮੂਲ ਨ ਟਲੀਏ।
ਲੈਕੇ ਫੌਜ ਸਿਧਾਯਾ ਓਧਰ, ਜਾ ਗੁਰ ਦਰਸ਼ਨ ਪਾਇਆ।
ਨਦੀ ਕਿਨਾਰੇ ਬੈਠੇ ਸੋ ਓ, ਦੇਖਦਿਆਂ ਠਠਰਾਇਆ।

ਇਕ ਦਮ ਰੁਕਿਆ ਘੋੜਾ ਓਥੇ, ਹਰਿਆਨਾ ਘਬਰਾਇਆ।
ਸੂਰਜ ਵਾਂਗ ਦਿਪਤ ਇਕ ਚਾਨਣ, ਨਜ਼ਰੀ ਉਸ ਨੂੰ ਆਇਆ।
ਇਸ ਚਾਨਣ ਦਾ ਝਲਕਾ ਵੱਜਾ, ਅੱਖੋਂ ਦਿਸਣ ਰਹਿਆ।
ਦਿਲ ਉਲਟਾ ਹੈਰਾਨੀ ਰੁੜ੍ਹਿਆ, ਕੱਛੂ ਵਾਂਗੂੰ ਬਹਿਆ।

ਦੀਦੇ ਪਾੜ ਦੇਖਣਾ ਚਾਹੇ, ਪਾਪੀ ਨਜ਼ਰ ਨ ਆਵੇ।
ਦੁਸ਼ਟਾਂ ਤਈ ਸੱਚ ਦਾ ਸੂਰਜ, ਚੜ੍ਹਿਆ ਨਾ ਦਿਸ ਆਵੇ।
ਮੁੰਦ ਗਈਆਂ ਹੱਤਜਾਰੀਆਂ ਅੱਖਾਂ, ਜੋ ਗੁਰ ਘੂਰਨ ਆਈਆਂ।
ਮਿਲਕੇ ਸੁੰਗੜ ਗਈਆਂ ਓਹ ਦੰਦੀਆਂ, ਜੋ ਗੁਰ ਝਿੜਕਨ ਆਈਆਂ।

ਹੱਥ ਕਿਨਾਰੇ ਹੋਏ ਪਾਪੀ ਜੋ ਗੁਰ ਮਾਰਨ ਆਏ।
ਪੈਰ ਜਕੜ ਕੇ ਬੱਝੇ ਓਥੇ, ਜੋ ਗੁਰ ਪਰ ਧਾ ਆਏ।
ਰਿਦਾ ਚੰਡਾਲ ਸੁੰਨ ਓਹ ਹੋਇਆ, ਖੋਟ ਜਿਨੂੰ ਸੀ ਫੁਰਿਆ।
ਸੁਰਤ ਚੱਕ੍ਰੀ ਖਾ ਕੇ ਠਿਟਕੀ, ਜੜ੍ਹਤਾ ਦੇ ਵਿਚ ਰੁੜ੍ਹਿਆ।

ਉਸ ਜਾਤਾ ਸੀ ਦੌਲਤ ਤਾਕਤ, ਇਸ ਅੱਗੇ ਸਭ ਨੀਵੇਂ।
ਆਤਮ ਸੱਤਾ ਤੋਂ ਨਾਵਾਕਫ, ਅਪਨੇ ਪਾੜੇ ਸੀਵੇਂ।
ਹੁਣ ਘਬਰਾਇਆ ਚੀਕਾਂ ਮਾਰੇ, ਰੋ ਰੋ ਕਰੇ ਪੁਕਾਰੇ।
ਬਖਸ਼ੋ ਬਖਸ਼ ਲਵੋ ਅਪਰਾਧੀ, ਬਖਸ਼ੋ ਚਾਹੇ ਮਾਰੇ।

ਨੇਤਰ ਖੋਲ੍ਹ ਸਤਿਗੁਰਾਂ ਡਿੱਠਾ, ਹੰਕਾਰੀ ਅਭਮਾਨੀ।
ਘੋੜੇ ਉੱਤੋਂ ਲੱਥਾ ਹੇਠਾਂ ਆ ਪਿਆ ਵਿਚ ਮਦਾਨੀ।
ਕਹਿ ਨੌਕਰ ਨੂੰ ਚਰਨਾਂ ਅੱਗੇ ਮੈਨੂੰ ਚੱਕ ਕੇ ਪਾਵੋ।
ਛੇਤੀ ਕਰੋ ਦੇਰ ਨਾ ਲਾਓ, ਰੁੜ੍ਹਦਾ ਪਾਰ ਲੰਘਾਵੋ।

ਚਰਨੀਂ ਜਾਇ ਪਿਆ ਸਤਿਗੁਰ ਦੀ, ਰੋ ਰੋ ਭੁੱਲ ਬਖਸ਼ਾਏ।
ਸਤਗੁਰ ਜਾਨੀ ਜਾਣ ਦਿਆਲੂ, ਦੇਖਦਿਆਂ ਮੁਸਕਾਏ।
ਬੋਲੇ ਸਿੱਖਾ ! ਮਰਨ ਚਿਤਾਰੀਂ, ਕਰਤਾ ਯਾਦਕਰਾਈਂ।
ਖੁਦੀ ਤਕੱਬਰ ਮਨ ਥੀਂ ਕੱਢੀਂ, ਹਿਰਦਾ ਨਾਹਿ ਦੁਖਾਈਂ।

ਮਿੱਠੀ ਵਾਜ ਲਗੀ ਸਤਿਗੁਰ ਦੀ, ਸੁਣ ਸੁਣ ਮਨ ਖਿੜ ਆਇਆ।
ਜਿਉਂ ਜਿਉਂ ਚਰਨ ਗੁਰੂ ਦੇ ਧੋਤੇ ਤਿਉਂ ਚਾਨਣ ਮੁੜ ਆਇਆ।
ਪਹਿਲੀ ਨਜ਼ਰ ਵਿਕਾਰਾਂ ਵਾਲੀ, ਉੱਡ ਗਈ ਕਿਤ ਵੱਲੇ।
ਦੈਵੀ ਦ੍ਰਿਸ਼ਟ ਮਿਲੀ ਹੁਣ ਉਸਨੂੰ, ਤਾਬ ਦਰਸ ਜੋ ਝੱਲੇ।

ਦਿਲ ਧੋਤਾ ਇਉਂ ਸਾਫ ਨਿਕਲਿਆ, ਜਿਉਂ ਮੀਂਹ ਨ੍ਹਾਤੇ ਬੂਟੇ।
ਹੌਲਾ ਫੂਲ ਸਰੀਰ ਭਾਸਦਾ ਹਉਮੈਂ ਬੰਧਨ ਤੂਟੇ।
ਦੈਂਤੋਂ ਪਲਟ ਦੇਵਤਾ ਹੋਇਆ, ਦੇਵਤਿਓਂ ਸਿਖ ਬਣਿਆ।
ਭਗਤਿ ਵਿਰਾਗ, ਪ੍ਰੇਮ ਰਸ ਗੁੱਧਾ, ਵਿਚ ਗਜਾਨੀਆਂ ਗਣਿਆਂ।

ਇਕ ਦਿਨ ਇਸ ਨੇ ਬਿਨੇ ਉਚਾਰੀ, ਕ੍ਰਿਪਾ ਸਿੰਧ ਗੁਰ ਸ੍ਵਾਮੀ।
ਅਰਜ਼ ਕਰਾਂ ਹੱਥ ਬੰਨ੍ਹ ਗੁਰਾਂ ਦੇ, ਸਤਗੁਰ ਅੰਤਰਜਾਮੀ।
ਇਸ ਜਾਗਾ ਤੇ ਧਰਮਸਾਲ ਇੱਕ, ਸੁੰਦਰ ਜਾਇ ਉਸਾਰੀ।
ਆਪ ਊਹਾਂ ਬਿਸਰਾਮ ਕਰੇ, ਤੇ ਲੰਗਰ ਹੋਵੇ ਜਾਰੀ।

ਦੇਖ ਸ੍ਰਧਾ ਸਿੱਖ ਦੀ ਭਾਰੀ, ਸਤਿਗੁਰ ਮੰਨ ਏ ਲੀਤਾ।
ਖੁਸ਼ੀ ਖੁਸ਼ੀ ਸਿਖ ਨੇ ਤਦ ਓਥੇ, ਕਾਰਜ ਆਰੰਭ ਕੀਤਾ।
ਬਣੀ ਅਜਾਇਬ ਧਰਮਸਾਲ, ਤੇ ਨਗਰ ਉਸਰਿਆ ਸੋਹਣਾ।
ਰਾਵੀ ਨਦੀ ਕਿਨਾਰੇ ਨੇੜੇ, ਸਾਜਿਆ ਮਨ ਨੂੰ ਮੋਹਣਾ।

ਧਰਮਸਾਲ ਵਿੱਚ ਸਤਿਗੁਰ ਤਾਈਂ, ਬ੍ਰਾਜਮਾਨ ਕਰਵਾਯਾ।
ਆਖੇ ਅਪਨੇ ਨਾਮ ਮਗਰ ਇਸ ਨਗਰੀ ਨਾਮ ਚਲਾਯਾ।
"ਕਰਤਾਰ ਪੁਰਾ" ਸਤਿਗੁਰ ਜੀ ਬੋਲੇ, ਇਸ ਥਲ ਦਾ ਨਾਂ ਆਖੋ।
ਭਜਨ ਕਰੋ ਹਰਿਨਾਮ ਧਿਆਵੋ, ਦੂਜੀ ਬਾਤ ਨਾ ਭਾਖੋ।

ਸਿੱਖ ਕ੍ਰੋੜੀਆ ਕ੍ਰਿਤ ਕ੍ਰਿਤ ਹੋਇਆ, ਗੁਰ ਜਿਸ ਪਰ ਪਰਸੰਨੇ।
ਨਰਕ ਜਾਂਵਦਾ ਮੁਕਤੀ ਹੋਇਆ, ਸੁਖ ਪਾਏ ਮਨ ਮੰਨੇ।
ਸਤਗੁਰ ਤਹਾਂ ਬਿਰਾਜੇ ਸਦ ਹੀ, ਲੰਗਰ ਦੇਗ ਚਲਾਈ।
ਨਾਮ ਦਾਨ ਦੀ ਲਾਇ ਛਬੀਲਾਂ ਹਰ ਧਨ ਦੇਨ ਵਡਾਈ।

ਰਾਵੀ ਤੀਰ ਵਟਾਲਿਓਂ ਅੱਗੇ, ਏ ਥਾਂ ਅਜੇ ਸੁਹਾਵੇ।
ਸਤੋਗੁਣੀ ਏਕਾਂਤ ਸਥੱਲ ਹੈ, ਦੇਖ ਰਿਦਾ ਖਿੜ ਜਾਵੇ।
ਦੇਖੋ ਸ੍ਰੀ ਗੁਰ ਨਾਨਕ ਜੀ ਦੀ, ਅਚਰਜ ਅਤਿ ਵਡਿਆਈ।
ਸਿਰ ਦੇ ਵੈਰੀ ਤਾਈਂ ਬਖਸ਼ਿਆ, ਲੀਤਾ ਨਿਜ ਲੜ ਲਾਈ।

ਬੁਰਾ ਕਰਨ ਸੀ ਆਯਾ ਮਿਥਕੇ, ਗੁਰ ਨੇ ਬੁਰਾ ਨ ਕੀਤਾ।
ਬਖਸ਼ ਬੁਰਾਈ, ਨੇਕੀ ਕੀਤੀ, ਭਵਜਲ ਪਾਰ ਸੁ ਕੀਤਾ।
ਬੁਰੇ ਨਾਲ ਸਭ ਬੁਰਾ ਕਰੇਂਦੇ, ਮਾਫ ਕਰਨ ਕਈ ਸਿਆਣੇ।
ਬੁਰੇ ਨਾਲ ਫਿਰ ਨੇਕੀ ਕਰਨੀ, ਏਹ ਗੁਰ ਨਾਨਕ ਜਾਣੇ।



* ਲਾਹੌਰ ਦਾ ਹੰਕਾਰੀ ਕਰੋੜੀਆ ਸਤਿਗੁਰਾਂ ਦੇ ਕੀਰਤਨ ਤੋਂ ਗੁਸਾ ਖਾ ਮਾਰਨ ਨੂੰ ਤੁਰਿਆ। ਗੁਰੂ ਨਾਨਕ ਜੀ ਦੇ ਦਰਸ਼ਨ ਕਰ ਨਿਮਾਣਾ ਹੋ ਸਿਖ ਹੋਯਾ। ਆਗਿਆ ਅਨੁਸਾਰ ਬਟਾਲੇ ਪਾਸ ਕਰਤਾਰਪੁਰ ਵਸਾਯਾ। ਧਰਮਸਾਲ ਬਣਾਕੇ ਲੰਗਰ ਚਲਾਯਾ।

# ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਿੱਖਾਂ ਦੀ ਵੰਨਗੀ

## ੧
## ਪ੍ਰਸੰਗ ਭਾਈ ਜੀਵਾ *

ਜੀਵਾ ਨਾਮ ਜੀਵਿਆ ਮਰਕੇ, ਮਰਿਆ ਜੀਵਨ ਪਾਪੋਂ।
ਧਰਮ ਵਿਖੇ ਇਉਂ ਜੀਵਿਆ ਮੁਰਦਾ ਲੰਘਿਆ 'ਮੈਂ' ਦੇ ਸ੍ਰਾਪੋਂ।
ਪ੍ਰੇਮੀ ਸੀ ਗੁਰ ਅੰਗਦ ਚਰਨਾਂ, ਗੁਰੂ ਗੋਰ ਵਿਚ ਵੜਿਆ।
ਮੁਰਦਾ ਹੋਇ ਜੀਵਿਆ ਗੁਰ ਸੰਗ ਜਿਉਂ ਪੇਵੰਦ ਸੰਗ ਜੁੜਿਆ।

ਧਨ ਅਰ ਧਾਮ ਸਾਕ ਤੇ ਨਾਤੇ, ਸਭ ਵੱਲੋਂ ਏਹ ਮਾਰਿਆ।
ਗੁਰ ਚਰਨਾਂ ਦੀ ਲਿਵ ਦੇ ਅੰਦਰ, ਇਨ ਅਜਰਾਵਰ ਜਰਿਆ।
ਜਰਿਆ ਪ੍ਰੇਮੀ ਪਯਾਲਾ ਪੀਕੇ, ਹਰਦਮ ਖੀਵੀ ਰਹਿੰਦਾ।
ਉਠਦਾ ਬਹਿੰਦਾ ਲਿਵ ਵਿਚ ਬੱਝਾ, ਹਰਦਮ ਗੁਰ ਗੁਰ ਕਹਿੰਦਾ।

ਗੁਰ ਸੇਵਾ ਵਿਚ ਦੇਹੀ ਲਾਈ, ਜਾਣ ਇਨ੍ਹੇਂ ਨਹੀਂ ਰਹਣਾ।
ਜਿਨ ਨਹੀਂ ਰਹਣਾ ਵਾਹੀਏ ਉਸਨੂੰ, ਜਿਤਨਾ ਜਾਏ ਸਹਣਾ।
ਹਾਜ਼ਰ ਰਹੇ ਸੰਗਤ ਵਿਚ ਪਯਾਰਾ ਸੰਗਤ ਸੇਵ ਕਮਾਵੇ।
ਗੁਰ ਨੂੰ ਪੂਰਨ ਜਾਣੇ ਭਾਈ, ਹਡ ਭੰਨ ਸੇਵ ਕਮਾਵੇ।

ਜੀਵਾ ਜਾਣੇ ਜੀਵਾ ਮਰਿਆ, ਜੀਵਿਆ ਗੁਰ ਦੇ ਭਾਵੇ।
ਜਨਮ ਮਰਨ ਦੇ ਗੇੜੋਂ ਛੱਟਾ, ਹੁਣ ਕਿਉਂ ਕਾਲ ਸਤਾਵੇ।
ਆਤਮ ਰਿਨ ਪਿਆ ਪਰਮਾਤਮ, ਸ਼ਰਨੋਂ ਮੂਲ ਨ ਹੱਲੇ।
ਚਰਨ ਸ਼ਰਨ ਵਿਚ ਹੋਇ ਅਡੋਲੇ, ਜੀਵਾਤਮ ਨਾ ਡੋਲੇ।

ਬੁਧੀ ਭਈ ਵਿਸ਼ੈਣੀ ਆਤਮ, ਆਤਮ ਵਿੱਚ ਸਮਾਈ।
ਆਤਮ ਡੋਲ ਨ ਖਾਵੇ ਉਸਦਾ ਬੁਧੀ ਨਾਲ ਜਮਾਈ।
ਮਨ ਮੋਇਆ ਜੀਵੇ ਦਾ ਮੂਲੋਂ ਮਨ ਨਿਰਾਸਤਾ ਹੋਇਆ।
ਜਦ ਸੱਤਾ ਉਸ ਦੇ ਨ ਚੇਤਨ, ਮਨ ਮਾਨੋਂ ਸੀ ਮੋਇਆ।

ਬਾਕੀ ਦੇਹ ਰਹੀ ਉਸ ਬਾਕੀ, ਸੋ ਸੇਵਾ ਵਿੱਚ ਲਾਈ।
ਸਫਲ ਭਈ ਏ ਮਿਟੀ ਅੰਧੀ, ਸੰਗਤ ਦੀ ਵਡਿਆਈ।
ਪਰ ਏਹ ਦਾਤ ਦਈ ਜਿਸ ਦਾਤੇ, ਜਿਸ ਏਹ ਮੌਜ ਬਣਾਈ।
ਉਸ ਦਾ ਸ਼ੁਕਰ ਬਣੇ ਕਿਸ ਮੂੰਹੋਂ ਲਾਹੇ ਕਿਵੇਂ ਕਮਾਈ।

ਪ੍ਰੇਮ ਪ੍ਰੋਤਾ ਉਸ ਸਤਿਗੁਰ ਦੇ, ਸ਼ੁਕਰ ਵਿਖੇ ਨਿਤ ਮੱਤਾ।
ਲਗਨ ਵਿਖੇ ਰਤਾ ਜਿਉਂ ਰੱਤਾ, ਸੇਵਾ ਕੀਤਾ ਕੱਤਾ।
ਧੰਨ ਗੁਰੂ ਅੰਗਦ ਜੀ ਪ੍ਰੇਰਕ ਪ੍ਰੇਮ ਪੁੰਜ ਗੁਰ ਸੂਰੇ।
ਨਾਨਕ ਗੁਰ ਵਿਚ ਲੀਨ ਰਹਣ ਜੋ, ਲੂੰ ਲੂੰ ਨਾਨਕ ਪੂਰੇ।

ਤਾਰ ਲਿਆ ਜੀਵੇ ਨੂੰ ਓਹਨਾਂ ਸਿੱਖ ਬਨਾਯਾ ਪੂਰਾ।
ਫਿਰ ਬੀ ਚਰਨਾ ਕੋਲੇ ਰਖਿਆ, ਰਹੇ ਨ ਕੱਚਾ ਊਰਾ।
ਸਾਰਾ ਦਿਵਸ ਕਰੇ ਓਹ ਸੇਵਾ, ਸੰਗਤ ਤੇ ਸਤਿਗੁਰ ਦੀ।
ਲੌਢੇ ਪਹਰ ਬਦਾਏ ਖਿਚੜੀ ਅੰਮ੍ਰਿਤ ਰਸ ਸਿਉਂ ਪੁਰ ਦੀ।

ਨਾਲ ਪਿਆਰ ਗੁਰਾਂ ਢਿਗ ਲਜਾਵੇ, ਸਤਗੁਰ ਦਾਸ ਨਿਵਾਜੇ।
ਛਕਦੇ ਥੋੜੀ ਬਾਕੀ ਵੰਡਦੀ ਜੀਵੇ ਸੌਰਨ ਕਾਜੇ।
ਨਾਗਾ ਜੀਵੇ ਪਾਇਆ ਨਾਹੀਂ, ਨਿੱਤ ਨਿਬਾਹੇ ਨੇਮਾ।
ਨੇਮ ਵਿਖੇ ਸੀ ਪ੍ਰੇਮ ਪ੍ਰੋਤਾ ਪ੍ਰੇਮ ਵਿਖੇ ਸੀ ਨੇਮਾ।

ਸੂਰਜ ਘਾਮ ਘਨੇਰੀ ਇਕ ਦਿਨ, ਰੁੱਤ ਹੁਨਾਲੇ ਮਾਹੀਂ।
ਪਈ ਧਰਾ ਤੇ ਧਰਾ ਤਪੀ ਅਤ, ਟੀਨ ਲਵੈਂ ਬਨ ਮਾਹੀਂ।
ਹੁੱਸੜ ਤਾਉ ਘਨੇਰਾ ਹੋਇਆ ਧਰਤੀ ਅਗਨ ਭਖੇਂਦੀ।
ਕਿਰਨ ਗਰਮ ਸੂਰਜ ਤੋਂ ਵੱਸਣ, ਬਰਖਾ ਅਗਨ ਵਸੇਂਦੀ।

ਹੌਲੀ ਹੋਇ ਤਪਸ਼ ਸਿਉਂ ਵਾਯੂ, ਚੜ੍ਹੀ ਗਗਨ ਕਰ ਧਾਈ।
ਲੌਢੇ ਪਹਰ ਮਚ ਗਿਆ ਹਰਲੂ, ਆਂਧੀ ਚੜ੍ਹਕੇ ਆਈ।
ਪੱਛਮ ਵੱਲੋਂ ਲਾਲ ਪਰਬਤਾਂ ਵਾਂਙੂ ਦਿਸਦਾ ਆਵੇ।
ਘੱਟਾ ਬੱਦਲ ਧਾਈ ਕਰਦਾ, ਨੇੜੇ ਨੇੜੇ ਆਵੇ।

ਛਾਇ ਗਇਆ ਚੌਫੇਰ ਹਨੇਰਾ, ਹੱਥ ਨ ਨਜ਼ਰੀ ਆਵੇ।
ਘੱਟਾ ਧਰ ਅਸਮਾਨ ਪਸਰਿਆ, ਪਸਰਿਆ ਮੂਲ ਨ ਮਾਵੇ।
ਝੱਖੜ ਝੁਲਿਆ ਕਹਰ ਕਹਾਰੀ, ਬੂਟੇ ਪੱਟ ਕਰੇਂਦਾ।
ਸੈਆਂ ਵਰਿਹਾਂ ਦੇ ਰੁਖ ਪੁਰਾਣੇ, ਧਰਤੀ ਨਾਲ ਡਗੇਂਦਾ।

ਖੜਿਆ ਜਾਏ ਨ ਇਸਦੇ ਅੱਗੇ, ਐਸਾ ਵੇਗ ਕਰਾਰਾ।
ਠਾਹ ਠਾਹ ਕਰ ਡੇਗੇ ਚੀਜ਼ਾਂ, ਮਚਿਆ ਹਾਹਾਕਾਰਾ।
ਜੀਵਾ ਅੱਗ ਚਹੇ ਮੈਂ ਬਾਲਾਂ, ਝੱਖੜ ਬਲਨ ਨ ਦੇਵੇ।
ਨੇਮ ਘੁਸੇ ਨਾ ਤਰਲਾ ਏਹੋ, ਪ੍ਰੇਮੀ ਰਿਦੇ ਕਰੇਵੇ।

ਛੇਕੜ ਉਸ ਨੇ ਸਤਿਗੁਰ ਅੱਗੇ, ਬਿਨਤੀ ਏਹ ਉਚਾਰੀ।
ਦੀਨਾ ਨਾਥ ਹੁਕਮ ਕਰ ਦੇਵੇ, ਪੌਣ ਸੁ ਦਿਓ ਖਲ੍ਹਾਰੀ।
ਖਿਚੜੀ ਰਿੱਝ ਜਾਏ ਦੇ ਮਗਰੋਂ ਵਗੇ ਜ਼ੋਰ ਕਰ ਭਾਵੇਂ।
ਮੈਂ ਬਲ ਹੀਨ ਅਨਾਥ ਦਾਸ ਹਾਂ, ਸਤਿਗੁਰ ਦਯਾ ਕਰਾਵੇ।

ਹੱਸ ਗੁਰੂ ਜੀ ਬੋਲੇ ਜੀਵੇ ! ਗੁਰਮੁਖ ਬਨ ਮਮ ਪਜਾਰੇ।
ਇਹ ਕਚਿਆਈ ਕੱਢ ਅੰਦਰੋਂ, ਅੰਤ ਮਤਾਂ ਦੇ ਜਾਰੇ।
ਝੱਖੜ ਝਲੇ ਹੁਕਮ ਵਿੱਚ ਸਾਂਈਂ, ਤੂੰ ਚਾਹੇਂ ਨਾ ਝੁਲੇ।
ਬੁਲੇ ਹੋੜ ਪੌਣ ਦੇ ਚਾਹੇਂ, ਲੁਟ ਮੌਜ ਦੇ ਬੁਲੇ।

ਤੇਰੀ ਮੌਜ ਵਾਸ਼ਨਾ ਤੇਰੀ, ਤੈਨੂੰ ਬੰਧ ਬਹਾਲੇ।
ਰੱਬ ਰਜ਼ਾ ਤੋਂ ਤੋੜ ਸਿਟਾਂਵੇ, ਮਾਰੇ ਮਾਰ ਜਿਵਾਲੇ।
ਅਪਨੀ ਮਰਜ਼ੀ ਦੀ ਸੁਰ ਪਜਾਰੇ, ਮੇਲ ਰਜ਼ਾ ਸੁਰ ਨਾਲੇ।
ਜੋ ਬੋਲੇ ਫਿਰ ਤਾਰ ਰਜ਼ਾ ਦੀ, ਤਰਬ ਤਿਰੀ ਬੀ ਨਾਲੇ।

ਓਹੋ ਸੁਰ ਬੋਲੇ ਹੇ ਪਿਆਰੇ, ਹੋਰ ਨ ਵਾਜ ਨਿਕਾਲੇ।
ਇਕ ਸੂਰ ਨਾਲ ਸਾਈਂ ਦੇ ਰਹਣਾ, ਹੋਰ ਖੋਟੜੇ ਚਾਲੇ।
ਨਾਲ ਤਾਰਦੇ ਤਰਬ ਨਾ ਬੋਲੇ, ਸੁਰ ਉਲਟੀ ਜੋ ਕੱਢੇ।
ਰਸਕ ਨਾ ਹੋਵੇ ਰਸ ਨਾ ਮਾਣੇ, ਰਸ ਦੇਣੋਂ ਦਿਲ ਵੱਢੇ।

ਹਾਕਮ ਹੁਕਮ ਨਾਯਾ ਪੂਰਾ, ਹੁਕਮ ਕਰੇ ਜੋ ਕਾਰਾਂ।
ਉਸਨੂੰ ਮੋੜ ਚਹੇਂ ਨਿਜ ਮਰਜੀ ਏਹ ਮਨਮੁਖਤਾ ਕਾਰਾਂ।
ਗੁਰਮੁਖ ਬਣ ਸਿਰ ਧਰੀਂ ਰਜ਼ਾ ਨੂੰ ਰਹੀਂ ਰਜ਼ਾ ਤੇ ਖੜਿਆ।
ਸਿਰ ਦੇਈਂ ਪਰ ਰਜ਼ਾ ਨਾ ਮੋੜੀਂ ਰਹੀਂ ਹੁਕਮ ਤੇ ਜੜਿਆ।

ਝੱਖੜ ਓਸ ਚਲਾਯਾ ਸਾਈਂ, ਅਨਿਕ ਸਵਾਰੇ ਕਾਜਾ।
ਲੱਖਾਂ ਤਈਂ ਅਰਾਮ ਪੁਚਾਵੇ, ਬੇਮਿਤ ਬੇਅੰਦਾਜ਼ਾ।
ਤੇਰੀ ਖਿਚੜੀ ਕਾਰਨ ਉਸਨੂੰ, ਰੋਕਜਾ ਕਿੱਕੁਰ ਬਣਦਾ।
ਜਦ ਇਸ ਰੁਕਿਆਂ ਲੱਖਾਂ ਤਾਈਂ, ਦੁਖਾਂ ਪੇਟਾ ਤਣਦਾ।

ਸਮਝ ਪਈ ਮਨ ਜੀਵੇ ਦੇ ਏ, ਮੈ ਵਿੱਚ 'ਮੈਂ' ਦੀ ਕਾਈ।
ਅਜੇ ਨਾ ਦੂਰ ਭਈ ਹੈ ਸਾਰੀ, ਰਹਿੰਦੀ ਹੈ ਕੁਝ ਰਾਈ।
ਧੰਨ ਸਤਗੁਰ ਜਿਨ ਚਰਨੀ ਲਾਕੇ, ਪੁੱਤਾਂ ਵਾਂਙ ਲਡਾਯਾ।
ਪੁੱਤਾਂ ਤੋਂ ਵਧ ਸਿੱਖਜਾ ਦੇਕੇ, ਅਪਨਾ ਦਾਸ ਬਨਾਯਾ।

ਸਮਝ ਪਈ ਹੁਣ ਜੀਵੇ ਤਾਈਂ, ਘੁੰਡੀ ਹੁਕਮਾਂ ਵਾਲੀ।
ਫੂੰਡੀ ਹਉਮੈਂ ਸਾਰੀ ਉਸਨੇ ਜੜ੍ਹ ਮੇਖੋਂ ਪੁਟ ਗਾਲੀ।
ਸਹਜ ਅਵਸਥਾ ਪ੍ਰਾਪਤ ਹੋਈ, ਸੱਹਜੇ ਸਹਜ ਮਣੇਂਦਾਂ।
ਸਹਜ ਭੋਗਦਾ ਸਹਜੇ ਹੋਇਆ, ਸਹਜੇ ਸਹਜ ਗਣੇਂਦਾ।

ਤੁਰੀਆਤੀਤ ਭਯਾ ਸਿੱਖ ਸੋਹਣਾ ਸਿੱਖ ਸੁ ਪੂਰਾ ਹੋਇਆ।
ਦਸ ਸਿੱਖਾ ਏਹ ਵਿਦਜਾ ਪੜ੍ਹਕੇ, ਤੈਨੂੰ ਕੀ ਹੈ ਪੋਇਆ।
ਮਨ ਵਿੱਚ ਕੰਘੀ ਮਾਰ ਵਿਚਾਰੀਂ 'ਸਿੱਖੀ ਮੈਂ ਵਿਚ ਕਿੰਨੀ?'
ਘਿੰਨੀ ਹੈ ਮੈਂ ਸਤਗੁਰ ਦ੍ਵਾਰਿਓਂ, ਸੁਰਤ ਕਹਾਂ ਲਉ ਭਿੰਨੀ?



* ਗੁਰੂ ਅੰਗਦ ਜੀ ਦਾ ਪ੍ਰੇਮੀ ਸਿੱਖ ਜੀਵਾ ਨਿਤਾਪ੍ਰਤੀ ਖਿਚੜੀ ਖੁਆਂਦਾ ਸੀ। ਇਕ ਦਿਨ ਹਨ੍ਹੇਰੀ ਕਰਕੇ ਖਿਚੜੀ ਰਿੰਨ੍ਹਣ ਲਈ ਹਨ੍ਹੇਰੀ ਬੰਦ ਕਰਨ ਦੀ ਬੇਨਤੀ ਕੀਤੀ। ਸਓ ਗੁਰਾਂ ਰਜ਼ਾ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਦਿਤਾ ਤੇ ਸਹਜ ਅਵਸਥਾ ਤੁਰੀਆ ਅਤੀਤ ਅਵਸਥਾ ਵਿਚ ਪੁਚਾ ਕੇ ਮੁਕਤ ਕੀਤਾ।

# ੨
# ਪ੍ਰਸੰਗ ਭਾਈ ਸਹਲਾ

ਗੁਰ ਅੰਗਦ ਦੇ ਚਰਨਾਂ ਅੰਦਰ, 'ਸਹਲਾ' ਆ ਕੇ ਡਿੱਗਾ।
ਕਹੇ ਗੁਰੂ ਜੀ ਪਾਰ ਲੰਘਾਵੋ, ਮੈਂ ਮੂਰਖ ਹਾਂ ਢੱਗਾ।
ਦਿਲ ਟੁੱਟੇ ਮੁਖ ਬਿਨੈਂ ਉਚਾਰੇ, ਰੋ ਰੋ ਹਾਲ ਵੰਞਾਏ।
ਸੱਚੇ ਦਿਲ ਤੋਂ ਏਹ ਅਰਜੋਈ, ਬਿਹਬਲ ਹੋਇ ਅਲਾਏ।

ਗੁਰੂ ਦਿਆਲੂ ਦਾਯਾ ਵਾਲੇ, ਹੋਇ ਪਰਸੰਨ ਪ੍ਰਸੀਜੇ।
ਬੋਲੇ 'ਸਹਲੇ' ਜਾਓ ਘਰਾਂ ਨੂੰ ਸਹਜੇ ਕਾਰਜ ਕੀਜੇ।
ਬਾਣੀ ਪੜ੍ਹੋ ਵਿਚਾਰੋ ਬਾਣੀ, ਉਹੀ ਧਾਰਨਾਂ ਧਾਰੋ।
ਬਾਹਰ ਜਾਂਦਾ ਵਰਜ ਰਹਾਵੋ, ਇਸ ਰਹਣੀ ਨੂੰ ਧਾਰੋ।

ਬੁੱਧੀ ਦਿਓ ਵਾਹਿਗੁਰੂ ਤਾਈਂ, ਮਨ ਸਤਿਗੁਰ ਨੂੰ ਵਾਰੋ।
ਤਨ ਸੰਗਤ ਦੀ ਸੇਵਾ ਲਾਵੋ, ਧਨ ਦੁਖੀਆਂ ਪ੍ਰਤਿਪਾਰੋ।
ਐਕੁਰ ਵੰਡ ਕਰੋ ਓ ਸਭ ਕੁਝ, ਜੋ ਅਪਨਾ ਹੈ ਭਾਸੇ।
ਭਾਸਣ ਵਾਲਾ ਜਦੋਂ ਵੱਖ ਹੋ, ਤਦ ਨਿਜ ਆਪਾ ਲਾਸੇ।

ਤਦ ਸੁਖੀਆ ਤੂੰ ਤਰੇਂ ਜਗਤ ਨੂੰ, ਸਹਜ ਅਵਸਥਾ ਪਾਵੇਂ।
ਜਨਮ ਮਰਨ ਦੇ ਦੁੱਖੋਂ ਛੁੱਟੇਂ ਫਿਰ ਏਥੇ ਨਾ ਆਵੇਂ।
ਸੇਵਾ ਕਰੀਂ ਕਰੀ ਨਾ ਜਾਣੀ, ਮੈਂ ਹਾਂ ਸੇਵ ਕਰੇਂਦਾ।
ਸੇਵਾ ਕਰੀਂ, ਜਰੀਂ ਜੀ ਅੰਦਰ, ਦਾਵਾ ਦੂਰ ਰਖੇਂਦਾ।

ਪਾ ਆਗਿਆ ਸਤਿਗੁਰ ਦੀ ਸਹਲਾ ਨਗਰ ਆਪਣੇ ਆਯਾ।
ਜਿਵੇਂ ਗੁਰਾਂ ਨੇ ਆਗਜਾ ਕੀਤੀ, ਓਹ ਬਿਉਹਾਰ ਬਨਾਯਾ।
ਬਾਣੀ ਪੜ੍ਹੀਂ ਬਿਚਾਰੀ, ਮਾਰੀਂ ਕੰਘੀ ਮਨ ਵਿਚ ਚੰਗੀ।
ਬਾਹਰ ਜਾਂਦਾ ਵਰਜ ਰਹਾਇਆ, ਸੁਰਤ ਨਾਮ ਵਿਚ ਰੰਗੀ।

ਰਹਸ ਨਿਰੰਤਰ ਹਿਰਦੇ ਟਿਕਿਆ, ਦਿਨੇ ਰਾਤ ਰਹੇ ਜਾਰੀ।
ਸੁਰਤ ਟਿਕੀ ਜਿਉਂ ਤਾਰ ਤੇਲਦੀ, ਲਗਨ ਨ ਟਰਦੀ ਟਾਰੀ।
ਬੁੱਧੀ ਆਤਮ ਭਈ ਵਿਸ਼ੈਣੀ, ਮਨ ਗੁਰ ਮੂਰਤ ਰੱਤਾ।
ਧਨ ਦੁਖੀਆਂ ਦੀ ਸੇਵਾ ਲੱਗੇ, ਠਾਰੇ ਹਿਰਦਾ ਤੱਤਾ।

ਏਸ ਅਵਸਥਾ ਮੱਧੇ ਤਨ ਨੂੰ ਭਈ ਯੋਗਤਾ ਭਾਰੀ।
ਸੰਗਤ ਦੀ ਜੋ ਸੇਵਾ ਕਰੜੀ, ਸਹਲੇ ਸਹਜ ਸੰਭਾਰੀ।
ਕਾਲ ਪਿਆ ਵਿਚ ਦੇਸ ਭਾਰੜਾ, ਮਰੀ ਨਾਲ ਹੀ ਫੈਲੀ।
ਬਰਖਾ ਭਈ ਨਾ, ਖੂਹੇ ਲੱਥੇ, ਅੰਨ ਭਿਆ ਨਾ ਪੈਲੀ।

ਸਹਲੇ ਲੰਗਰ ਕੀਤਾ ਜਾਰੀ, ਲੱਸੀ ਨਾਲ ਬਨਾਵੇ।
ਜੋ ਆਵੇ ਸੋ ਰੋਟੀ ਦਾਲਾ, ਲੱਸੀ ਨਾਲ ਪਿਲਾਵੇ।
ਸਹਲਾ ਦਏ ਹਜ਼ਾਰਾਂ ਤਾਈਂ, ਦੇਂਦਾ ਨਾ ਸੁਕਚਾਵੇ।
ਮੱਥੇ ਕਦੇ ਨ ਤਿਊੜੀ ਪਾਵੇ, ਦੇ ਨਾ ਆਪ ਗਣਾਵੇ।

ਲੋਕੀ ਲੈਣ, ਖਾਣ ਤੇ ਘੂਰਣ, ਰੋਸ ਨਾ ਸਹਲਾ ਮੰਨਦਾ।
ਜਰਦਾ ਜੋ ਕੁਝ ਕਰਣੀ ਕਰਦਾ ਮੂਲੋਂ ਕੁਝ ਨ ਬਣਦਾ।
ਸੇਵਾ ਵਿਖੇ ਸਵਾਦ ਓ ਆਯਾ, ਆਪਾ ਆਪ ਪ੍ਰਕਾਸੇ।
ਸੱਚਾ ਆਪਾ ਲਸੇ ਐਕੁਰਾਂ, ਰਗੜਿਆ ਚੰਦਨ ਵਾਸੇ।

ਹੁਣ ਹੋਇਆ ਏਹ ਯੋਗ ਪਿਆਰਾ ਪਰਮੇਸ਼ਰ ਨੂੰ ਪਾਵੇ।
ਹੁਣ ਸਿੱਖੀ ਦੇ ਲਾਯਕ ਹੋਇਆ, ਸੱਚਾ ਸਿੱਖ ਅਖਾਵੇ।
ਪਰ ਪਰਤਾਵਾ ਆਯਾ ਪਹਲੇ, ਪਰਖਿਆ ਪਵੇ ਖਜ਼ਾਨੇ।
ਬਿਨ ਪਰਖੇ ਕਿਉਂ ਹੋਇ ਬਾਤ ਏ, ਖੋਟਾ ਪਵੇ ਖਜ਼ਾਨੇ।

ਰੋਟੀ ਦਈ ਕਿਸੇ ਨੂੰ ਇਸਨੇ, ਕੰਢਾ ਸੀਗਾ ਸੜਿਆ।
ਰੋਟੀ ਸੜੀ ਦੇਖਕੇ ਮੰਗਤੇ, ਸਹਲੇ ਤਾਈਂ ਫੜਿਆ।
ਦੋ ਹੂਰੇ ਦੋ ਹੁੱਜਾਂ ਲਾਈਆਂ, ਦਸ ਵੀਹ ਦਿੱਤੀਆਂ ਗਾਲਾਂ।
ਸਹਲੇ ਮਾਰ ਮਿਠਾਈ ਜਾਤੀ, ਗਾਲਾਂ ਘਿਓ ਦੀਆਂ ਨਾਲਾਂ।

ਚਰਨ ਪਕੜ ਕੇ ਕੈਂਹਦਾ ਭਾਈ, ਮੈਂ ਭੁੱਲਾ ਤੂੰ ਪਾਇਆ।
ਭੁੱਲੇ ਤਈਂ ਰਸਤੜੇ ਸਿੱਧੇ, ਤੂੰ ਉਪਕਾਰ ਕਮਾਯਾ।
ਮੇਰੀ ਗਫ਼ਲਤ ਕਾਰਨ ਪੱਕੇ, ਕਈ ਸੜੇ ਪ੍ਰਸ਼ਾਦੇ।
ਖਾਧੇ ਹੋਸਣ ਕਈਆਂ ਭਾਈਆਂ, ਦੁਖ ਪਾਏ ਉਸ ਖਾਧੇ।

ਕਿਸੇ ਨਾ ਭੁੱਲ ਕਹੀ ਏ ਮੇਰੀ, ਕਿਸੇ ਨਾ ਰਸਤੇ ਪਾਇਆ।
ਧੰਨ ਜਨਨੀ ਜਿਸ ਤੇਰੇ ਜੇਹਿਆ, ਸਿੱਖਜ ਸਪੁੱਤਰ ਜਾਇਆ।
ਖਿਮਾਂ ਕਰਾਈ ਚਰਨ ਪਕੜਕੇ, ਅਰ ਏਹ ਕੋਸ਼ਸ਼ ਕੀਤੀ।
ਰੋਟੀ ਪੱਕੇ ਸੱਤ ਸਵਾਈ, ਘਰ ਤੋਂ ਨਾਲ ਪਰੀਤੀ।

ਧਨ ਸਾਰਾ ਇਉਂ ਖਰਚ ਕਰਾਇਆ, ਘਰ ਬਾਹਰ ਸਭ ਵੇਚੇ।
ਕਾਲ ਸਮੇਂ ਸਰਬਸ ਸਭ ਲਇਆ, ਪੁੰਨ ਲੜਾਏ ਪੇਚੇ।
ਕਾਲ ਬਤੀਤ ਭਯਾ ਇਕ ਪਾਸੇ ਦੂਜੇ ਧਨ ਭੀ ਮੁੱਕਾ।
ਨਕਦੀ ਮਾਲ, ਜ਼ਮੀਨ ਹਵੇਲੀ, ਸਭ ਕੁਝ ਵਿਕਿਆ ਉੱਕਾ।

ਭਯਾ ਗਰੀਬ ਨਿਤਾਣਾ ਐਸਾ, ਆਤਰ ਅੰਨੋਂ ਹੋਇਆ।
ਪਰ ਹਿਰਦਾ ਨਾ ਡੋਲਿਆ ਮੂਲੋਂ, ਨਾ ਦੁਖ ਮੂਲੋਂ ਰੋਇਆ।
ਘਾਹ ਲਿਆਵੇ ਕੱਟ ਜੰਗਲੋਂ, ਨਗਰੇ ਆਣ ਵਿਚਾਵੇ।
ਇਕ ਚੁਆਨੀ ਵੱਟ ਲਏ, ਉਹ ਬੀ ਐਉਂ ਲਵਾਵੇ।

ਪੈਸੇ ਸੱਤ ਆਪ ਤੇ ਵਹੁਟੀ, ਕਰੇ ਗੁਜ਼ਾਰਾ ਚੰਗਾ।
ਨੌਂ ਪੈਸੇ ਸੰਗਤ ਸੁਖ ਅਰਪੇ, ਰਹਿੰਦਾ ਹਰਿ ਰੰਗ ਰੰਗਾ।
ਮੇਹਣਾ ਸੁਣੇ ਨਾ ਬੋਲੀ ਜਾਣੇ, ਮਸਤ ਰਹੇ ਵਿਚ ਆਪੇ।
ਗੁਰਮੁਖ ਹੋਇਆ ਗੁਰਮੁਖ ਰਹਣੀ ਗੁਰਮੁਖ ਕਰਨੀ ਜਾਪੇ।

ਸੱਦਾ ਧੁਰੋਂ ਖਡੂਰੋਂ ਆਇਆ, ਲੈ ਨਾਰੀ ਨੂੰ ਨਾਲੇ।
ਤੁਰਦਾ ਤੁਰਦਾ, ਖੁਸ਼ੀ ਮਨਾਂਦਾ, ਪੈਦਲ ਗੁਰ ਵਲ ਚਾਲੇ।
ਪਹੁੰਚਾ ਜਦੋਂ ਖਡੂਰੇ ਜਾਕੇ, ਗੁਰੂ ਦੁਆਰੇ ਵੜਿਆ।
ਧਾਇ ਗੁਰੂ ਵਲ ਬੂਹੇ ਨੱਠੇ ਸਿੱਖ ਪਯਾਰਾ ਫੜਿਆ।

ਛਾਤੀ ਨਾਲ ਲਗਾਯਾ ਪਯਾਰਾ, ਧੰਨ ਸਿੱਖੀ ਮੁਖ ਕਹਿਆ।
ਪਿਆਰ ਗੁਰਾਂ ਦਾ ਕਾਂਗ ਭਰਾਯਾ, ਵੇਗ ਨਾਂ ਜਾਂਦਾ ਸਹਿਆ।
ਸਿਖ ਭਇਆ ਭਰਪੂਰ ਕ੍ਰਿਪਾ ਸੰਗ, ਸਿੱਖ ਸੁ ਸੱਚਾ ਹੋਇਆ।
ਕੁੰਦਨ ਸਿਖ ਅਮੋਲਕ ਹੋਇਆ, ਜੀਵੰਦੜਾ ਹੈ ਮੋਇਆ।

ਸਤਿਗੁਰ ਦਾਤ ਦਈ ਏ ਦੰਪਤ, ਮੁਕਤ ਪਦਾਰਥ ਦਿੱਤਾ।
ਅਪਨੇ ਮਾਲਕ ਵਾਹਿਗੁਰੂ ਦਾ, ਸੱਚਾ ਮੇਲੀ ਕਿੱਤਾ।
ਬਾਕੀ ਉਮਰ ਦੁਹਾਂ ਦੀ ਗੁਰ ਢਿਗ, ਵਿਚ ਖਡੂਰੇ ਬੀਤੀ।
ਕੀਤੀ ਕਾਰ ਗੁਰਮੁਖਾਂ ਵਾਲੀ, ਧਰ ਸੱਚੀ ਚਿਤ ਪ੍ਰੀਤੀ।

ਸੁਣੋਂ ਪਯਾਰੇ ! ਪਾਠਕ ਮਨ ਵਿਚ ਮਾਰ ਵਿਚਾਰ ਸੁ ਕੰਘੀ।
ਅਪਨੀ ਸਿੱਖੀ ਦੇਖੋ ਖਾਂ ਜੀ, ਮੰਦੀ ਹੈ ਕਿ ਚੰਗੀ।
ਗੁਰ ਬਚਨਾਂ ਨੂੰ ਸਹਲੇ ਵਾਂਗੂੰ, ਮੰਨਦੀ ਹੈ ਕੇ ਨਾਹੀਂ।
ਕਸਰ ਕੋਈ ਜੋ ਵਸਦੀ ਹੋਵੇ, ਦਿਸਦੀ ਹੈ ਕੇ ਨਾਹੀਂ।

ਸਤਿਗੁਰ ਦਾਤ ਦਈ ਏ ਦੰਪਤ, ਮੁਕਤ ਪਦਾਰਥ ਦਿੱਤਾ।
ਅਪਨੇ ਮਾਲਕ ਵਾਹਿਗੁਰੂ ਦਾ, ਸੱਚਾ ਮੇਲੀ ਕਿੱਤਾ।
ਬਾਕੀ ਉਮਰ ਦੁਹਾਂ ਦੀ ਗੁਰ ਢਿਗ, ਵਿਚ ਖਡੂਰੇ ਬੀਤੀ।
ਕੀਤੀ ਕਾਰ ਗੁਰਮੁਖਾਂ ਵਾਲੀ, ਧਰ ਸੱਚੀ ਚਿਤ ਪ੍ਰੀਤੀ।

ਸੁਣੋਂ ਪਜਾਰੇ ! ਪਾਠਕ ਮਨ ਵਿਚ ਮਾਰ ਵਿਚਾਰ ਸੁ ਕੰਘੀ।
ਅਪਨੀ ਸਿੱਖੀ ਦੇਖੋ ਖਾਂ ਜੀ, ਮੰਦੀ ਹੈ ਕਿ ਚੰਗੀ।
ਗੁਰ ਬਚਨਾਂ ਨੂੰ ਸਹਲੇ ਵਾਂਗੂੰ, ਮੰਨਦੀ ਹੈ ਕੇ ਨਾਹੀਂ।
ਕਸਰ ਕੋਈ ਜੋ ਵਸਦੀ ਹੋਵੇ, ਦਿਸਦੀ ਹੈ ਕੇ ਨਾਹੀਂ।

ਖ਼ਕਰੋ ਇੰਲਾਜ ਰੋਗ ਦਾ ਅਪਨੇ ਜੋ ਹਿਰਦੇ ਦਿਸ ਆਵੇ।
ਮਾਨੁਖ ਜਨਮ ਦੁਲੰਭ ਪਜਾਰੇ, ਬਿਰਥਾ ਨਾਹਿ ਵਿਹਾਵੇ।



* ਗੁਰੂ ਅੰਗਦ ਜੀ ਤੋਂ ਉਪਦੇਸ਼ ਲੈ ਸਹਿਲਾ ਪਰ ਸਿਖੀ ਤਾਰ ਕਮਾਨ ਲਗਾ। ਕਾਲ ਪੈਣ ਪੁਰ ਧਨ ਧਾਮ ਨਿਰਮਾਣਤਾ ਸਹਿਤ ਲੰਗਰ ਵਰਤਾਕੇ ਅਰਪਨ ਕੀਤਾ। ਸੜੀ ਰੋਟੀ ਦੀ ਸਜ਼ਾ ਵਿਚ ਮਾਰ ਤੇ ਗਾਹਲਾਂ ਸਹਾਰੀਆਂ। ਗਰੀਬੜਾ ਹੋਣ ਪੁਰ ਘਾਹ ਵੇਚਕੇ ਗੁਜ਼ਾਰਾ ਕੀਤਾ। ਅੰਗਦ ਗੁਰੂ ਜੀ ਨੇ ਚਰਨਾਂ ਵਿਚ ਸਦ ਕੇ ਨਿਹਾਲ ਕੀਤਾ।

# ੩

## ਪ੍ਰਸੰਗ ਭਾਈ ਦੀਪਾ *

ਡੱਲੇ ਰਹੇ ਸੀ ਪੁਰਖ ਇਕ ਨਾਉਂ ਦੀਪਾ, ਲੋਚਾ ਹੋਈ ਸਤਿਗੁਰਾਂ ਦੇ ਦਰਸ ਸੰਦੀ।
'ਪਾਵਾਂ ਦਰਸ ਤੇ ਪਰਸ' ਏ ਤਰਸਦਾ ਹੈ ਮੋਖ ਪਾਇ ਛੁਡਾਇ ਮੈਂ ਲਵਾਂ ਬੰਦੀ।
ਬੰਦੀ ਛੋੜ ਸਤਿਗੁਰ ਦਾ ਨਾਉਂ ਸੁਣਿਆਂ, ਮਤਾਂ ਮੇਰੜੀ ਵੀ ਕੱਟੀ ਜਾਇ ਫੰਦੀ।
ਏਹ ਸੋਚ ਚਿਤ ਚਲਣ ਮਤਾਇਆ ਸੂ, ਗਲੇ ਪ੍ਰੇਮ ਦੀ ਡਾਢੜੀ ਪਈ ਤੰਦੀ।

ਦਿਨ ਛਿਪਿਆ ਰਾਤ ਦੀ ਆਈ ਸੈਨਾਂ, ਸਿੱਕਾ ਸਿਆਮ ਸੰਸਾਰ ਬਿਠਾਇਆ ਸੂ।
ਤਾਰੇ ਛਿਪੇ ਨੇ ਕਾਲੀਆਂ ਘਟਾਂ ਓਹਲੇ, ਕਹਿਰ ਸੰਦਾ ਹਨੇਰੜਾ ਪਾਇਆ ਸੂ।
ਕਾਲੀ ਆਪ ਪੁਸ਼ਾਕ ਵੀ ਪਈ ਕਾਲੀ, ਕਾਲੀ ਚੱਦਰੇ ਜੱਗ ਛਿਪਾਇਆ ਸੂ।
ਇਕ ਰਾਤ ਅੰਨ੍ਹੀ ਉਤੋਂ ਆਈ ਅੰਨ੍ਹੀ ਚੀਟੀ ਗਰਦ ਦਾ ਹੋਲ ਮਚਾਇਆ ਸੂ।

ਏਹੀ ਹਾਲ ਜਦ ਅੱਧੜੀ ਰਾਤ ਬੀਤੀ, ਸਮਾਂ ਤਾੜਿਆ ਚੰਗੜਾ ਚੱਲਣੇ ਨੂੰ।
ਮਨ ਵਿੱਚ ਵਿਚਾਰਿਆ ਹੁਣੇ ਚੱਲਾਂ, ਜਗ ਨੀਂਦ੍ਰੇ ਹੋਈਏ ਰਾਹ ਮੱਲਣੇ ਨੂੰ।
ਜੇ ਕੋਈ ਜਾਗਿਆ ਕਿਸੇ ਨਹੀਂ ਜਾਣ ਦੇਣਾ, ਮਾਰਨ ਬੋਲੀਆਂ ਚਿੱਤ ਦੇ ਸੱਲਣੇ ਨੂੰ।
ਟਬਰ ਚਾਹੁੰਦਾ ਨਹੀਂ ਮੈਂ ਸਿੱਖ ਹੋਵਾਂ, ਕਹਿਸਨ ਚਲਿਓਂ ਕਾਸਨੂੰ ਗੱਲਣੇ ਨੂੰ?

ਉੱਚ ਮੰਜਿਓਂ ਮਲਕੜੇ ਨੱਠ ਤੁਰਿਆ, ਚਿੱਤ ਸੋਚ ਸੋਚੀ ਡਾਢੀ ਠੀਕ ਫੱਬੀ।
ਥੋੜੀ ਦੂਰ ਜਾਕੇ ਖੁਸ਼ੀ ਰਿਦਾ ਹੋਇਆ, ਗੁਰੂ ਕ੍ਰਿਪਾ ਸੰਗ ਵਿਉਂਤ ਵੀ ਕਿਹੀ ਲੱਭੀ।
ਐਪਰ ਜਾਣਦਾ ਵਾਟ ਦੁਰਾਡੜੀ ਹੈ, ਪੈਰ ਚੱਕ ਕੇ ਧਾਵੰਦਾ ਜਾਇ ਦੱਬੀ।
ਰਾਤ ਕਾਲੜੀ ਠੋਕਰਾਂ ਖਾਵੰਦਾ ਹੈ, ਹਾਇ ਉੱਡ ਪਵਾਂ ਕਿਵੇਂ ਨੂਰ ਰੱਬੀ।

ਡਾਢੀ ਚੋਭ ਵਿਰਾਗ ਦੀ ਚੁਭੀ ਸੀਨੇ, ਮੀਨ ਵਾਂਗ ਤੜਫਾਂ ਨਾਹੀਂ ਚੈਨ ਮੈਨੂੰ।
ਜਿਵੇਂ ਚੰਦ ਪਰੀਤ ਚਕੋਰ ਭੀਨੇ, ਆਇ ਮਿਲਹੁ ਪਜਾਰੇ ਏਸੇ ਰੈਨ ਮੈਨੂੰ।
ਚਕਵੀ ਬਾਝ ਸੂਰਜ ਕਾਹਨੂੰ ਜੀਵਦੀ ਏ, ਸੂਲਾਂ ਬਾਝ ਤੇਰੇ ਸਾਰੇ ਹੈਨ ਮੈਨੂੰ।
ਸੁਣਿਆ ਪਸਰਿਆ ਦਿੱਸਦਾ ਮੂਲ ਨਾਹੀਂ, ਪੰਛੀ ਹੋਇਆ ਤੂੰ ਹੈ ਗੈਨ ਮੈਨੂੰ।

ਏਸੇ ਹਾਲ ਵਿੱਚ ਰੋਇ ਕੁਰਲਾਉਂਦਾ ਹਾਂ, ਹੰਝੂ ਤਾਰ ਨੈ ਵਾਂਗ ਵਗਾਈਆ ਸੂ।
ਵਿੱਚ ਪ੍ਰੇਮ ਵਿਰਾਗ ਦੇ ਚਿੱਤ ਭਿੱਜਾ, ਦੇਹ ਹੰਝੂਆਂ ਭਿਉਂ ਵਖਾਈਆ ਸੂ।
ਹੱਥ ਮਾਰਿਆਂ ਹੱਥ ਨਾ ਨਜਰ ਆਵੇ, ਠੇਢੇ ਖਾਂਦਿਆਂ ਵਾਟ ਮੁਕਾਇਆ ਸੂ।
ਐਪਰ ਪ੍ਰੇਮੀ ਦੇ ਪ੍ਰੇਮ ਤੋਂ ਵਾਰਨੇ ਹਾਂ, ਧੁਨ ਦਰਸ ਦੀ ਚਿੱਤ ਸਮਾਈਆ ਸੂ।

ਬਹੁਤਾ ਵਿੱਚ ਖਡੂਰ ਦੇ ਦਿਵਸ ਚੜ੍ਹਿਆ ਤਪਜਾ ਵਿੱਚ ਦੀਵਾਨ ਸੁਹਾਇ ਰਿਹਾ।
ਮੱਧ ਬੈਠ ਮਾਲਕ ਗੁਰੂ ਅੰਗ ਪਾਲਕ, ਮੁਖ ਚੰਦ ਦੀ ਪ੍ਰਭਾ ਸ਼ਰਮਾਇ ਰਿਹਾ।
ਸ਼ਰਨ ਆਇਆਂ ਨੂੰ ਕੰਠ ਲਗਾਵੰਦਾ ਏ, ਦਾਤਾਂ ਦੇਵੰਦਾ ਤ੍ਰਿਪਤ ਕਰਾਇ ਰਿਹਾ।
ਵਾਹ! ਵਾਹ! ਦੇਖ ਸਤਗੁਰਾਂ ਦੀ ਜੋਤ ਜਾਗੇ, ਦੀਪਾ ਖਿੱਚਿਆ ਚਰਨ ਵਿਚ ਜਾਇ ਰਿਹਾ।

ਗੁਰਾਂ ਸੁੱਖ ਪੁੱਛੀ ਆਓ ਬੈਠ ਦੀਪੇ! ਤੇਰਾ ਦੀਪ ਵੀ ਹੁਣੇ ਹੀ ਜੱਗਦਾ ਹੈ।
ਤੇਰੇ ਭਾਗ ਜਾਗੇ ਆਇਓਂ ਚੱਲ ਸੰਗਤ, ਰੰਗ ਤੈਨੂੰ ਚਲੂਲੜਾ ਲੱਗਦਾ ਹੈ।
ਗਲੇ ਪਾਇ ਪੱਲਾ ਹੱਥ ਜੋੜ ਖੱਲਾ, ਮਨ ਪ੍ਰੇਮ ਸੱਲਾ ਚਰਨੀ ਲੱਗਦਾ ਹੈ।
ਬੈਠਾ ਵਾਕ ਸਤਿਗੁਰਾਂ ਦਾ ਪਿਆ ਕੰਨੀਂ, ਪ੍ਰੇਮ ਪਾਇ ਠਗੌਰੀਆਂ ਠੱਗਦਾ ਹੈ।

ਥੋੜੇ ਚਿਰ ਮਗਰੋਂ ਸੰਗਤ ਵਿਦਾ ਹੋਈ, ਭੋਗ ਪਿਆ ਦੀਵਾਨ ਦਾ ਗਈ ਸੰਗਤ।
ਜਾ ਕੇ ਲੰਗਰ ਦੇ ਵਿੱਚ ਇਕੱਠ ਹੋਇਆ, ਵਰਤਣ ਲੱਗਾ ਪ੍ਰਸ਼ਾਦ ਲਗ ਪਈ ਪੰਗਤ।
ਬੈਠਾ ਰਿਹਾ ਦੀਪਾ ਗੁਰਾਂ ਪਾਸ ਓਥੇ, ਹੁਕਮ ਮੰਨਿਆਂ ਚਰਨ ਲਗ ਪਈ ਰੰਗਤ।
ਮਿਹਰ ਨਜਰ ਕੀਤਾ ਗੁਰਾਂ ਕਰਮ ਕੀਤਾ, ਮਿਲਣ ਲੱਗੀ ਮੁਰਾਦ ਸੀ ਮੂੰਹ ਮੰਗਤ।

ਪ੍ਰੇਮਾ ਭਗਤਿ ਦਾ ਵੱਲ ਸਿਖਾਇਓ ਨੇ, ਸਾਰਾ ਖੋਲ੍ਹਕੇ ਪੇਦ ਬੁਝਾਇਓ ਨੇ।
'ਜਗਤ ਜਾਣ ਸੁਪਨਾ ਕੋਈ ਦਮ ਮੇਲਾ, ਵਿਚ ਪਲਚੀਂ ਨਾ' ਰਾਹ ਦਸਾਇਓ ਨੇ।
'ਇਸਤੋਂ ਹੋਇ ਵਿਰਾਗੀ ਤਜਾਗ ਚਿੱਤੋਂ, ਵਰਤਣ ਮਾਤ੍ਰ ਇਹ! ਜਾਨ' ਫਰਮਾਇਓ ਨੇ।
'ਪਤੀ ਰੱਬ ਤੇ ਇਸਤ੍ਰੀ ਆਪ ਹੋਈਏ, ਤਦੋਂ ਪਤੀ ਪਾਈਏ' ਮੁਖੋਂ ਗਾਇਓ ਨੇ।

'ਪਤੀ ਵਿਛੁੜਿਆਂ ਖ਼ਾਕ ਦੇ ਨਾਲ ਰਲਦੀ, ਰੋ ਰੋ ਹਾਵਿਆਂ ਜਾਨ ਗਵਾਉਂਦਾ ਏ।
'ਖਾਣਾ ਪੀਵਣਾ ਭੁੱਲਦੀ ਸੁੱਖ ਸੌਣਾ, ਕਰ ਕਰ ਯਾਦ ਰੋ ਪਾਤੀਆਂ ਪਾਉਂਦੀ ਏ।
'ਤੁੱਧ ਬਾਝੋਂ ਨਾ ਹੋਰ ਹੈ ਕੋਈ ਮੇਰਾ, ਜੱਗ ਡਿੱਠਾ ਢੰਢੋਲ ਇਹ ਗਾਉਂਦੀ ਏ।
'ਜੇਕਰ ਦਏ ਸਨੇਹੁੜਾ ਕੋਈ ਉਸ ਦਾ ਘੋਲੇ ਵਾਰ ਨੇ ਵਾਰੀਆਂ ਜਾਉਂਦੀ ਏ।

'ਜਦੋਂ ਸਮਾਂ ਸੰਜੋਗ ਆ ਢੁੱਕਦਾ ਹੈ, ਪਤੀ ਆਇ ਲਖ ਸ਼ੁਕਰ ਮਨਾਉਂਦੀ ਹੈ।
'ਕਰੇ ਬੇਲਤੀ ਜੋਦੜੀ ਪਏ ਚਰਨੀ, ਰੱਬ ਲਾਇ ਘੁਟ ਗਲੇ ਲਗਾਉਂਦੀ ਹੈ।
'ਆਪ ਆਪਣੇ ਆਪ ਨੂੰ ਖੋਇਕੇ ਤੇ, ਪਤੀ ਰੱਬ ਦੇ ਵਿੱਚ ਸਮਾਉਂਦੀ ਹੈ।
'ਹਉਂ ਨੂੰ ਛੱਡ ਤੂੰ ਤੂੰਹੋਂ ਜਾਣਦੀ ਹੈ, ਪਤੀ ਪਾਏ ਨਾ ਆਪ ਲਖਾਉਂਦੀ ਹੈ।

'ਰੰਗ ਲਾਲ ਚਲੂਲ ਵਿੱਚ ਪ੍ਰੇਮ ਰੱਤੀ, ਰਲੀਆਂ ਮਾਣਦੀ ਪਤੀ ਹੀ ਪਤੀ ਜਾਣੇ।
'ਦੂਜੇ ਵੱਲ ਨ ਦ੍ਰਿਸ਼ਟ ਤਕਾਵੰਦੀ ਹੈ, ਬਿਨਾਂ ਹੋਰ ਸੁਹਾਗ ਦਾ ਰੰਗ ਮਾਣੇ।
ਬ੍ਰਿਛ ਬੂਟਿਆਂ ਤੇ ਨਦੀ ਪਰਬਤਾਂ ਨੂੰ, ਜਿਤੇ ਕਿਤੇ ਪਸਰੀ ਰੱਬ ਦੀ ਜੋਤ ਜਾਣੇ।
ਮ੍ਰਿਗ ਮੀਨ ਪੰਖੇਰੂ ਜੋ ਬੋਲਦੇ ਨੇ, ਹਰੀ ਜਾਪ ਹੈ ਵਿਸਰ ਗਏ ਹੋਰ ਗਾਣੇ।'

ਦੀਪਾ ਸੁਣਦਿਆਂ ਸਾਰ ਨਿਹਾਲ ਹੋਇਆ, ਪ੍ਰੇਮਾ ਭਗਤ ਨੇ ਕੀਆ ਨਿਵਾਸ ਅੰਦਰ।
ਦੀਪਕ ਜਾਗਿਆ ਜੋਤ ਤੋਂ ਜੋਤ ਲੈਕੇ, ਹੋਇਆ ਅੰਧ ਹਿਰਦਾ ਹੁਣ ਤਾਂ ਨੂਰ ਮੰਦਰ।
ਮਨ ਨੇ ਥਿੱਤ ਪਾਈ ਵਿਚ ਪ੍ਰੇਮ ਭਗਤੀ, ਜੇਹੜਾ ਨੱਚਦਾ ਸੀ ਪਿਆ ਵਾਂਗ ਬੰਦਰ।
ਕਰ ਵੈਰਾਗ ਵੈਰਾਗ ਦੀ ਔਧਿ ਕੀਤਾ, ਹੋਇਆ ਭਗਤ ਭੌ ਚੁੱਕਿਆ ਗਮਾਂ ਜੰਦਰ।

ਪਯਾਰੇ ਪਾਠਕ ! ਚਿੱਤ ਵਿਚਾਰ ਰਤਾ। ਤੂੰ ਵੀ ਰੱਬ ਨਾਲੋਂ ਵਿੱਛੜ ਆਇਆ ਹੈਂ।
ਵਿਚ ਮੋਹ ਮਾਇਆ ਤੂੰ ਗਲਤਾਨ ਹੋਇਆ, ਪਤੀ ਰੱਬ ਪਿਆਰਾ ਤੈਂ ਭੁਲਾਇਆ ਹੈ।
ਕਦੋਂ ਮੂੰਹ ਤੇਰਾ ਮੁੜੂ ਜਗਤ ਪਾਸੋਂ? ਕਿਹੜੇ ਸੁਖ ਦੇ ਵਿਚ ਲੁਭਾਇਆ ਹੈਂ?
ਬਣੀ ਨਾਰ ਕਰਤਾਰ ਨੂੰ ਲੱਭ ਪਿਆਰੇ! ਪਤੀ ਪਾਉਣੇ ਨੂੰ ਹੀ ਜਗ ਆਇਆ ਹੈਂ।



* ਡਲੇ ਨਗਰ ਦਾ ਭਾਈ ਦੀਪਾ ਪਰਵਾਰ ਤੋਂ ਚੋਰੀ ਹਨੇਰੀ ਰਾਤ ਵਿਚ ਠੋਕਰਾਂ ਖਾਂਦਾ ਖਡੂਰ ਸਾਹਿਬ ਗੁਰੂ ਅੰਗਦ ਜੀ ਪਾਸ ਪੁਜਾ। ਉਹਨਾਂ ਨੇ ਪਤਿਬ੍ਰਤ ਇਸਤ੍ਰੀ ਦਾ ਪ੍ਰਮਾਣ ਦੇ ਕੇ ਪ੍ਰੇਮਾ ਭਗਤੀ ਵਿਚ ਜੋੜਿਆ।

# ੪
# ਪ੍ਰਸੰਗ ਭਾਈ ਧੀਰੋ *

ਦੋ:- ਗੁਰ ਅੰਗਦ ਜਗ ਤ੍ਰਾਨ ਕਰ ਰਾਖਨਹਾਰ ਕ੍ਰਿਪਾਲ।
ਸਿੱਖਾਂ ਆਸ ਪੁਜਾਉਂਦੇ ਪੂਰਨ ਦੀਨ ਦਇਆਲ।
ਸਭਾ ਲਗਾਇ ਸੁ ਬੈਠੇ ਇਕ ਦਿਨ, ਜਹਿ ਤਪਿਆਣਾ ਸੋਹਣਾ।
ਕੀਰਤਨ ਹੋਇ ਚੁਕਾ ਸੀ ਪੂਰਾ, ਦਿਲ ਖਿਚਵਾਂ ਮਨ ਮੋਹਣਾ।

ਵਾਰਤਾਲਾਪ ਸ਼ੁਰੂ ਸੀ ਹੋਈ ਧਰਮ ਵਿਚਾਰ ਸੁ ਹੱਲੀ।
ਕਈ ਪ੍ਰਸੰਗ ਅਨੂਪਮ ਹੋਏ, ਕਥਾ ਪਿਆਰੀ ਚੱਲੀ।
ਧੀਰੋ ਸਿੱਖ ਸੁਜਾਨ ਪਿਆਰਾ, ਪੜ੍ਹਿਆ ਬਹੁਤ ਸਿਆਣਾ।
ਪੜ੍ਹਿਆ ਫੇਰ ਹੰਕਾਰੀ ਹੋਇਆ, ਲਵੇ ਨ ਆਪਣੇ ਲਾਣਾ।

ਹੱਥ ਜੋੜਕੇ ਕਹਿੰਦਾ ਸਤਿਗੁਰ, ਬਿਨ ਏਕਾਂਤ ਨ ਮੁਕਤੀ।
ਨਿਰਵਿਰਤੀ ਬਿਨ ਨਾ ਕੁਝ ਬਣਦਾ, ਇਹ ਹੈ ਅਸਲੀ ਜੁਗਤੀ।
ਕੱਲਮੁਕੱਲਾ ਹੋਇ ਪਜਾਰਾ, ਦੂਆ ਨਜ਼ਰ ਨ ਆਵੇ।
ਉਸ ਬਿਰਤੀ ਨੂੰ ਕਰਕੇ ਕੱਠੀ, ਨਿਜ ਪਦ ਪਹੁੰਚ ਸੁ ਜਾਵੇ।

ਏ ਪਰਵਿਰਤੀ ਦੁਖਾਂ ਭਾਰੀ, ਪੇਸ਼ ਨ ਜਾਵਣ ਦੇਂਦੀ।
ਸਾਧਨ ਤਪ ਤੇ ਵਿਦਜਾ ਸਾਰੀ, ਮੋੜ ਪਿਛਾਹਾਂ ਲੈਂਦੀ।
ਸਤਿਗੁਰ ਹੱਸ ਆਖਦੇ ਧੀਰੋ! ਤੂੰ ਪੰਡਤ ਪਰਬੀਨਾ।
ਸੋਚ ਦੁਨੀ ਮਰ ਜਾਵੇ ਸਾਰੀ ਰਹੈ ਜੀਵ ਇਕ ਬੀ ਨਾਂ।

ਪੰਛੀ ਜੰਤ ਜਨਾਵਰ ਸਾਰੇ, ਮਰ ਜਾਵਣ ਪਲ ਮਾਹੀਂ।
ਇਕੋ ਤੂੰਹ ਇਕੱਲਾ ਜਗ ਤੇ, ਜੀਵਤ ਹੀ ਰਹ ਜਾਹੀਂ।
ਤਦੋਂ ਮੁਕਤ ਨੂੰ ਸੌਖਾ ਲੱਭੇਂ ਲਿਵ ਜੋੜੇਂ ਕਿਮ ਬੈਠੇਂ।
ਆਸਨ ਲਾਇ ਸਮਾਧ ਜਮਾਵੇਂ, ਕਿਸੇ ਨਦੀ ਦੇ ਕੈਠੇਂ।

ਯਾ ਡਡਿਆਇ ਡਰੇਂ ਉਠ ਨੱਸੇਂ, ਪਾੜ ਪਾੜ ਕੱਲ ਖਾਵੇ।
ਭੌਤਰ ਹੋਇ ਬਾਉਰਾ ਤੜਫੇਂ, ਡਹਕ ਡਹਕ ਘਬਰਾਵੇਂ।
ਮਨ ਵਿਚ ਸਮਾਂ ਬਨਾਇ ਵਿਚਾਰੀਂ, ਡੂੰਘੀ ਮਾਰੀਂ ਕੰਘੀ।
ਸੱਚੀ ਗੱਲ ਕਹੀਂ ਜੋ ਦਿਲ ਦੀ, ਮੰਦੀ ਭਾਵੇਂ ਚੰਗੀ।

ਸੱਚੀ ਗੱਲ ਕਹੀਂ ਜੋ ਦਿਲ ਦੀ. ਮੰਦੀ ਭਾਵੇਂ ਚੰਗੀ।
ਧੀਰੋ ਸੋਚ ਅਧੀਰਾ ਹੋਇਆ, ਸੋਚ ਸਮਝ ਇਹ ਆਈ।
ਐਸੀ ਕੱਲ ਇਕਾਂਤ ਜਿ ਹੋਵੇ, ਮੈਂ ਡਰ ਡਰ ਮਰ ਜਾਈ।
ਸੱਚੋ ਸੱਚ ਕਿਹਾ ਹੇ ਗੁਰ ਜੀ, ਏਹ ਏਕਾਂਤ ਡਰਾਵੇ।

ਮਨ ਲਗਨਾ ਤਾਂ ਕਿਥੇ ਰਹਿਆ, ਘਾਬਰ ਹੀ ਮਰ ਜਾਵੇ।
ਤਦ ਗੁਰ ਕਿਹਾ ਆਲਸੀ ਮਨੂਆਂ, ਢੂੰਡੇਂ ਸਦਾ ਬਹਾਨੇ।
ਦੋਸ਼ ਨ ਲੈਂਦਾ ਅਪਨੇ ਸਿਰ ਤੇ, ਹੋਰਾਂ ਦੇਂਦਾ ਤਾਨੇ।
ਪਰਵਿਰਤੀ ਸਿਰ ਦੋਸ਼ ਦਿਓ, ਹੋ ਉੱਦਮ ਆਪ ਨ ਕਰਦੇ।

ਮਨ ਨਹੀਂ ਟਿਕੇ ਦੋਸ਼ ਪਰਵਿਰਤੀ, ਨਿਰਵਿਰਤੀ ਨੂੰ ਮਾਰਦੇ।
ਨਿਰਵਿਰਤੀ ਵਿਚ ਫੇਰ ਨਾ ਟਿਕਸੀ, ਪਟਕ, ਭਟਕ ਅਕਲਾਊ।
ਏਹ ਨਹੀਂ ਟਿਕਸੀ ਕਦੀ ਪਿਆਰੇ, ਊਜ ਹੋਰ ਸਿਰ ਲਾਊ।
ਠਾਉਂ ਕਰੋ ਇਸ ਟੱਪਣ ਹਾਰੇ, ਸ਼ਬਦ ਵਿਖੇ ਫੜ ਜੋੜੋ।

ਹਿਰਦੇ ਆਇ ਇਕਾਂਤ ਸੁ ਵੱਸੇ ਇਉਂ ਭ੍ਰਮ ਪੜਦਾ ਤੋੜੋ।
ਨਿਰਵਿਰਤੀ ਹਿਰਦੇ ਵਿੱਚ ਚਾਹੀਏ, ਬਾਹਰਲੀ ਨਹੀਂ ਚਾਹਵੇ।
ਦਿਲ ਭੜਕੇ ਨੂੰ ਨਿਰਵਿਰਤੀ ਬੀ, ਕੁਤਰ ਕੁਤਰ ਕੇ ਖਾਵੇ।
ਸੁਰਤ ਪਰੋਵੋ ਸਬਦ ਮਝਾਰੇ ਘਰ ਨਿਰਵਰਤੀ ਆਵੇ।

ਜਾਂ ਅੰਗਣ ਸੁਖ ਅਪਣੇ ਹੋਵੇ, ਦੁਨੀਆਂ ਸੁਖੀ ਦਸਾਵੇ।
ਖਾਲਕ ਖਲਕ ਵਿਖੇ ਹੈ ਵੱਸੇ, ਕਿਉਂ ਖਲਕਤ ਤੋਂ ਨੱਸੇ।
ਕਿਉਂ ਆਖੋ ਇਹ ਲੋਕ ਪਰਾਏ, ਕਿਉਂ ਅੱਡਰੇ ਹੋ ਵੱਸੋ।
ਜੋਗ ਇਹਾ ਜੁੜ ਜਾਓ ਪਿਆਰੇ, ਨਾਲ ਪ੍ਰੇਮ ਦੇ ਸਾਰੇ।

ਖਲਕਤ ਸੇਵ ਕਰ ਦਿਲ ਲਾਕੇ, ਤਨ, ਮਨ, ਧਨ ਨੂੰ ਵਾਰੇ।
ਮੈਂ ਮੇਰੀ ਦੀ ਢੇਰੀ ਢਾ ਕੇ, ਆਪਾ ਸਗਲ ਵੰਞਾਓ।
ਖਲਕਤ ਸੇਵ ਵਿਖੇ ਸਭ ਅਰਪੋ, ਮੈਂ ਮੇਰੀ ਬੀ ਲਾਓ।
ਇਉਂ ਜੁੜ ਜਾਓ ਖਲਕ ਵਿਚ ਪਿਆਰੇ, ਖਾਲਕ ਨਾਲ ਮਿਲਾਓ।

ਸਭ ਘਟ ਜੋਤ ਪਿਆਰੇ ਵਾਲੀ, ਜਗ ਮਗ ਨਜ਼ਰੀ ਪਾਓ।
ਅਪਨਾ ਪਜਾਰਾ ਦਿੱਸੇ ਸਾਰੇ ਸ਼ਰਨ ਵਿਖੇ ਜੁੜ ਜਾਓ।
ਵੱਖ ਨਾ ਹੋਵੋ ਨਾਲ ਮਿਲੋ ਜੀ, ਮਿਲਦੇ ਹੀ ਮਿਲ ਜਾਓ।
ਮਿਲੇ ਹੋਏ ਫਿਰ ਮੌਜ ਮੇਲ ਦੀ, ਮਾਣੋਂ ਅੰਤ ਲਗਾਈ।

ਅੰਮ੍ਰਿਤ ਵੇਲਾ ਪਹਰ ਰਾਤ ਦਾ, ਹੈ ਏਕਾਂਤ ਨਿਰਵਿਰਤੀ।
ਨਾਮ ਜਪੇ ਲਿਵ ਲਾਈ ਜਾਗੇ ਵੱਸ ਗ੍ਰੈਹ ਵਿਚ ਪਰਵਿਰਤੀ।
ਸੁਨ ਏ ਵਾਕ ਧੀਰਿਆ ਧੀਰੋ ਵੱਖ ਹੋਣ ਦੀ ਬਾਣੀ।
ਓਪ੍ਰੇ ਹੋਇ ਖਲਕ ਤੋਂ ਨੱਸਣ, ਸ੍ਵਾਰਥ ਬਾਤ ਪਛਾਣੀ।

ਫਿਰ ਸੇਵਾ ਚੱਕ ਲਈ ਗੁਰਾਂ ਦੀ, ਸੰਗਤ ਸੇਵ ਕਮਾਵੇ।
ਸਭ ਨੂੰ ਜਾਣ ਭ੍ਰਾਤਾ ਵੱਡੇ, ਨਿਜ ਨੂੰ ਲਘੂ ਲਗਾਵੇ।
ਇਉਂ ਵੀਰਾਂ ਸੰਗ ਵੀਰ ਹੋਇਕੇ, ਜੋਗੀ ਜੁੜ ਕੇ ਹੋਇਆ।
ਖਲਕਤ ਨਾਲ ਜੁੜਿਆ ਤੇ ਜੁੜਿਆ, ਖਾਲਕ ਨਾਲ ਪ੍ਰੋਇਆ।

ਪਿਆਰੇ ਪਾਠਕ ! ਸੋਚ ਵਿਚਾਰੋ, ਕੀ ਕੁਝ ਸੋਚ ਸੁ ਫੁਰਦੀ।
ਝੂਠਾ ਤਯਾਗ ਪਯਾਰਾ ਲੱਗੇ, ਯਾ ਦੇਹ ਸੇਵਾ ਤੁਰਦੀ।
ਸੇਵਾ ਕਰੋ ਕਰੋ ਤਾਂ ਐਸੀ, ਲੀਨ ਸਹੋਦ੍ਰਤ ਹੋਵੋ।
ਤਯਾਗ ਕਰੋ ਕਲਗੀਧਰ ਜੈਸਾ, ਤਾਂ ਪੂਤ ਉਸਦੇ ਹੋਵੋ।

ਧਨ ਦੌਲਤ ਤੇ ਧਾਮ ਸੰਬੰਧੀ, ਨਿਜ ਤਨ ਮਨ ਬੀ ਦੇਵੋ।
ਤਯਾਗ ਕਰੋ ਪਰ ਸੇਵਾ ਲਾਓ, ਅੰਦਰ ਸਭਸ ਨੂੰ ਦੇਵੋ।
ਜੋ ਤਯਾਗੇ ਸੋ ਸੇਵਾ ਲੱਗੇ ਨਿਸਫਲ ਤਿਆਗ ਮੰਦੇਰਾ।
ਸੇਵਾ ਕਰੋ ਸੇਵ ਵਿਚ ਪਾਵੋ, ਸੇਵਾ ਕਾਮ ਚੰਗੇਰਾ।



* ਗੁਰੂ ਅੰਗਦ ਜੀ ਨੇ ਭਾਈ ਧੀਰੋ ਨੂੰ ਸੇਵਾ ਦੁਆਰਾ ਪ੍ਰਭੂ ਵਿਰਤੀ ਵਿਚ ਨਵਿਰਤੀ ਦਾ ਅਨੰਦ ਲੈਣਾ ਸਖਾਯਾ।

# ੫

# ਪ੍ਰਸੰਗ ਭਾਈ ਧਿੰਗਾ *

''ਸੂਰਜ ਚੜ੍ਹੇ ਜਾਗ ਕੇ ਨ੍ਹਾਣਾ, ਨ੍ਹਾਕੇ ਕਾਰ ਕਮਾਣੀ।
ਰੋਟੀ ਖਾਇ ਦੁਪਹਿਰੇ ਸੌਣਾ, ਫਿਰ ਧੰਦੇ ਪੰਡ ਚਾਣੀ।
ਸੰਝ ਪਈ ਫਿਰ ਖਾਣਾ ਪੀਣਾ, ਵਿਚ ਟੱਬਰ ਹੱਸ ਬੈਹਣਾ।
ਸੌਣਾ ਰਾਤ ਪਈ ਫਿਰ ਸਾਰੀ, ਫਿਰ ਤੜਕੇ ਉਠ ਬੈਹਣਾ।

ਫਿਰ ਓਹ ਕੀਤੀ ਕਾਰ ਸਕਲ ਹੀ, ਓਸੇ ਤਰਾਂ ਕਮਾਣੀ।
ਟਿੰਡਾਂ ਗੇੜ ਜਿਵੇਂ ਇਹ ਜੀਵਣ, ਗੇੜਿਆਂ ਉਮਰ ਵਿਹਾਣੀ।
ਖਾਣਾ ਓਹੋ ਪੀਣਾ ਸੌਣਾ ਹੱਸਣਾ ਧੰਧਾ ਕਰਨਾ।
ਫਿਰ ਫਿਰ ਲਪਟ ਉਸੇ ਵਿਚ ਰਹਣਾ, ਜੋ ਕੀਤਾ ਮੁੜ ਕਰਨਾ।

ਇੱਕੁਰ ਬੀਤ ਗਈ ਹੈ ਬਹੁਤੀ, ਬਾਕੀ ਬੀਤ ਭਿ ਜਾਊ।
ਤੇਲੀ ਸੰਦੇ ਬੈਲ ਵਾਕਰਾਂ, ਘੂੰਮ ਘੂੰਮ ਮਰ ਜਾਊ।
ਕੀ ਲਾਹਾ ਇਸ ਜੀਵਨ ਦਾ ਸੀ? ਕਿਸ ਪ੍ਰਯੋਜਨ ਆਏ?
ਸਮਝ ਨਾ ਆਈ ਬੀਤ ਚਲੀ ਹੈ, ਬਾਕੀ ਬਿਰਥਾ ਜਾਏ।

ਏਸ ਤਰਾਂ ਦੀਆਂ ਸੋਚ ਵਿਚਾਰਾਂ, ਧਿੰਗੇ ਦੇ ਮਨ ਆਕੇ।
ਫੇਰੇ ਪਾਣ ਆਣ ਤੇ ਜਾਵਣ, ਜਾਵਣ ਖੌਰੂ ਪਾਕੇ।
ਕਦੀ ਕਰੇ ਓਹ ਮਾਰ ਬਕਾਰੇ, ਜਦ ਸੋਚਾਂ ਨਾ ਹੋਵਨ।
ਜਦ ਹੋਵਣ ਤਦ ਹਾਹੁਕੇ ਲੈਂਦਾ, ਅੱਖਾਂ ਹਾਰ ਪਰੋਵਨ।

ਇਸ ਹਾਲਤ ਘੁਮਵਾਣੀ ਦੇ ਵਿੱਚ, ਸੋਇ ਪਈ ਇੱਕ ਕੰਨੇ।
ਵਿਚ ਖਡੂਰ ਜੋਤ ਗੁਰਜਾਗੇ ਦੇਖੋ ਹੋਵੋ ਧੰਨੇ।
ਧਿੰਗਾ ਗਿਆ ਗਿਆ ਜਾ ਡਿੱਠਾ, ਦੇਖ ਪਤੰਗਾ ਹੋਇਆ।
ਹੋਇ ਪਤੰਗਾ ਰਿਹਾ ਉਥਾਊਂ, ਆਵਣ ਜਾਣਾ ਖੋਇਆ।

ਸੇਵਾ ਕਰੀ ਗੁਰਾਂ ਦੀ ਭਾਰੀ, ਸੇਵਾ ਪਿਆਰੀ ਹੋਈ।
ਭੁੱਲ ਗਿਆ ਸਭ ਦੁਨੀਆਂ ਧੰਧਾ, ਸੇਵਾ ਚਿੱਤ ਪਰੋਈ।
ਰਾਤ ਦਿਨੇ ਗੁਰ ਚਰਨਾਂ ਦੇ ਵਿੱਚ, ਹਾਜ਼ਰ ਹੱਥੀਂ ਬੱਧਾ।
ਸੇਵਾ ਕਰੇ ਜਰੇ ਜਰ ਜਾਣੇ, ਮੈਂ ਮਾਣਕ ਹੈ ਲੱਧਾ।

ਕਰੀ ਅਨਿੰਨ ਭਗਤਿ ਇਨ ਇਸ ਬਿਧ, ਬਹੁਤ ਚਿਰਾਂ ਦੇ ਤਾਈਂ।
ਸੱਚੇ ਸਿੱਖਾਂ ਵਾਲੀ ਪਿਆਰੇ! ਪੂਰੀ ਘਾਲ ਕਮਾਈ।
ਇੱਕ ਦਿਹਾੜੇ ਦੇਖ ਗੁਰਾਂ ਨੂੰ, ਵਿੱਚ ਏਕਾਂਤ ਬਿਰਾਜੇ।
ਬਿਨੈ ਕਰੀ ਹਥ ਜੋੜ ਧਿੰਗਾਣੇ, ਹੇ ਸਤਿਗੁਰ ਸਿਰ ਤਾਜੇ।

ਕਰੋ ਕ੍ਰਿਪਾ ਇਹ ਦਾਸ ਨਿਮਾਣਾ, ਮਾਣ ਤੁਸੀਂ ਇੱਕ ਮੇਰੇ।
ਐਸੀ ਰੇਖ ਮੇਖ ਵਿੱਚ ਮਾਰੋ, ਕੁੰਦਨ ਭਵਜਲ ਵੇਰੇ।
ਸੁਣਕੇ ਬੈਨ ਗੁਰੂ ਮੁਸਕਾਏ, ਕਹਣ ਲਗੇ ਸੁਣ ਭਾਈ।
ਸ਼ੀਸ਼ੇ ਪਰ ਜੋ ਮੈਲ ਲਗੀ ਹੈ, ਦੂਰ ਕਰਨ ਕਠਨਾਈ।

ਜਦੋਂ ਮੈਲ ਲਹ ਜਾਵੇ ਸਾਰੀ, ਚਾਨਣ ਆਪੇ ਆਵੇ।
ਆਪ ਪ੍ਰਕਾਸ਼ੇ ਸ਼ੀਸ਼ੇ ਅੰਦਰ, ਯਤਨ ਨਾ ਮੂਲ ਕਰਾਵੇ।
ਤਿਉਂ ਦਿਲ ਸ਼ੀਸ਼ਾ ਮੈਲਾ ਹੋਇਆ, ਮੈਲ ਪਾਪ ਦੀ ਭਾਰੀ।
ਚੜ੍ਹੀ ਪਰਤ ਤੇ ਪਰਤ ਲਗੀ ਹੈ, ਜਿਉਂ ਕਿਉਂ ਦਿਓ ਉਖਾਰੀ।

ਦੂਰ ਕਰਨ ਹਿਤ ਪਾਪ ਮੈਲ ਦੇ, ਸੇਵ ਮਸ਼ਕਲਾ ਜਾਣੋਂ।
ਸੇਵਾ ਨਾਲ ਮੈਲ ਹੈ ਝਰਦੀ, ਸੁਖ ਕਿ ਸੇਵ ਬਿਨ ਮਾਣੋਂ।
ਸੋ ਸੇਵਾ ਤੂੰ ਗੁਰ ਦੀ ਕੀਤੀ, ਬਣ ਕੇ ਸਿੱਖ ਪਿਆਰਾ।
ਭਗਤੀ ਭਾਵ ਨਿਬਾਹਿਆ ਸੋਹਣਾ, ਤਰਜੋਂ ਸਮੁੰਦਰ ਖਾਰਾ।

ਸਿਰ ਤੇਰਾ ਚਿੱਟਾ ਹੁਣ ਹੋਇਆ, ਪਰ ਹਉਮੈ ਦਾ ਪੜਦਾ।
ਖੰਭ ਭੰਬੀਰੀ ਵਰਗਾ ਪਤਲਾ, ਹੈ ਚਿੱਤ ਉੱਪਰ ਅੜਦਾ।
ਪਾਰ ਦੁਸਰ ਨਜ਼ਰ ਉਸ ਥਾਣੀਂ, ਆਵੇ ਮਾਨੋਂ ਪਰਦਾ।
ਦੂਰ ਭਇਆ ਹੈ ਪਰ ਹੈ ਓਥੇ ਅਜੇ ਵਿੱਥ ਹੈ ਕਰਦਾ।

ਤਾਂਤੇ ਦੂਰ ਨਾ ਜਾਣੋਂ ਹੋਇਆ ਉਸ ਨੂੰ ਦੂਰ ਕਰਾਓ।
ਸੰਗਤ ਕੇਰੀ ਸੇਵਾ ਪਜਾਰੇ ਹਿਤ ਚਿਤ ਨਾਲ ਕਮਾਓ।
ਸੂਖਮ ਹਉਮੈ ਦੂਰ ਹਟੇਗੀ, ਸੰਗਤ ਸੇਵ ਕਮਾਇਆਂ।
ਗੁਰ ਸੇਵਾ ਭੀ ਸਫਲ ਭਏਗੀ, ਸੰਗਤ ਸ਼ਰਨ ਤਕਾਇਆਂ।

ਆਗਜਾ ਮੰਨ ਧਿਙਾਣੇ ਸਿਰਤੇ, ਸੰਗਤ ਸੇਵ ਕਮਾਈ।
ਸੂਖਮ ਹਉਮੈ ਦੂਰ ਭਈ ਤਦ ਮਿਟੀ 'ਮੇਰ' ਦੀ ਕਾਈ।
ਸਤਿਗੁਰ ਸਾਚੇ ਗਲੇ ਲਗਾਯਾ, ਆਤਮ ਤੱਤ ਦਿਖਾਯਾ।
ਪ੍ਰਕ੍ਰਿਤ ਦੇਹੀ ਵਿੱਚੋਂ ਉਸਨੂੰ, ਆਤਮ ਨਦਰੀ ਆਯਾ।

ਪਰ ਪ੍ਰਮਾਤਮ ਵਾਹਿਗੁਰੂ ਉਸ ਨੂੰ, ਘਟ ਘਟ ਵਿਖੇ ਦਿਖਾਯਾ।
ਆਦ ਮੱਧ ਅੰਤ ਤੇ ਪੂਰਨ ਸਦਾ ਅਲੰਦ ਦਿਖਾਯਾ।
ਸੁਣ ਪਾਠਕ ਜੀ ਪਿਆਰੇ ਮੇਰੇ ! ਚਿਤ ਵਿੱਚ ਕੰਘੀ ਮਾਰੀਂ।
ਗੁਰ ਸੰਗਤ ਦੀ ਸੇਵਾ ਕੀਤੀ, ਕਿੰਨੀ? ਸੋਚ ਵਿਚਾਰੀਂ।

ਸੰਗਤ ਵਿਖੇ ਗੁਰੂ ਹੈ ਵੱਸਦਾ, ਗੁਰਸੰਗਤ ਸਨਮਾਨੇ।
ਤੂੰ ਸੰਗਤ ਦੀ ਸ਼ਰਨ ਤਕਾਕੇ ਹਲੇ ਕੌਣ ਕਮਾਨੇ?
ਜੇ ਨਹੀਂ ਕਰੀ ਅੱਜ ਤੱਕ ਮੁਢੋਂ, ਹੁਣ ਹੀ ਸੇਵ ਕਮਾਓ।
ਹੁਣ ਵੀ ਸੰਗਤ ਚਰਨਾਂ ਮੱਧੇ, ਅਪਨੀ ਪ੍ਰੀਤ ਲਗਾਓ।।



* ਸੰਸਾਰਕ ਕੰਮਾਂ ਵਿਚ ਗਲਤਾਨ ਧਿੰਗੇ ਨੂੰ ਪਰਮਾਰਥ ਦੀ ਸੋਝੀ ਪੈਣ ਪੁਰ ਗੁਰੂ ਅੰਗਦ ਜੀ ਦੇ ਦਰਸ਼ਨ ਕੀਤੇ। ਮਨ ਸੰਸੇ ਪੁਰ ਮੈਲ ਉਤਾਰ ਸੇਵਾ ਵਿਚ ਆਯਾ ਤੇ ਜਿਸ ਤੇ ਪ੍ਰਕਰਤੀ ਵਿਚ ਆਤਮਾ ਤੇ ਆਤਮਾ ਵਿਚ ਪ੍ਰਮਾਤਮਾ ਦੇ ਦਰਸ਼ਨ ਕਰਾਏ।

# ੬

# ਪ੍ਰਸੰਗ ਚੋਰ ਪੀਂਘਾ *

ਖਿੜੀ ਸੁਹਾਵੀ ਰਾਤ ਤਾਰਿਆਂ ਜਗਮਗ ਕਰਦੀ।
ਆਹਿ ਬਸੰਤੀ ਰੁੱਤ ਪਏ ਨਾਂ ਗਰਮੀ ਸਰਦੀ।
ਨਗਰ ਖਡੂਰੋਂ ਬਾਹਰ ਅਹੇ ਤਪਿਆਣਾਂ ਜਿੱਥੇ।
ਚੁੱਪ ਚੁਪਾਤੇ ਜਾਇ ਬੈਠ ਗਏ ਸਤਿਗੁਰ ਉੱਥੇ।

ਸਤਿਗੁਰ ਅੰਗਦ ਦੇਵ ਪ੍ਰੇਮ ਵਿੱਚ ਭਰਪੂਰ ਲੀਣੇ।
ਪ੍ਰੇਮ ਜਿਨ੍ਹਾਂ ਸਭ ਥੋਕ ਪ੍ਰੇਮ ਨਿੱਤ ਖਾਵਣ ਪੀਣੇ।
ਪ੍ਰੇਮ ਵਿਖੇ ਲਿਵਲੀਨ ਗੁਰੂ ਗੁਰ ਗੁਰ ਗੁਰ ਕਰਦੇ।
ਗੁਰ ਨਾਨਕ ਲੂੰ ਲੂੰਇ ਵਿਖੇ ਗੁਰ ਨਾਨਕ ਕਰਦੇ।

ਗੁਰ ਨਾਨਕ ਸੇ ਆਪ ਗੁਰੂ ਨੇ ਆਪ ਬਨਾਯਾ।
ਹੋ ਗੁਰੁ ਨਾਨਕ ਠੀਕ ਗੁਰੂ ਨਾ ਮੂਲ ਭੁਲਾਯਾ।
ਗੁਰ ਨਾਨਕ ਜੀ ਜਾਨ ਗੁਰੂ ਸੇ ਜੀਅ ਦਾ ਜੀਵਨ।
ਗੁਰ ਨਾਨਕ ਵਿੱਚ ਲੀਨ, ਸ਼ਦਾ ਚਿਤ ਚਰਨਨ ਜੀਵਨ।

ਧੰਨ ਧੰਨ ਗੁਰ ਕਹਨ ਧੰਨ ਗੁਰ ਨਾਨਕ ਸੂਰਾ।
ਸਿਰ ਠਾਢੇ ਜਿਨ ਹੋਇ, ਕੀਆ ਸਭ ਕਾਰਜ ਪੂਰਾ।
ਗੁਰ ਨਾਨਕ ਹੈਂ ਆਪ ਲਿਵੇ ਗੁਰ ਨਾਨਕ ਸੰਦੀ।
ਗੁਰ ਨਾਨਕ ਦਾ ਧਜਾਨ ਗੁਰੂ ਵਿੱਚ ਸਦਾ ਅਨੰਦੀ।

ਗੁਰ ਨਾਨਕ ਦੀ ਯਾਦ ਸਦਾ ਉਪਕਾਰੀ ਸਰਨੇ।
ਗੁਰ ਨਾਨਕ ਦੇ ਕਾਜ ਗੁਰੂ ਅੰਗਦ ਨੇ ਕਰਨੇ।
ਫਿਰ ਏਹ ਕਾਜ ਅਚਰਜ, ਪਰੇਮ ਨੇ ਐਸ ਬਨਾਈ।
ਗੁਰ ਅੰਗਦ ਚਿੱਤ ਮਾਂਹ, ਬ੍ਰਿਹ ਗੁਰ ਰਹੇ ਸਮਾਈ।

ਦੇਖ ਖਿੜੀ ਓ ਰਾਤ ਯਾਦ ਓ ਰਾਤ੍ਰੀ ਆਈ।
ਜੋ ਗੁਰ ਨਾਲਕ ਚਰਨ ਪਰਸ ਕਰ ਸਗਲ ਬਿਤਾਈ।
ਯਾਦ ਆਇ ਭਰ ਨੈਨ ਪੁਲਕ ਸਭ ਗਿਆ ਸਰੀਰਾ।
ਪ੍ਰੇਮ ਕਮਾਨ ਸੰਭਾਲ ਚਲਾਏ ਤਿੱਖੇ ਤੀਰਾ।

ਮਗਨ ਭਇਆ ਚਿਤ ਮੌਜ, ਮੌਜ ਜੋ ਸਦਾ ਅਨੰਦੀ।
ਦੇਹੀ ਸੁਰਤ ਬਿਸਾਰ ਵਜੀ ਹੁਣ ਆਤਮ ਤੰਦੀ।
ਦੋ ਦੇ, ਦੋ ਇੱਕ ਹੋਇ, ਇੱਕ ਦੇ ਹੋਕੇ ਦੋਦੋ।
ਦੋਵੇਂ ਇੱਕੋ ਹੋਇ ਇੱਕ ਦੇ ਦੋ ਇਕ ਹੋ ਹੋ।

ਪ੍ਰੇਮ ਬਿਛੀ ਸਤਰੰਜ ਖੇਡ ਚਲ ਪਈ ਅਨੋਖੀ।
ਪ੍ਰੇਮ ਚਲਾਏ ਚਾਲ ਪ੍ਰੇਮ ਰਸ ਭਰੀ ਸੁ ਚੋਖੀ।
ਏਸ ਮੌਜ ਵਿੱਚ ਮੇਲ ਮੇਲ ਵਿੱਚ ਫਰਕ ਨਾ ਰਾਈ।
ਰਾਈ ਸੁਰਤ ਨ ਹੋਰ ਹੋਸ਼ 'ਮੈਂ ਤੂੰ' ਬਿਸਰਾਈ।

ਪ੍ਰੇਮ ਸਮੁੰਦੇ ਮਾਹਿ ਚਲਨ ਆਨੰਦ ਪ੍ਰਵਾਹੈ।
ਨਹੀਂ ਸਮੁੰਦੇ ਵੱਖ ਵੱਖ ਪਰ ਵੇਗ ਦਿਖਾ ਹੈਂ।
ਸਕੈ ਨਾ ਲਖ ਏ ਮੌਜ, ਜਿਨ੍ਹੇਂ ਨਹਿੰ ਮਾਣੀ ਹੋਵੈ।
ਮਹਿਮਾ ਸਕੇ ਨ ਜਾਣ, ਜਿਨੈਂ ਨਹਿੰਜਾਣੀ ਹੋਵੈ।

ਪ੍ਰਾਤਹ ਹੋਇਆ ਕਾਲ ਅੰਮ੍ਰਿਤ ਦਾ ਵੇਲਾ ਆਇਆ।
ਡੇਰੇ ਲਗਾ ਦੀਵਾਨ, ਗੁਰੂ ਪਰ ਨਜਰ ਨ ਆਇਆ।
ਗੁਰੂ ਤਪਾਨੇ ਜਾਇ ਜੋਤ ਹੈ ਖੂਬ ਜਗਾਈ।
ਸੰਗਤ ਲਖੇ ਨਾ ਭੇਦ ਗੁਰੂ ਗਤ ਲਖੀ ਨ ਜਾਈ।

ਇਸ ਵੇਲੇ ਕਰ ਜ਼ੋਰ ਸ਼ਬਦ ਇਕ ਜੂਹੋਂ ਆਯਾ।
"ਗੁਰ ਨਾਨਕ ਦੇ ਨਾਮ ਵਾਸਤਾ ਮੈਂ ਹੈ ਪਾਯਾ।
ਰਖ ਗੁਰ ਖਾਤ੍ਰ ਮੀਤ! ਵਾਸਤਾ ਨਾਨਕ ਸੰਦਾ।
ਮੋੜ ਨਾ, ਕ੍ਰਿਪਾ ਧਾਰ, ਅਹੇਂ ਜੇ ਸਾਈਂ ਬੰਦਾ"।

ਹਿੱਲੀ ਦੇਹ ਤਮਾਮ ਗੁਰਾਂ ਦੀ ਸੁਣ ਏ ਬਾਣੀ।
ਦੇਖਣ ਚਾਰ ਚੁਫੇਰ ਕਿਤੋਂ ਏ ਹੋਈ ਬਾਣੀ?
ਗੁਰੂ ਵਾਸਤਾ ਸੁਣੇ ਗੁਰੂ ਜੀ ਬਿਹਬਲ ਹੋਏ।
ਤਨ ਪੁਲਕਤ ਮਨ ਭਰ ਰਿਹਾ ਲੂੰ ਕੰਡੇ ਹੋਏ।

ਉਠ ਉਸ ਮੌਜੋਂ ਤੁਰ ਪਏ ਓਹ ਸੇਧ ਤਕਾਏ।
ਦੇਖਣ ਦੂਰੋਂ ਜਾਇਕੇ ਇਕ ਖੇਲ ਖਿਲਾਏ।
ਛੁਰੀ ਹੱਥ ਇੱਕ ਪੁਰਖ ਦੇ ਇੱਕ ਨਾਰ ਖੜੀ ਹੈ।
ਪੈਰਾਂ ਹੇਠ ਦਬਾਇਕੇ ਸੰਗ ਧਰਤ ਜੜੀ ਹੈ।

ਮਾਰਨ ਨੂੰ ਉਨ ਸੂਤ ਲਈ ਹਥ ਤੇਜ ਕਟਾਰੀ।
ਜਿਸਤੇ ਡਰਕੇ ਨਾਰ ਕਿਲਕ ਏ ਭਾਰੀ ਮਾਰੀ।
ਬਾਣਾ ਸਿੱਖ ਸੁ ਦੇਖ ਵਾਸਤਾ ਗੁਰ ਦਾ ਪਾਯਾ।
ਬਿਰਦ ਸੰਭਾਰਨ ਰਾਹ ਗੁਰੂ ਹੈ ਭਜਦਾ ਆਯਾ।

ਦੇਖ ਸਿੱਖ ਹਿਸ ਹਾਲ ਗੁਰੂ ਜੀ ਜਾਣੀ ਜਾਣੇ।
ਤਾੜ ਗਏ ਸਭ ਬਾਤ ਕ੍ਰਿਪਾ ਦੇ ਬਿਰਦ ਸੁ ਬਾਣੇ।
ਮਧਰ ਧੁਨੀ ਦੇ ਨਾਲ ਭਰੀ ਜੋ ਸ਼ਕਤੀ ਨਾਲੇ।
ਬੋਲੇ ਕ੍ਰਿਪਾ ਨਿਧਾਨ ਪ੍ਰੇਮ ਦੇ ਘਾਇਲ ਘਾਲੇ।

'ਸਿੱਖੀ ਬਾਣਾ ਧਾਰ ਖ਼ੂਨ ਨੂੰ ਧੂਹ ਕਟਾਰੀ।
ਮਾਰੇਂਗਾ ਨਾ ਨਾਰ ਛੁਰੀ ਤੂੰ ਬਾਣੇ ਮਾਰੀ।
ਬਾਣਾ ਬਰਦੀ ਧਾਰ ਦੱਸ ਸੂਰਤ ਦਾ ਸਿੱਖੀ।
ਮਾਰਨ ਲਈ ਕਟਾਰ ਧੂਹ ਏ ਸਿਖਾ ਤਿੱਖੀ।

ਦਿਲ ਨਹੀਂ ਤੇਰਾ ਸਿਖ ਸ਼ਰਮ ਕਰ ਬਾਣੇ ਸੰਦੀ।
ਇਸ ਬਾਣੇ ਨੂੰ ਧਾਰ ਕਾਰ ਨਾ ਕਰਨੀ ਗੰਦੀ।
ਸੁਣਕੇ ਬਚਨ ਗੰਭੀਰ ਕੰਪ ਤਨ ਛਾਯਾ ਭਾਰੀ।
ਢਿੱਲੀ ਹੋਈ ਵਾਗ ਹੋਸ਼ ਨਾ ਜਾਇ ਸੰਭਾਰੀ।

ਗਿਆ ਅੰਧੇਰਾ ਛਾਇ, ਸਿਰੇ ਨੂੰ ਚੱਕਰ ਆਇਆ।
ਨਿਰਬਲ ਭਯਾ ਸਰੀਰ ਥਰਥਰਾਹਟ ਤੇ ਆਇਆ।
ਮੂੰਹ ਪਰਨੇ ਚੌਫਾਲ ਮੂਰਛਾ ਖਾਕੇ ਡਿੱਗਾ।
ਠੰਢਾ ਹੋਇਆ ਠਾਰ ਰਿਹਾ ਰੱਤੀ ਨਾ ਨਿੱਘਾ।

ਤੀਮੀਂ ਹੋਸ਼ ਸੰਭਾਰ ਸੀਸ ਗੁਰ ਚਰਨ ਨਿਵਾਇਆ।
"ਬੰਦੀ ਛੋੜ ਦਿਆਲ" ਧੰਨ ਹੈ ਤੇਰਾ ਆਇਆ।
ਮੈਂ ਇਸ ਜਾਨਿਆਂ ਸਿੱਖ ਨਾਲ ਸੀ ਪਿੰਡੋਂ ਆਈ।
ਤਵ ਦਰਸ਼ਨ ਦੀ ਖਿੱਚ ਵੱਲ ਦੀਵਾਨ ਲਿਆਈ।

ਗਹਣੇ ਲਏ ਉਤਾਰ ਜਾਨ ਏ ਲੱਗਾ ਮਾਰਨ।
ਘਾਬਰ ਕੇ ਮੈਂ ਬੈਨ ਕਰੇ ਏ ਪ੍ਰਭੂ! ਉਚਾਰਨ।
ਬਖਸ਼ੋ ਭੁਲੀ ਦਾਸ ਸਿਖ ਦੇ ਹੱਥੋਂ ਮਰਨੋਂ।
ਡਰਕੇ ਕਾਇਰ ਹੋਇ ਡਰੀ ਸਿੱਖ ਹੱਥੋਂ ਮਰਨੋਂ।

ਸੁਣ ਏ ਨਿਸਚੇ ਬੈਣ ਆਤਮਾਂ ਸਿੱਖਾਂ ਵਾਲਾ।
ਸਿਰ ਤੇ ਹੱਥ ਸੁ ਫੇਰ ਕ੍ਰਿਪਾ ਤੇ ਦਾਯਾ ਵਾਲਾ।
ਗੁਰੂ ਆਖਿਆ: ਧੰਨ ਧੰਨ ਹੈ ਸਿੱਖੀ ਗੁਰ ਦੀ।
ਧੰਨ ਨਾਨਕ ਗੁਰਦੇਵ ਧੰਨ ਹੈ ਦਾਤ ਸੁ ਗੁਰ ਦੀ।

ਤੂੰ ਭਵਸਾਗਰ ਪਾਰ ਪੁਤ੍ਰਿ ਹੇ ਹੋਵਣ ਹਾਰੀ।
ਗੁਰ ਨਾਨਕ ਨੇ ਆਪ ਪੈਜ ਹੈ ਆਜ ਸਵਾਰੀ।
ਰੋ ਰੋ ਚਰਨ ਸੁ ਧੋਇ ਨਾਰ ਇਹ ਬਿਨੈ ਉਹਾਰੀ।
"ਹੇ ਕਰੁਣਾਨਿਧ ਸ੍ਵਾਮਿ ਲੇਹੁ ਇਸ ਪਾਰ ਉਤਾਰੀ।

ਪਿਆ ਮੂਰਛਾ ਖਾਇ ਕ੍ਰਿਪਾ ਕਰ ਇਸ ਵਲ ਹੇਰੋ।
ਭਾਵੇਂ ਸੀ ਏ ਚੋਰ ਲਿਆ ਇਨ ਬਾਣਾ ਤੇਰੋ।
ਇਸ ਨੂੰ ਸਿਖ ਬਣਾਇ ਲਾਜ ਬਾਦੇ ਦੀ ਪਾਲੋ।
ਸਿੱਖੀ ਹਿਰਦੇ ਮਾਹਿ ਸਿੱਖ ਦੇ ਕਾ ਕੇ ਘਾਲੋ।

ਕਰੋ ਸਿੱਖ ਨੂੰ ਸਿੱਖ, ਸਿਖ ਹੋ ਬਾਹਰੋਂ ਅੰਦਰ।
ਦੇਹੀ ਸਿੱਖੀ ਧਾਰ ਬਣੇ ਚਿਤ ਸਿੱਖੀ ਮੰਦਰ"
"ਧੰਨ ਸਿਖੀ" ਮੁਖ ਆਖ ਗੁਰਾਂ ਉਸ ਟੂੰਬ ਹਿਲਾਯਾ।
ਕਰ ਸੈਨਤ ਨਿਜ ਨਾਲ ਗੁਰੂ ਜੀ ਓਸ ਬੁਲਾਯਾ।

ਵਿੱਚ ਦਿਵਾਨ ਲਿਆਇ ਕ੍ਰਿਪਾ ਦੀ ਨਜਰ ਨਿਹਾਰੀ।
ਬੁੱਧੀ ਉਜਲੀ ਹੋਇ ਬੁਰੀ ਖੋ ਸਾਰੀ ਮਾਰੀ।
ਸੇਵਾ ਨੂੰ ਸੁਰਜੀਤ ਘਾਲ ਉਨ ਐਸੀ ਘਾਲੀ।
ਕਾਲਕ ਹੋਈ ਦੂਰ ਨਾਮ ਦੀ ਚੜ੍ਹੀ ਸੁਲਾਲੀ।

ਤੀਜੇ ਸਤਿਗੁਰ ਤੀਕ ਸੇਵ ਇਸ ਨਰ ਨੇ ਕੀਤੀ।
ਲੀਤੀ ਦੇਹ ਉਨ ਜਿੱਤ, ਜਿੱਤ ਆਤਮ ਦੀ ਕੀਤੀ।
ਸੁਣ ਪਾਠਕ ਮਨ ਸੋਚ! ਅਹੇ ਕੀ ਬਾਣਾ ਤੇਰਾ।
ਸਿੱਖੀ ਬਾਣਾ ਧਾਰ ਕਦੀ ਤੂੰ ਕੀਤਾ ਝੇਰਾ?

ਮਨ ਅਪਨੇ ਦੇ ਨਾਲ ਬਦੀ ਦੇ ਕਰਨੇ ਵੇਲੇ।
ਕੇ ਬਾਣੇ ਦੀ ਲਾਜ ਬਦੀ ਦੀ ਸੋਚ ਸੁ ਪੇਲੇ।
ਸਿੱਖੀ ਬਾਣਾ ਧਾਰ ਲਾਜ ਬਾਣੇ ਦੀ ਪਾਲਾਂ।
ਕੰਮ ਅਸਿੱਖੀ ਨਾਹਿ ਕਦੇ ਹੀ ਮੂਲੋਂ ਘਾਲਾਂ।



* ਪੀਘਾ ਚੋਰ ਜੋ ਜਾਹਰਕਾਰੀ ਦੀ ਸਿਖ ਧਾਰ ਬੈਠਾ ਸੀ ਇਕ ਭੋਲੀ ਪੰਧਾਊ ਇਸਤ੍ਰੀ ਨੂੰ ਲੁਟਕੇ ਮਾਰਨਾ ਚਾਹੁੰਦਾ ਸੀ ਕਿ ਗੁਰੂ ਅੰਗਦ ਜੀ ਨੇ ਫਰਿਆਦ ਸੁਣਕੇ ਜਾਨੋਂ ਬਚਾਯਾ। ਗੁਰੂ ਜੀ ਨੇ ਉਸੇ ਇਸਤ੍ਰੀ ਦੀ ਸਫਾਰਸ਼ ਪੁਰ ਪੀਘੇ ਨੂੰ ਵੀ ਤਾਰਿਆ।

## ੭

# ਮਾਈ ਭਿਰਾਈ *

ਵਿਚ ਖਡੂਰ ਰਹੇ ਇਕ ਮਾਈ, ਪਰਮਾਰਥ ਦੀ ਪਿਆਰੀ।
ਹਿਰਦਾ ਜਿਸਨੇ ਗੋਡ ਸਵਾਰਜਾ, ਖਿੜੀ ਪ੍ਰੇਮ ਦੀ ਕਿਆਰੀ।
ਗੁਰ ਨਾਨਕ ਜਗਤਾਰਕ ਸ੍ਵਾਮੀ, ਚਰਨ ਪਰਸ ਇਨ ਕੀਨੇ।
ਪਰਸ ਚਰਨ ਮਨ ਮਾਹਿ ਵਸਾਏ, ਯਾਦੋਂ ਜਾਣ ਨ ਦੀਨੇ।

ਗੁਰ ਮੂਰਤਿ ਮਨ ਮਾਹਿ ਵਸਾਈ, ਹਰਿ ਕੀਰਤਨ ਚਿਤ ਮਾਹੀਂ।
ਗੁਰ ਬਾਣੀ ਨਿਤ ਜੀਭੇ ਵੱਸਦੀ, ਹੱਥ ਗੁਰ ਕਾਰ ਕਮਾਈਂ।
ਸਭ ਪ੍ਰਾਣੀ ਨੂੰ ਭਾਈ ਭੈਣਾਂ, ਜਾਣ ਉਵੇਂ ਹੀ ਵਰਤੇ।
ਨੇਕੀ ਕਰੇ ਕਰੇ ਤੇ ਭੁੱਲੇ, ਦੂਖੜੇ ਦੇਖ ਨਾ ਪਰਤੇ।

ਜਿਉਂ ਜਿਉਂ ਖੇਦ ਮਿਲਨ ਤਿਸ ਬਹੁਤੇ, ਬਹੁਤਾ ਭਲਾ ਕਮਾਵੇ।
ਭਲਾ ਧਰਮ ਜਾਣੇ ਓਹ ਅਪਣਾ, ਬਦਲੇ ਨੇਕ ਨ ਚਾਹਵੇ।
ਗੁਰ ਨਾਨਕ ਪਿਆਰੇ ਨੇ ਕਹਿਆ ਪੁੱਤ੍ਰੀ ਤੁਮ ਮਰ ਜਾਓ।
ਮਰੋ ਮਰਨ ਤੋਂ ਪਹਿਲੇ 'ਜੀਓ ਫਿਰ' ਜੀ ਧਰਮ ਕਮਾਓ।

ਭਲਾ ਕਰਨ ਹਿਤ ਮਨ ਬਾਣੀ ਕਰ, ਕਰਮ ਕਰੇ ਕਰ ਜੀਵੋ।
ਪੇਵੰਦ ਨਾਲ ਰੱਬ ਦੇ ਥੀਓ, ਰਸ ਸਾਈਂ ਤੋਂ ਪੀਵੋ।
ਉਸ ਰਸ ਕਾਰਨ ਫਲ ਨੇਕੀ ਦੇ, ਅਪਨੇ ਨਾਲ ਲਗਾਓ।
ਮਿੱਠੇ ਰਸਕ ਪਿਆਰੇ ਸੋਹਣੇ, ਲੋਕਾਂ ਤਾਈਂ ਖੁਲਾਓ।

ਪਾ ਏ ਹਕੁਮ ਅਸੀਸ ਗੁਰਾਂ ਦੀ, ਸੀਸ ਗੁਰਾਂ ਦੀ ਭੇਟਾ।
ਕੀਤਾ ਮਾਈ ਓਸੇ ਖਿਨ ਵਿਚ, ਸੁਲਝਿਆ ਉਲਝਾ ਪੇਟਾ।
ਵਿਚ ਖਡੂਰ ਭਈ ਬ੍ਰਿਖ ਚੰਦਨ, ਠੰਢ ਸੁਗੰਧੀ ਵਾਲੀ।
ਤਪਿਆ ਠਾਰੇ ਕਰੇ ਨ੍ਰਿਗੰਧਾ, ਸੀਤਲ ਤੇ ਗੰਧ ਸ਼ਾਲੀ।

ਗੁਰ ਨਾਨਕ ਦਾ ਪ੍ਰੇਮ ਅਜੇਹਾ, ਹਿਰਦੇ ਦੇ ਵਿਚ ਪੁੜਿਆ।
ਇਕ ਛਿਨ ਗੁਰ ਤੋਂ ਵਿਛੜੇ ਨਾਹੀਂ, ਰਹੇ ਗੁਰਾਂ ਸੰਗ ਜੁੜਿਆ
ਅੰਮ੍ਰਿਤ ਵੇਲੇ ਇਕ ਦਿਨ ਮਾਈ, ਧਿਆਨ ਵਿਖੇ ਸੀ ਬੈਠੀ।
ਵਿਚ ਪ੍ਰਕਾਸ਼ ਗੁਰਾਂ ਦੀ ਮੂਰਤ, ਲਖੇ ਤੇਜ ਵਿਚ ਬੈਠੀ।

ਇਕ ਦਮ ਤੇਜ, ਤੇਜ ਤੋਂ ਵਧਿਆ, ਭਇਆ ਅਧਕ ਅਧਕਾਈ।
ਵਧਦਾ ਵਧਦਾ ਜਾਇ ਨ ਝੱਲਿਆ, ਭੀ ਵਧਦਾ ਹੀ ਜਾਈ।
ਤਾਬ ਨ ਰਹੀ ਸਹਨ ਦੀ ਮਾਈ ਹੋ ਬੇਤਾਬ ਹਰਾਨੀ।
ਹੈਰਾਨੀ ਬਿਸਮਾਦ ਬਣੀ ਫਿਰ, ਅਦਭੁਤ ਪਰਮ ਸੁਜਾਨੀ।

ਪਰ ਮਦ ਭੁਤ ਲਿਵਲੀਨ ਭਈ ਫਿਰ, ਹੋਸ਼ ਅਨੰਦੇ ਪਲਤੀ।
ਵਿਚ ਆਨੰਦ ਬੀਤੀਆਂ ਘੜੀਆਂ, ਫਿਰ ਸੁਰ ਪਿਛੋਂ ਪਰਤੀ।
ਦੇਖੇ ਵਲ ਅਸਮਾਨ ਚੁਫੇਰੇ, ਸਬਦ ਭਰਿਆ ਅਤਿ ਗੂੰਜੇ।
ਸੂਝ ਕੀਤਿਆਂ ਸਮਝ ਏ ਆਵੇ, ਹੇਠੋਂ ਉੱਪਰ ਖੂੰਜੇ।

'ਜਨਮ ਮਰਨ ਦੁਹ ਹੂੰ ਮੈ ਨਾਹੀ ਜਨ ਪਰ ਉਪਕਾਰੀ ਆਏ।
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ'।
ਸਮਝ ਗਈ ਮਾਈ ਓਹ ਅਜ ਦਿਨ ਗੁਰ ਨੇ ਕਲਾ ਖਿਡਾਈ।
ਚੋਲਾ ਛੱਡ ਅਚੋਲੇ ਹੋਏ, ਅਪਨੀ ਜੋਤ ਵਧਾਈ।

ਰੰਜ ਨ ਉਪਜਿਆ ਦੂਖ ਨ ਛਾਇਆ, ਪਰ ਅਤਿ ਪ੍ਰੇਮ ਉਮਡਾਯਾ।
ਨਾਲ ਵਿਰਾਗ ਕਾਂਗ ਭਰ ਆਈ, ਜਲ ਅਤਿ ਚੜ੍ਹਕੇ ਆਯਾ।
ਛਹਬਰ ਲਗੀ ਦੁਵੱਲੀ ਭਾਰੀ ਮਾਈ 'ਮੈਂ ਨੂੰ' ਤਿਆਗੀ।
ਲਏ ਤਾਰੀਆਂ ਵਿੱਚੇ ਫਿਰਦੀ, ਮਾਯਾਂ ਨੀਂਦੋਂ ਜਾਗੀ।

ਏਸ ਮੌਜ ਵਿਚ ਗੁਰ ਨਾਨਕ ਨੂੰ, ਦੇਖਿਆ ਮਾਈ ਸਿਆਨੀ।
ਕਰਨ ਪ੍ਰਵੇਸ਼ ਗੁਰੂ ਅੰਗਦ ਮੇਂ, ਜਿਉਂ ਪਾਨੀ ਵਿਚ ਪਾਨੀ।
ਭਰੀ ਵੈਰਾਗ ਚਲੀ ਉੱਠ ਮਾਈ, ਗੁਰ ਅੰਗਦ ਨੂੰ ਟੋਲਣ।
ਟੋਲਨ ਲਗੀ ਅਟੋਲੇ ਗੁਰ ਨੂੰ, ਫੋਲਣ ਬਾਤ ਅਫੋਲਣ।

ਉਹ ਪਿਆਰੇ ਗੁਰ ਨਾਨਕ ਚਰਨਾਂ, ਕੌਲਾਂ ਦੇ ਜਿਉਂ ਭੌਰੇ।
ਹੁਕਮ ਰਜਾ ਦੇ ਬੰਧਨ ਬੱਧੇ, ਪ੍ਰੇਮ ਵਿਖੇ ਹੋ ਬੌਰੇ।
ਵਿੱਚ ਖਡੂਰ ਖੇਤੀਆਂ ਜੂਹਾਂ, ਨਾਨਕ ਨਾਨਕ ਕਰਦੇ।
ਨਾਨਕ ਦੇਖ ਜਾਨ ਕੇ ਨਾਨਕ ਨਾਨਕ ਵਾਂਗ ਵਿਚਰਦੇ।

ਨਾਨਕ ਕਰਦੇ ਨਾਨਕ ਹੋਕੇ, ਕਈ ਵੇਰ ਕੁਝ ਕੰਹਦੇ।
ਕਦੀ ਦਾਸ ਤੇ ਪ੍ਰੇਮੀ ਬਿਹਬਲ, ਕਦੀ ਆਪ ਹੋ ਸੰਹਦੇ।
ਪ੍ਰੇਮ ਕਰੇ ਅਤਿ ਖੇਲ ਅਨੂਠੇ, ਅਪਰੇਮੀ ਨਾ ਜਾਣਨ।
ਬਾਲ ਜਿਨ੍ਹਾਂ ਦੇ ਹੋਇਆ ਨਾਹੀਂ, ਪ੍ਰਵਸ ਪੀੜ ਕੀ ਜਾਣਨ।

ਪ੍ਰੇਮੀ ਇਕ ਖਿਨ, ਪ੍ਰੇਮ ਦੂਈ ਖਿਨ, ਤੀਜੀ ਪਿਆਰਾ ਹੁੰਦੇ।
ਚੌਥੀ ਤਿੰਨੇ ਰੰਗ ਮਾਣਦੇ, ਜਿਉਂ ਗੁਲਦਸਤੇ ਗੁੰਦੇ।
ਵਿੱਚ ਪਰੇਮ ਮੌਜ ਇਸ ਲੱਗੇ, ਭਿੱਜੇ ਨਾਲ ਵੈਰਾਗੇ।
ਖਿੰਚੇ ਖਿੱਚ ਗੁਰੂ ਚਰਨਾਂ ਦੀ, ਬੱਝੇ ਹੁਕਮ ਪਰਾਗੇ।

ਪਰਮ ਅਦਭੁਤ ਆਵਸਥਾ ਅੰਦਰ, ਅੰਦਰ ਗੁਰ ਜੀ ਫਿਰਦੇ।
ਚੱਲੇ ਵੱਲ ਭਿਰਾਈ ਮਾਈ, ਇਕ ਦਿਨ ਬਨੀਂ ਵਿਚਰਦੇ।
ਓਹ ਸੀ ਹਾਰੀ ਟੌਲ ਕਰੇਂਦੀ, ਬਿਨ ਟੋਲੇ ਗੁਰ ਆਯਾ।
ਹੱਭੇ ਟੋਲ ਸੁਹਾਵੇ ਹੋਏ, ਜਾਗੁਰ ਦਰਸ ਦਿਖਾਯਾ।

ਮਾਰ ਚਾਂਗਰਾਂ ਵਾਂਗ ਸੁਦਾਇਣ, ਪੈਰਾਂ ਤੇ ਜਾ ਪਈਆਂ।
ਵਿੱਚ ਵੈਰਾਗ ਮੁੜੇ ਗੁਰ ਸੂਰੇ, ਮਾਈ ਚਰਨ ਗਿਰਈਆਂ।
ਗੁਰ ਜਾਣੇ ਅਜ ਧੰਨ ਦਿਹਾੜਾ, ਗੁਰ ਪ੍ਰੇਮਣ ਇਹ ਆਈ।
ਜਿਸ ਨੇ ਹਉਮੈਂ ਮਾਰ ਮੁਕਾਈ, ਹਰਿ ਸੰਗ ਪ੍ਰੀਤ ਲਗਾਈ।

ਮਾਈ ਕਹੇ ਧੰਨ ਇਹ ਦਿਹੁ ਹੈ, ਗੁਰ ਨੇ ਫੇਰਾ ਪਾਇਆ।
ਪਾਲ ਥਕੀ ਮੈਂ ਭਾਲ ਕੁਲੇਖੀ, ਅਨਭਾਲੇ ਘਰ ਆਇਆ।
ਵਾਰੀ ਵੰਞਾ ਘੋਲ ਘੁਮਾਈ, ਗੁਰ ਚਰਨੋਂ ਬਲਿਹਾਰੀ।
ਖੰਨੀ ਵੰਞਾਂ ਰਾਹਾਂ ਉਤੋਂ ਸਦਕੇ ਜਾਵਾਂ ਸਾਰੀ।

ਚਰਨ ਪਰਸਕੇ ਆਦਰ ਕੀਤਾ, ਚੌਂਕੀ ਗੁਰੂ ਬਹਾਲੇ।
ਰੋ ਰੋ ਕੇ ਗੁਰ ਆਪ ਸੁਣਾਏ, ਹਾਲ ਵਿਯੋਗਾਂ ਵਾਲੇ।
ਕਿੱਕੁਰ ਸਤਿਗੁਰ ਨਾਨਕ ਪੂਰੇ, ਚੋਲਾ ਤਿਆਗਨ ਕੀਤਾ।
ਕੀਕੁਰ ਰੂਪ ਅਲੰਦੀ ਪੂਰਨ, ਫਿਰ ਧਾਰਨ ਕਰ ਲੀਤਾ।

ਸੁਣ ਸਾਂਈ ਗੁਰ ਪਿਆਰੇ ਦਾ, ਏ ਦੇਹ ਵਿਤੋੜਾ ਭਾਰੀ।
ਸੱਚੇ ਪਰੇਮੀ ਅੰਦਰ ਗੁਰ ਜੀ, ਕੀਤਾ ਵਾਕ ਉਚਾਰੀ।
"ਤੂੰ ਸੁਆਰੀ ਗੁਰ ਨਾਨਕ ਮਾਈ, ਨਾਨਕ ਗੁਰ ਦੀ ਖਾਤਰ।
ਮੈਨੂੰ ਦੇਹੁ ਲੁਕਾਏ ਘਰੇ ਵਿਚ, ਨਿਕਲੇ ਸੋਇ ਨ ਮਾਤ੍ਰ।

ਚਿਣ ਦੇਹ ਕੋਠਾ, ਬੰਨ੍ਹੀਂ ਹੋਠਾਂ ਦੱਸੀਂ ਕਿਸੇ ਨਾ ਤਾਈਂ।
ਪਿਆਰੇ ਗੁਰ ਦੀ ਯਾਦ ਵਿਖੇ ਹਾਂ, ਮੈਨੂੰ ਨਾਂ ਉਟਕਾਈਂ"।
ਸੱਤ ਬਚਨ ਕਹ ਕੋਠੇ ਅੰਦਰ, ਚੌਂਕੀ ਆਸਨ ਲਾਯਾ।
ਦੇਇ ਨਿਵਾਸ ਗੁਰੂ ਨੂੰ ਮਾਈ, ਕੋਠਾ ਆਪ ਚਿਨਾਯਾ।

ਉਧਰ ਸੰਗਤ ਗੁਰ ਦੀ ਪਰੇਮੀ, ਗੁਰ ਬਾਝੋਂ ਅਕੁਲਾਈ।
ਗੁਰਦੀ ਟੋਲ ਕਰੇਂਦੀ ਫਿਰਦੀ, ਵਿੱਚ ਖਡੂਰੇ ਆਈ।
ਭਾਈ ਬੁੱਢਾ ਨਾਲ ਸਿਆਣਾ, ਮਹਿਰਮ ਭੇਤ ਵਾਲਾ।
ਪਯਾਰ ਤਰਾਜਾ ਸਤਿਗੁਰ ਸੱਚੇ, ਧਰਮ ਕਰਮ ਦਾ ਆਲਾ।

ਭਾਲ ਕਰੇਂਦਾ ਸੰਗਤ ਨਾਲੇ, ਮਾਈ ਦੇ ਘਰ ਆਯਾ।
ਚਰਨ ਗਹੇ ਮਾਈ ਦੇ ਉਸਨੇ, ਉਸ ਮਾਈ ਸਿਰ ਨਾਯਾ।
ਫਿਰ ਸੰਗਤ ਤੇ ਮਾਈ ਰਲਕੇ, ਕੀਨ ਵਿਰਾਗ ਸੁ ਭਾਰੀ।
ਭਾਈ ਨੇ ਫਿਰ ਆਖਯਾ ਮਾਈ, ਸੰਗਤ ਭਈ ਲਚਾਰੀ।

ਦੱਸ ਪਤਾ ਗੁਰ ਪੂਰੇ ਵਾਲਾ, ਤੂੰ ਮਾਈ ਉਪਕਾਰੀ।
ਸੰਗਤ ਵਿਚ ਵੈਰਾਗ ਪਰੇਮ ਦੇ ਹੋਈ ਬਿਹਬਲ ਸਾਰੀ।
ਸੋਚ ਪਈ ਹੁਣ ਮਾਈ ਤਾਈ ਵਾਕ ਕਿਵੇਂ ਉਲਟਾਵਾਂ।
ਮੋੜਾਂ ਬਚਨ ਗੁਰਾਂ ਦਾ ਜੇਕਰ, ਸਿਖੀਓਂ ਮੈਂ ਡਿਗ ਜਾਵਾਂ।

ਜੇਕਰ ਝੂਠ ਕਹਾਂ ਮੈਂ ਮੂੰਹੋਂ, ਸਿੱਖੀ ਦੂਰ ਨਸਾਵੇ।
ਵਾਲੋਂ ਨਿੱਕੀ ਤਿੱਖੀ ਖੰਡਿਓਂ, ਸਿਖੀ ਕਿਵੇਂ ਰਹਾਵੇ?
ਸੋਚਾਂ ਸੋਚੇ ਬੋਲੇ ਨਾਹੀਂ, ਬੋਲਨ ਕੋ ਬਣ ਆਵੇ।
ਭਾਈ ਪੁੱਛੇ ਸੰਗਤ ਪੁੱਛੇ, ਕਰ ਕਰ ਬਹੁਤੇ ਹਾਵੇ।

ਖੋਲ੍ਹਣ ਲਗੇ ਜਿ ਬੁੱਲਾਂ ਤਾਈਂ, ਹੁਕਮੋਂ ਚੇਤਾ ਆਵੇ। '
ਚਿਣ ਦੇਹ ਕੋਠਾ ਬੰਨ੍ਹੀਂ ਹੋਠਾਂ' ਮਾਈ ਯਾਦ ਕਰਾਵੇ।
ਪਾਈ ਬੁੱਢੇ ਅੱਗੇ ਮਾਈ, ਚੁੱਪ ਭਿ ਬਣਦੀ ਨਾਹੀਂ।
ਨਾਲ ਭਿਰਾਵਾਂ ਇਹ ਅਨਬੋਲੇ, ਮਾਤਾ ਬੜੇ ਕੁਦਾਈ।

ਭਾਈ ਬੜਾ ਸਿਆਣਾ ਸੋਚੀ, ਸਮਝ ਗਿਆ ਮਨ ਮਾਹੀਂ।
ਮਾਈ ਤਾਈਂ ਹੁਕਮ ਨਹੀਂ ਹੈ, ਬੋਲੀ ਤਾਹੀਓਂ ਨਾਹੀਂ।
ਉਠਿਆ ਆਪ ਕਰੇ ਹੁਣ ਟੋਲਾਂ, ਘਰ ਬਾਹਰ ਸਭ ਵੇਖੇ।
ਤਾਜੀ ਕੰਧ ਬਣੀ ਕੁਝ ਵਿੰਗੀ, ਟੋਹ ਟੋਹ ਆਪ ਪਰੇਖੇ।

ਪਰਖ ਗਿਆ ਫਿਰ ਬਾਹਰ ਜਾਕੇ, ਕੋਠੇ ਸੰਨ੍ਹ ਲਗਾਈ।
ਰਸਤਾ ਕਰਕੇ ਅੰਦਰ ਡਿੱਠਾ, ਸਤਗੁਰ ਜੋਤ ਜਗਾਈ।
ਲਾਇ ਸਮਾਧੀ ਇਸਥਿਤ ਬੈਠੇ, ਹੋਇ ਅਡੋਲ ਅਬੋਲੇ।
ਗਤਿ ਮਿਤ ਨੂੰ ਤਕ ਪ੍ਰੇਮ ਪਰੇ ਅਤਿ, ਵਾਕ ਮੁਖੋਂ ਕਹ ਬੋਲੇ।

ਖੁਲ੍ਹੀ ਸਮਾਧ ਗੁਰਾਂ ਦੀ ਨਾਹੀਂ, ਤਦ ਭਾਈ ਜੀ ਬੁੱਢੇ।
ਦੀਰਘ ਪ੍ਰੇਮ ਵਿਖੇ ਅਤਿ ਭਿੱਜੇ, ਅਰ ਵੈਰਾਗ ਤ੍ਰਿੱਡੇ।
ਬਿਨੈ ਕਰੇਂਦੇ ਲੀਨ ਭਏ ਤਦ ਧਿਆਨ ਵਿਖੇ ਲਪਟਾਏ।
ਗੁਰ ਨਾਨਕ ਗੁਰ ਅੰਗਦ ਅੱਗੇ, ਬਿਨਤੀ ਨਿਮ੍ਰ ਅਲਾਏ।

ਹੁਣ ਗੁਰ ਅੰਗਦ ਅੱਖ ਜੁ ਖੋਲ੍ਹੀ, ਸੰਗਤ ਬੈਠੀ ਦੇਖੀ।
ਨਿੱਮਰ ਪਾਵ ਦਸ਼ਾ ਅਤਿ ਝੀਣੀ ਸੰਗਤ ਵਾਲੀ ਪੇਖੀ।
ਅਤਿ ਵੈਰਾਗ ਵਿਖੇ ਗੁਰ ਮੱਤੇ, ਪ੍ਰੇਮ ਵਿਖੇ ਅਤਿ ਲੀਨੇ।
ਮੁਖ ਤੋਂ ਬਿਰਹੋਂ ਵਾਕ ਉਚਾਰੇ, ਸਿੱਖ ਜਿਨ ਮੂਰਤ ਕੀਨੇ।

''ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ।
ਧ੍ਰਿਗੁ ਜੀਵਨ ਸੰਸਾਰ ਤਾਕੇ ਪਾਛੈ ਜੀਵਣਾ''।
ਫਿਰ ਗੁਰ ਮਾਈ ਤਾਈਂ ਸਦਿਆ, ਮੁਖ ਏਹ ਵਾਕ ਉਚਾਰੇ।
ਸਿੱਖੀ ਧਰਮ ਨਿਬਾਹਿਆ ਮਾਈ, ਸਤਿਗੁਰ ਸਾਈਂ ਤਾਰੇ।

ਸਿੱਖੀ ਸੰਚ ਦੋਇ ਏ ਆਗਜਾ, ਸਤਿਗੁਰ ਦੀ ਹੈ ਮਾਈ।
ਮਾਈ ਦੀ ਰੱਬ ਤੋੜ ਨਿਬਾਹੀ, ਗੁਰ ਨਾਨਕ ਵਡਿਆਈ।
ਪਿਅਰੇ ਪਾਠਕ! ਸੋਚ ਵਿਚਾਰੋ, ਤੋਲੋ ਮਨ ਵਿੱਚ ਆਪੇ।
ਅਪਣਾ ਆਪ ਪ੍ਰੇਖੋ ਮਿਤ੍ਰੋ! ਇਉਂ ਸਚ ਝੂਠ ਸਿਵਾਪੇ।



* ਗੁਰੂ ਨਾਨਕ ਦੇਵ ਜੀ ਦੀ ਪ੍ਰੇਮਣ ਮਾਈ ਭਿਰਾਈ ਦੇ ਘਰ ਗੁਰੂ ਦੇ ਵਿਯੋਗ ਵਿਚ ਗੁਰ ਅੰਗਦ ਜੀ ਆਣ ਲੁਕੇ ਤੇ ਬਾਬਾ ਬੁੱਢਾ ਜੀ ਨੇ ਲਭੇ।

# ੮

# ਪ੍ਰਸੰਗ ਭਾਈ ਰਾਜਨ *

ਵਿੱਚ ਲਹੌਰ ਰਹੇ ਇਕ ਖਤ੍ਰੀ, ਕਾਰ ਬਜਾਜੀ ਕਰਦਾ।
ਖੱਟੇ ਥੋੜਾ, ਖਰਚੇ ਬਹੁਤਾ, ਐਕੁਰ ਜਾਂਦਾ ਭੁਰਦਾ।
ਓੜਕ ਕੱਢ ਦਵਾਲਾ ਬੈਠਾ, ਘਰ ਬਾਹਰ ਸਭ ਵੇਚੇ।
ਗਹਣੇ ਨਾਰਾਂ ਦੇ ਬੀ ਵੇਚੇ, ਲੈਣਾ ਦੇਣਾ ਮੇਚੇ।

ਕੁਦਰਤ ਨਾਲ ਬਰਾਬਰ ਢੁੱਕਾ, ਲੇ ਦੇ ਫਸਤਾ ਚੁੱਕਾ।
ਖਹਿੜਾ ਰਿਣ ਹੱਤਜਾ ਤੋਂ ਛੁੱਟਾ, ਦੇਣਾ ਸਾਰਾ ਮੁੱਕਾ।
ਫੇਰ ਰੁਪੱਯਾ ਲਿਆ ਹੁਦਾਰਾ, ਸਹੁਰੇ ਪਾਸੋਂ ਥੋੜਾ।
ਹੱਟੀ ਖੱਦਰ ਪਾਈ ਮੁੜਕੇ, ਕਰਦਾ ਓੜਾ ਤੋੜਾ।

ਖਰਚ ਘਟਾਯਾ ਕਿੰਨਾਂ ਘਰ ਦਾ, ਪਰ ਲੱਜਾਂ ਨਾ ਛੱਡਣ।
ਡਰਦਾ ਮਰੇ ਭਰਾਵਾਂ ਕੋਲੋਂ ਨੱਕ ਮਤਾਂ ਨਾ ਵੱਢਣ।
ਧੀ ਮੁਟਿਆਰ ਭਈ ਵਰ ਜੁੜਿਆ, ਸਾਹਾ ਬੀ ਆ ਢੁੱਕਾ।
ਖਰਚ ਲਈ ਪਰ ਮਾਲ ਨਹੀਂ ਹੈ, ਝੁੱਗਾ ਸਾਫ ਹੈ ਉੱਕਾ।

ਓਧਰ ਹੱਟੀ ਤੇ ਜੋ ਆਵੇ, ਖਰਚ ਨਾ ਤੁਰਦਾ ਪੂਰਾ।
ਰਾਸ ਨਵੀਂ ਜੋ ਪਾਈ ਸੀਗੀ, ਹੋਣ ਲਗੀ ਹੁਣ ਚੂਰਾ।
ਨਿਰਬਲ ਦੇਹ ਮੁਸ਼ੱਕਤ ਮੇਹਨਤ, ਕਰਨੀ ਮੂਲ ਨ ਜਾਣੇ।
ਕਾਰੀਗਰੀ ਨਾ ਆਵੇ ਕੋਈ, ਹਲ ਵਾਹੁਦ ਨਾ ਜਾਣੇ।

ਇਸ ਔਕੁੜ ਦੀ ਖਬਰ ਚੁਪਾਤੀ, ਕੰਨੇ ਸੰਨੇ ਹਿੱਲੀ।
ਪਰ ਜਿਨ ਸੁਣੀ ਅਸੁਣੀ ਸੁ ਕੀਤੀ, ਜਿਉਂ ਮਚਲਾਈ ਬਿੱਲੀ।
ਸਿੱਖ ਗੁਰੂ ਅੰਗਦ ਦਾ ਪ੍ਰੇਮੀ, 'ਰਾਜਨ' ਨਾਮ ਕਹਾਵੇ।
ਵਿੱਚ ਲਹੌਰ ਰਹੇ ਗੁਰ ਪਜਾਰਾ, ਨੇਕੀ ਕਾਰ ਕਰਾਵੇ।

ਪਾਸ ਪਦਾਰਥ ਸੀਗਾ ਬਹੁਤਾ, ਸਤਿਗੁਰ ਸੀ ਫੁਰਮਾਯਾ।
ਮਾਲਕ ਰੱਬ ਪਦਾਰਥ ਦਾ ਹੈ, ਤੂੰ ਰਾਖਾ ਬਨ ਆਯਾ।
ਗੁਆਇ ਅਵਾਇ ਅਵਾਈ ਸਿੱਟੀ ਨਾਹੀਂ ਨੇਕੀ ਤੇ ਇਸ ਲਾਵੀਂ।
ਪੁੰਨ ਕਰਾਵੀਂ, ਦਾਨ ਕਰਾਵੀਂ, ਮੁਸ਼ਕਲ ਦੂਰ ਕਰਾਵੀਂ।

ਖੁੱਲ੍ਹਾ ਵਰਤੀਂ ਪਰ ਹਿਤ ਇਸਨੂੰ, ਅਧਕਾਰੀ ਨੂੰ ਦੇਵੀਂ,
ਦੇਵੀਂ, ਜੁਗਤ ਨਿਮਾਣੀ ਰੱਖੀਂ, ਮਨ ਵਿਚ ਦੇਕੇ ਮੇਵੀਂ।
ਸੱਜੇ ਦਈਂ ਨ ਜਾਣੇ ਖੱਬਾ, ਦੇ ਕੇ ਸ਼ੁਕਰ ਗੁਜ਼ਾਰੀਂ।
ਤੈਂ ਸਿਰ ਓਸ ਹਸਾਨ ਚੜ੍ਹਾਇਆ, ਤੂੰ ਹੈ ਕਿਸ਼ਤ ਸੁ ਤਾਰੀ।

ਧਨ ਸਾਈਂ ਦਾ ਤੂੰ ਸਾਈਂ ਦਾ, ਸਾਈਂ ਦਾ ਜੋ ਲੈਂਦਾ।
ਤੂੰ ਹੰਕਾਰ ਕਰੇਂ ਕਿਸ ਗਲ ਦਾ, ਰੱਬ ਦਏ ਓਹ ਲੈਂਦਾ।
ਇਹ ਸਿੱਖਜਾ ਸਤਿਗੁਰ ਦੀ ਪਾਕੇ, "ਰਾਜਨ" ਸਿਰ ਧਰ ਲੀਤੀ।
ਕੀਤੀ ਨਾਲ ਪ੍ਰੀਤੀ ਸਾਰੀ ਜੋ ਆਗਜਾ ਗੁਰ ਕੀਤੀ।

ਹੁਕਮ ਅਨੁਸਾਰ ਕਮਾਵੇ ਪੂਰੀ, ਕਸਰ ਨਾ ਬਾਕੀ ਛੱਡੇ।
ਛੱਡੇ ਮਾਨ ਮਹਤ ਦੇ ਗੱਡੇ, ਲਾ ਨੇਕੀ ਦੇ ਅੱਡੇ।
ਇਸਨੇ ਸੁਣਿਆ ਹਾਲ ਬਿਹਾਵਲ, ਉਸ ਖੱਤ੍ਰੀ ਦਾ ਭਾਰਾ।
ਚੱਕ ਪਦਾਰਥ ਥੈਲੀ ਮੋਢੇ, ਖੱਤ੍ਰੀ ਪਾਸ ਸਿਧਾਰਾ।

ਮੁਖ ਥੀਂ ਵਾਕ ਨਿਮਾਣੇ ਭਾਖੇ, ਹਮਦਰਦੀ ਬਹੁ ਕੀਤੀ।
ਥੈਲੀ ਧਰੀ ਓਸਦੇ ਅੱਗੇ, ਪਰ ਉਸ ਮੂਲ ਨਾ ਲੀਤੀ।
ਸਗੋਂ ਗੁਸੈਲਾ ਹੋਕੇ ਕੰਹਦਾ, ਸੁਣ ਓ ਰੱਜੇ ਫਿੱਟੇ?
ਖੱਤ੍ਰੀ ਤਈਂ ਖਰਾਇਤ ਦੇਵੇਂ ਜਾਤ ਕਮੀਨੀ ਭਿੱਟੇ?

ਮੈਨੂੰ ਕੁਈ ਫਕੀਰ ਜਾਣਿਆ, ਕੰਗਲਾ ਕੋਈ ਰਿਵਾਣਾ?
ਲਖ ਦਾਤਾ ਬਣਕੇ ਚੜ੍ਹ ਆਇਓਂ, ਦੇਵੇਂ ਦਾਣ ਪਿਛਾਣਾ?
ਸੁਣ ਏ ਗੁੱਸਾ ਰਾਜਨ ਡਿੱਗਾ, ਪੈਰੀਂ ਪੈ ਬਖਸ਼ਾਯਾ।
ਚੱਕ ਰੁਪੱਯਾ ਉੱਪਰ ਮੋਢੇ, ਘਰ ਅਪਨੇ ਤੁਰ ਆਯਾ।

ਕੀਤਾ ਗੁੱਸਾ ਮੂਲ ਨਾ ਖਾਧੀ ਅਣਖ ਰਿਦੇ ਵਿਚ ਰਾਈ।
ਨੇਕੀ ਦੀ ਜੋ ਸੁਰਤ ਲਗੀ ਸੀ, ਦਿਲ ਤੋਂ ਨਾ ਬਿਸਰਾਈ।
ਦਿਨ ਦੂਏ ਇਕ ਭੇਤੀ ਨੌਕਰ, ਪਾਸ ਓਸਦੇ ਭੇਜਾ।
ਜਿਸਨੇ ਜਾਇ ਕਿਹਾ ਹੇ ਲਾਲਾ! ਖੋਲ੍ਹ ਦਿਖਾ ਦੇ ਰੇਜਾ।

ਖੱਦਰ ਹੈ ਦਰਕਾਰ ਅਸਾਨੂੰ, ਖਰਾ ਕਰੋ ਭਾ ਲਈਏ।
ਖੱਦਰ ਦਿਓ ਅਸਾਂਦੇ ਤਾਈਂ ਆਪ ਰੁਪੱਜੇ ਲਈਏ।
ਬਾਰਾਂ ਗਜ ਵਾਲਾ ਜੋ ਖੱਦਰ, ਖੱਤ੍ਰੀ ਚੱਕ ਦਿਖਾਇਆ।
ਅੱਠ ਗਜਾਂ ਤੇ ਸੌਦਾ ਚੁੱਕਾ, ਪੋਲਾ ਗਾਹਕ ਫਸਾਯਾ।

ਕੱਢ ਰੁਪੱਯਾ ਸੌ ਉਸ ਦਿਤਾ, ਖੱਦਰ ਲੈਣਾ ਕੀਤਾ।
ਦੂਏ ਦਿਨ ਉਸ ਦੇਣਾ ਕੀਤਾ, ਸੌ ਪਹਿਲਾਂ ਲੈ ਲੀਤਾ।
ਇੱਕੁਰ ਰੋਜ਼ ਰੁਪੱਯਾ ਉਸਨੂੰ, ਸੌ ਪਹੁੰਚੇ ਸੀ ਪਹਲੇ।
ਖੱਦਰ ਰੋਜ਼ ਲਿਆ ਓਹ ਦੇਵੇ ਸੌਦਾ ਚਲਦਾ ਸਹਲੇ।

ਇਕ ਹਜ਼ਾਰ ਜਦੋਂ ਖੱਟੀ ਦਾ, ਖੱਤ੍ਰੀ ਦੇ ਘਰ ਵੜਿਆ।
ਤਦ ਗਾਹਕ ਫਿਰ ਨਜ਼ਰ ਨ ਆਯਾ, ਨਾ ਫਿਰ ਖੱਦਰ ਖੜਿਆ।
ਲਾਕੇ ਅੱਧ ਰੁਪੰਯਾ ਉਸਨੇ, ਪੁਤ੍ਰੀ ਕਾਜ ਰਚਾਯਾ।
ਅੱਧਾ ਹੱਟੀ ਦੇ ਵਿੱਚ ਪਾਯਾ, ਹੱਟੀ ਮਾਲ ਵਧਾਯਾ।

ਤੁਰ ਰੁਜ਼ਗਾਰ ਪਿਆ ਇਉਂ ਉਸਦਾ, ਬਾਲ ਬੱਚਿਆਂ ਪਾਲੇ।
ਉਮਰ ਗੁਜ਼ਾਰੇ ਸੁੱਖਾਂ ਸੰਦੀ, ਦਿਨ ਬੇਫਿਕਰੀ ਜਾਲੇ।
ਖੁਰ ਭਈ ਗੁਰ ਅੰਗਦ ਤਾਈਂ 'ਰਾਜਨ' ਦਾਨੀ ਹੋਇਆ।
ਜੈਸਾ ਆਪ ਕਿਹਾ ਸੀ ਉਸਨੂੰ, ਐਸਾ ਹੀ ਹੈ ਹੋਇਆ।

ਜਦ ਦਰਸ਼ਨ ਨੂੰ ਗਿਆ ਖਡੂਰੇ, ਸਤਿਗੁਰ ਥਾਪੀ ਦਿੱਤੀ।
ਹੋਇ ਪਰਸੰਨ ਅਸੀਸ ਏ ਆਖੀ, ਹੇ ਰਾਜਨ ਰਸ ਮਿੱਤੀ।
ਤੂੰ ਮਾਲਕ ਦਾ ਸੇਵਕ ਪੂਰਾ, ਸੇਵਾ ਠੀਕ ਕਮਾਈ।
ਉਸਦੀ ਦਿੱਤੀ ਦੌਲਤ ਵਰਤੀ ਹੁਕਮ ਵਿਖੇ ਹੈ ਲਾਈ।

ਜਨਮ ਮਰਨ ਦੇ ਬੰਧਨ ਟੁੱਟੇ, ਟੁੱਟੀ ਤ੍ਰਿਸ਼ਨ ਅਸਾਈ।
ਟੁੱਟੀ ਆਵਾ ਜਾਵੀ ਤੇਰੀ, ਟੁੱਟੀ ਘੁੰਮ ਘੁਮਾਈ।
ਬੱਝੀ ਲਿਵ ਦੀ ਤਾਰ ਸੁਹਾਵੀ, ਸੁਰਤ ਸੁਚਰਨ ਬੰਧਾਈ।
ਬੱਝੀ ਪ੍ਰੀਤ ਪ੍ਰਭੂ ਸੰਗ ਤੇਰੀ, ਜੋ ਚਰਨਨ ਲੈ ਜਾਈ।

ਜੀਵਨ ਮੁਕਤ ਭਿਆ ਨਿਰਵਾਨੀ, ਜੀਵਤ ਮਿਰਤਕ ਹੋਇਆ।
ਮਰ ਕੇ ਜੀਵ ਜੀਵ ਕੇ ਮਰਿਆ, ਫਿਰ ਸੁਰਜੀਤ ਸੁ ਹੋਇਆ।
ਆਤਮ ਗਹਰ ਗੰਭੀਰ ਸਮੁੰਦਰ ਤੂੰ ਮਛਲੀ ਤਿਸ ਮਾਹੀਂ।
ਅੰਤ ਨ ਲਹੈ ਮਾਣ ਪਰ ਮੌਜਾਂ, ਮੌਜਾਂ ਮਾਹਿ ਸਮਾਹੀਂ।

ਸੁਣ ਪਾਠਕ! ਹੈ ਦਾਨ ਕਰਨ ਦਾ ਵੱਲ ਅਨੋਖਾ ਭਾਈ।
ਭਾਈ ਰਾਜਨ ਨੇ ਹੈ ਜਿਸਦੀ, ਪਟੜੀ ਬੰਨ੍ਹ ਦਿਖਾਈ।
ਦਾਨੀ ਹੋਇ, ਹੋਇ ਤਾਂ ਐਸਾ, ਜੈਸਾ ਕਰ ਦਿਖਲਾਯਾ।
ਕੀਤਿਆਂ ਜਿਸਦੇ ਹੋਵੇ ਮੰਗਲ, ਆਖਣ ਨਾ ਬਣ ਆਇਆ।



* ਰਾਜਨ ਨੇ ਲਾਹੌਰ ਦੇ ਵਿਹਾਰੋਂ ਟੁੱਟੇ ਖੱਤ੍ਰੀ ਪਾਸੋਂ ਮਹਿੰਗਾ ਖੱਦਰ ਖਰੀਦ ਕੇ ਸਸਤਾ ਉਸੇ ਪਾਸ ਵੇਚਿਆ ਇਕੁਰ ਗੁਪਤ ਦਾਨ ਕਰਕੇ ਗੁਰੂ ਦੀਆਂ ਖੁਸ਼ੀਆਂ ਲਿਤੀਆਂ।

# ੯

# ਪ੍ਰਸੰਗ ਭਾਈ ਮੱਲੂ *

ਚਾਕਰ ਦੌਲਤਵੰਦ ਸੀ, ਤੁਰਕਾਂ ਦਾ ਮੱਲੂ।
ਪਤਵੰਤਾ ਸੀ ਬਹੁਤ ਹੀ, ਧਨ ਭਰਿਆ ਪੱਲੂ।
ਉਮਰਾ ਲੰਘੀ ਬਿਰਧ ਸੀ ਹੁਣ ਹੁੰਦਾ ਜਾਂਦਾ।
ਹੋਰ ਹੋਰ ਮੈਂ ਸੰਚ ਲਾਂ, ਲਬ ਵਧਦਾ ਜਾਂਦਾ।

ਤ੍ਰਿਸ਼ਨਾ ਨਾਲੇ ਵਧ ਗਈ ਦਿਨ ਘਟਦੇ ਜਾਂਦੇ।
ਜਿਉਂ ਦਿਨ ਘਟਦੇ ਰਾਤ ਦੇ ਪਲ ਵਧਦੇ ਜਾਂਦੇ।
ਇਕ ਦਿਹਾੜੇ ਕਿਸੇ ਨੇ, ਹੋ ਨਿਰ ਭੈ ਭਾਈ।
ਮੱਲੂ ਨੂੰ ਏ ਸਿਖਿਆ, ਬਿਨ ਸੰਕ ਸੁਣਾਈ।

ਕੀਤੀ ਕਰੜੀ ਚਾਕਰੀ, ਤੁਰਕਾਨਾ ਕੇਰੀ।
ਭੁੱਖ ਤ੍ਰਿਖਾ ਛਡ ਨੀਂਦ ਵਾਹੁ ਏ ਕਿਸਮਤ ਤੇਰੀ।
ਟਕੇ ਬਹੁਤ ਹਨ ਖਾਣ ਨੂੰ, ਜਦ ਤਕ ਹੋ ਜੀਂਦੇ।
ਪਾਇ ਅਜ਼ਾਬਾਂ ਕਾਸਨੂੰ, ਹੋ ਪਏ ਮਰੀਂਦੇ।

ਕਰਦੇ ਕਰਦੇ ਨੌਕਰੀ, ਅਜ ਧੌਲੇ ਆਏ।
ਹੁਣ ਦਿਨ ਕੱਟੋ ਸੁੱਖ ਦੇ, ਕੁਝ ਭਲਾ ਕਮਾਏ।
ਨਾਲ ਨ ਕੋਈ ਲੈ ਗਿਆ, ਜਿਨ ਲੱਖਾਂ ਮੰਦਰ।
ਤਖਤ ਬਿਰਾਜਣ ਅਮਰ ਕਰ ਘਰ ਲੱਖਾਂ ਸੰਦਰ।

ਲੱਖਾਂ ਸੀਸ ਨਿਵਾਂਵਦੇ, ਝੂਕ ਕਰਨ ਸਲਾਮਾਂ।
ਰਾਤ ਦਿਨੇ ਸੀ ਵੱਜਦਾ, ਰਣਜੀਤ ਦਮਾਮਾ।
ਦਾਰਾ ਅਤੇ ਦਲੀਪ ਸੇ, ਸ਼ਾਹ ਭਏ ਸਿਕੰਦਰ।
ਕਰਣ ਬਿਕ੍ਰਮਾਂਦੱਤ ਸੇ, ਵਰਤੇ ਜਗ ਅੰਦਰ।

ਪਾਂਡਵ ਕੈਰਵ ਸੂਰਮੇਂ ਬਾਂਕੇ ਬਲ ਜੋਧੇ।
ਪਰਸਰਾਮ ਜਿਨ ਛੱਤ੍ਰੀ, ਮਾਰੇ ਕਰ ਕ੍ਰੋਧੇ।
ਦਸਰਥ ਰਾਜਾ ਰਾਮ ਜੀ ਨਲ ਦਮਨ ਬਿਲਾਏ।
ਰਾਵਣ ਵਰਗੇ ਧਰਤ ਨੇ ਵਿਚ ਗਰਦ ਮਿਲਾਏ।

ਹੱਥੋਂ ਖਾਲੀ ਤੁਰ ਗਏ, ਜੋ ਲੱਖਾਂ ਵਾਲੇ।
ਪਾਤਸ਼ਾਹ ਉਮਰਾਉ ਕੀ, ਕੀ ਦੌਲਤ ਵਾਲੇ।
ਫਿਰ ਕਿਉਂ ਭੁੱਲੇਂ ਮੱਲੂਆ ! ਤੂੰ ਸਮਾਂ ਗੁਆਵੇਂ।
ਮੌਤ ਦਮਾਮਾਂ ਵੰਜਸੀ ਫਿਰ ਪੱਛੋਤਾਵੇਂ।

ਤੁਰਕਾਂ ਦੀ ਹੁਣ ਚਾਕਰੀ ਛਡ ਦੇਵੋ ਕਰਨੀ।
ਜਿਤਨੀ ਹੋਈ ਨਿਭ ਗਈ, ਪਉ ਕਰਤੇ ਸਰਨੀ।
ਜਿਸ ਰਬ ਦਿੱਤੇ ਪ੍ਰਾਣ ਦਾਨ ਹੁਣ ਯਾਦ ਕਰੀਜੇ।
ਨਹੀਂ ਤਾਂ ਬੇਮੁਖ ਹੋਇਕੇ ਪਛਤਾਹਿ ਮਰੀਜੇ।

ਸੁਣ ਏ ਵਾਕ ਜੁ ਸੱਚ ਦੇ, ਦਿਲ ਮੱਲੂ ਹਿਲਿਆ।
ਦਿਲ ਵਿਚ ਸੋਚੇ ਸੱਚ ਹੈ, ਮੈਂ ਝੁੱਗਾ ਗਲਿਆ।
ਹਾਇ! ਹਾਇ! ਦੇਹ ਪਾਇਕੇ ਕੁਝ ਭਲਾ ਨ ਕੀਤਾ।
ਨਾਮ ਨ ਲੀਤਾ ਰਬ ਦਾ, ਚਿਤ ਚਰਨ ਨਾ ਸੀਤਾ।

ਨਿਗੁਰੇ ਹੋਕੇ ਜੀਣ ਤੋਂ ਹੈ ਚੰਗਾ ਮਰਨਾ।
ਇਹ ਮਾਇਆ ਜਗ ਮੋਹਣੀ, ਇਨ ਸੰਗ ਨਾ ਤੁਰਨਾ।
ਮੈਂ ਜਾਨਿਆ ਮੈਂ ਜੀਂਵਦਾ, ਮਾਨੁੱਖ ਕਹਾਵਾਂ,
ਪਰ ਅਜ ਲਗੀ ਸੱਚ, ਹਾਇ ! ਬੇਮੁੱਖ ਸਿਧਾਵਾਂ।

ਕੀ ਦੇਵਾਂ ਮੂੰਹ ਜਾਇਕੇ, ਮਾਲਕ ਦੇ ਤਾਈਂ।
ਭਲਾ ਨ ਕੀਤਾ ਜੱਗ ਵਿੱਚ ਸਭ ਕਾਰ ਕਮਾਈ।
ਹਾ ਹਾ! ਪ੍ਰਭ ਜੀ! ਰੱਖ ਲੈ, ਮੈਂ ਜਨਮ ਗਵਾਯਾ।
ਕੌਡੀ ਦੇ ਮੁਲ ਠੀਕ ਹੈ, ਮੈਂ ਲਾਲ ਗਵਾਇਆ।

ਇਹ ਕੁਝ ਕੰਹਦਾ ਮੁੱਖ ਥੀ ਡਡਿਆਇਆ ਰੋਯਾ।
ਹੋਸ਼ ਨ ਰਹੀ ਸਰੀਰ ਨੂੰ ਹੜ ਹੰਝੂ ਚੋਇਆ।
ਮੰਨ ਵਿੱਚ ਉੱਠ ਵਿਰਾਗ ਨੇ ਕਰ ਜੋਸ਼ ਹਲਾਯਾ।
ਦੁਨੀਆਂ ਕੌੜੀ ਭਾਸਦੀ, ਦੁਖ ਨਜਰੀ ਆਇਆ।

ਹੋਇ ਵਿਰਾਗੀ ਚੱਲਿਆ, ਗੁਰ ਭਾਲਣ ਤਾਈ।
ਸੂੰਹ ਪਰ ਓਸੇ ਸਿੱਖ ਨੇ, ਸੀ ਉਸਨੂੰ ਪਾਈ।
ਮੱਲੂ ਹਿਰਦਾ ਵਿਗਸਿਆ, ਗੁਰ ਦਰਸ਼ਨ ਕਰਿਆ।
ਡਿੱਗਾ ਹੋਇ ਚੁਫਾਲੜਾ ਸਿਰ ਚਰਨੀਂ ਧਰਿਆ।

ਚਰਨ ਹੰਝੂਆਂ ਸੰਗ ਧੋਇ, ਪਰ ਸੁਰਤ ਨ ਰਾਈ।
ਦਰਸ਼ਨ ਪਰਸ਼ਨ ਚਰਨ ਕਰ, ਚਿਤ ਉੱਡੀ ਕਾਈ।
ਸਤਿਗੁਰ ਪਿਆਰੇ ਬਿਰਦ ਪਾਲ, ਨਿਜ ਦਾਸ ਉਠਾਯਾ।
ਬਿਮਲ ਵਿਰਾਗੀ ਜਾਨਕੇ, ਦੇ ਪਿਆਰ ਉਠਾਯਾ।

ਸਿੱਖਜਾ ਦਿੱਤੀ ਸਤਿਗੁਰਾਂ, ਹੁਣ ਸੇਵ ਕਮਾਵੋ।
ਸੇਵਾ ਕੀਤੇ ਬਾਝ ਨਾ, ਫਲ ਮੂਲੋਂ ਪਾਵੋ।
ਮੱਲੂ ਸੇਵਾ ਲੱਗਿਆ, ਗੁਰ ਵਾਕ ਕਮਾਇਆ।
ਸੇਵਾ ਦੇ ਵਿਚ ਦੇਹ ਨੂੰ, ਮਨ ਨਾਲ ਲਗਾਇਆ।

ਜਿਉਂ ਜਿਉਂ ਸੇਵ ਕਮਾਂਵਦਾ, ਮਨ ਨਿਰਮਲ ਹੋਂਦਾ।
ਜਿਉਂ ਜਿਉਂ ਨੀਰ ਵਗਾਂਵਦਾ, ਪਾਪਾਂ ਤੋਂ ਰੋਂਦਾ।
ਤਿਉਂ ਤਿਉਂ ਮਨ ਦੀ ਮੈਲ ਲਹ, ਹਟਦੀ ਸੀ ਕਾਈ।
ਇਕ ਦਿਨ ਚਲੀ ਹਨੇਰੜੀ, ਮੀਂਹ ਛਹਬਰ ਲਾਈ।

ਪਾਲਾ ਕੱਕਰ ਪੈ ਰਿਹਾ, ਜਿਉਂ ਢਾਢੂ ਵੱਜੇ।
ਬਿਜਲੀ ਲਿਸ਼ਕੇ ਕੜਕਦੀ, ਅਰ ਬਾਦਲ ਗੱਜੇ।
ਮੱਲੂ ਕੀਆ ਅਰਾਮ ਨਾ, ਨਾ ਅੰਦਰ ਵੜਿਆ।
ਕਹਰ ਕੁਦਰਤੀ ਵੇਖਕੇ, ਚਾ ਸੇਵਾ ਚੜ੍ਹਿਆ।

ਅੱਗ ਭਖਾਇ ਅੰਗੀਠੀਆਂ, ਲੈ ਕੁਟੀਆ ਜਾਵੇ।
ਸੰਗਤ ਤਈਂ ਪੁਚਾਂਵਦਾ, ਫਿਰ ਲੈ ਲੈ ਆਵੇ।
ਸੰਗਤ ਕਈ ਸੌ ਤੀਕ ਸੀ, ਗੁਜਰਾਤੋਂ ਆਈ।
ਵਿਚ ਖਡੂਰੇ ਮਸਾਂ ਹੀ, ਸੀ ਭਈ ਸਮਾਈ।

ਕੋਠੇ ਕੋਠੇ ਦੇ ਵਿਖੇ, ਸਨ ਲੋਕੀ ਉਤਰੇ।
ਕੰਬਦੇ ਪਾਲੇ ਨਾਲ ਸੇ, ਬਚ ਬੋਲਹਿ ਤੁਤਰੇ।
ਸਭ ਨੂੰ ਸਭ ਦੇ ਅੰਦਰੀ, ਅੰਨ ਪਾਣੀ ਦਿੱਤਾ।
ਭੁੱਖਾ ਕਿਸੇ ਨਾ ਰੱਖਿਆ, ਜੋ ਮੰਗਿਆ ਦਿੱਤਾ।

ਹੋਏ ਸਭ ਸੰਤੁਸ਼ਟ ਸੇ, ਰੈਨ ਅੱਧੀ ਬੀਤੀ।
ਮੱਲੂ ਸੇਵ ਕਮਾਂਵਦੇ, ਬੱਸ ਅਜੇ ਨਾ ਕੀਤੀ।
ਜਾਣ ਸਵੇਲਾ ਹੋਗਿਆ, ਦੀਵਾਨ ਲਗੇਗਾ।
ਸੰਗਤ ਔਖੀ ਹੋਇਗੀ, ਖੂਹ ਨਹੀਂ ਵਗੇਗਾ।

ਤਾਤੇ ਪਾਣੀ ਖਿੱਚਕੇ ਕਰ, ਗਰਮ ਸੁ ਦੀਜੈ।
ਦੋ ਵਜਦੇ ਤੋਂ ਪਹਲੜੇ, ਸਭ ਤਿਆਰ ਕਰੀਜੈ।
ਐਸਾ ਕੀਤਾ ਮੱਲੂਏ, ਸਭ ਸਿਰੇ ਚੜ੍ਹਾਯਾ।
ਤੱਤੇ ਪਾਣੀ ਸਾਰਿਆਂ, ਇਸ਼ਨਾਨ ਕਰਾਇਆ।

ਭੋਗ ਪਿਆ ਜਦ ਵਾਰ ਦਾ, ਕੀ ਦੇਖਣ ਸਾਰੇ।
ਮੱਲੂ ਪਿਆ ਬਿਹੋਸ਼ ਹੈ, ਦੇਹ ਭਈ ਨੀਲਾਰੇ।
ਸਤਿਗੁਰ ਜਾਣੀ ਜਾਣ ਸੇ, ਆ ਟੁੰਬ ਉਠਾਯਾ।
ਸਿਰ ਤੇ ਦੇ ਦਲਾਸੜਾ, ਏਹ ਵਾਕ ਅਲਾਯਾ।

ਭਾਈ ਮੱਲੂ ਘਾਲ ਹੈ, ਪ੍ਰਭ ਪੂਰੀ ਕੀਤੀ।
ਕੀਤੀ ਪਿਛਲੀ ਪਾਪ ਦੀ, ਧੋ ਸੇਵਾ ਲੀਤੀ।
ਲੀਤੀ ਤੈਨੇ ਸਰਨ ਸੁਰਤ ਸੇਵਾ ਸੰਗ ਸੀਤੀ।
ਸੀਤੀ ਜੁੜੀ ਸੁ ਜੁੜ ਗਈ, ਬਝ ਗਈ ਪ੍ਰੀਤੀ।

ਪ੍ਰੀਤੀ ਨੇ ਲੈ ਮੇਲਿਆ, ਸੰਗਤ ਦਾ ਵਾਲੀ।
ਵਾਲੀ ਸਾਰੇ ਜਗਤ ਦਾ ਸਿੱਖਾਂ ਪ੍ਰਤਿਪਾਲੀ।
ਹੇ ਪਾਠਕ ! ਕੁਝ ਸੋਚ ਕਰ ਮਨ ਅਪਣੇ ਸੋਚੀਂ।
ਕਦੀ ਅਸਾਂ ਬੀ ਸੋਚ ਹੈ, ਸੇਵਾ ਦੀ ਸੋਚੀ?

ਹੱਥੀਂ ਸੰਗਤ ਸੇਵ ਪੈਰ, ਗੁਰ ਮਾਰਗ ਸਫਲੇ।
ਬਿਨਾ ਸੇਵ ਧ੍ਰਿਗ ਜੀਵਣਾ, ਧ੍ਰਿਗ ਜੀਵਨ ਅਫਲੇ।



* ਤੁਰਕਾਂ ਦੀ ਨੌਕਰੀ ਵਿਚ ਬੁੱਢੇ ਹੋ ਗਏ ਮੱਲੂ ਨੇ ਕਿਸੇ ਸਿਖ ਦੇ ਉਪਦੇਸ਼ ਤੋਂ ਗੁਰ ਅੰਗਦ ਜੀ ਦੇ ਦਰਸ਼ਨ ਕਰਕੇ ਆਗਿਆ ਅਨੁਸਾਰ ਸੇਵਾ ਵਿਚ ਲਗਾ। ਏਕਰਾਂ ਸਾਰੀ ਰਾਤ ਠੰਡ ਵਿਚ ਸੰਗਤਾਂ ਨੂੰ ਅਗ ਸਿਕਾਂਵਦਾ ਤੇ ਗਰਮ ਪਾਣੀ ਨਾਲ ਇਸ਼ਨਾਨ ਕਰਵਾਉਂਦਾ ਬੇ ਸੁਰਤ ਹੋ ਗਿਆ। ਗੁਰੂ ਜੀ ਨੇ ਸਾਰ ਲੀਤੀ ਤੇ ਖੁਸ਼ੀਆਂ ਦਾ ਭਾਗੀ ਹੋਇਆ।

# ੧੦

# ਪ੍ਰਸੰਗ ਭਾਈ ਕੇਦਾਰਾ*

ਪਿਤਾ ਪਦਾਰਥ ਛੱਡਕੇ, ਪਰਲੋਕ ਸਿਧਾਈ।
ਰਿਹਾ ਕਿਦਾਰਾ ਬਾਲ ਸੀ ਛੇ ਸਾਰੇ ਭਾਈ।
ਪੰਜੇ ਵਡੇ[੧] ਫਸ ਗਏ ਪੰਜਾਂ[੨] ਦੇ ਪੰਜੇ[੩]।
ਕਾਰ ਵਿਆਹਰ ਤਿਆਗ ਕੇ, ਮਲ ਬੈਠੇ ਮੰਜੇ।

ਵਿੱਚ ਵਿਕਾਰਾਂ ਤਨ ਲਗੇ, ਵਿੱਚ ਵਿਸ਼ਜਾਂ ਮਾਯਾ।
ਕਹੀ ਲਗੀ ਉਸ ਧਨ ਤਈ ਜੋ ਪਿਤਾ ਕਮਾਯਾ।
ਨੈਂ ਚਾਂਦੀ ਦੀ ਘਰੇ ਤੋਂ ਵਗ ਬਾਹਰ ਜਾਂਦੀ।
ਵੇਸ਼ਜਾ ਅਤੇ ਕਲਾਲ ਦੇ ਵੜ ਛੇਤਰ ਜਾਂਦੀ।

ਏਕੁਰ ਰੁੜ੍ਹਿਆ ਸੰਚਿਆ ਕਖ ਰਿਹਾ ਨ ਬਾਕੀ।
ਤਿਲਕੀ ਦੌਲਤ ਐਕੁਰਾਂ, ਜਿਉਂ ਸਾਬਣ ਚਾਕੀ।
ਰੋਗੀ ਨਾਲੇ ਹੋ ਗਏ, ਫਿਟ ਗਈਆਂ ਕਾਇਆਂ।
ਦੁੱਖਾਂ ਚਾਰ ਚੁਫੇਰਿਓਂ, ਆ ਡੇਰਾ ਲਾਇਆ।

ਟੁੱਕੋਂ ਆਤਰ ਹੋ ਗਏ, ਵਿਕ ਗਏ ਵਸੇਬੇ।
ਮੂਲੋਂ ਖਾਲੀ ਹੋ ਗਏ, ਖੀਸੇ ਤੇ ਜੇਬੇ।
ਕੁਰਬਲ ਕੁਰਬਲ ਮਚ ਗਈ, ਘਰ ਬਾਲਕ ਰੋਂਦੇ।
ਮਾਰਨ ਆਹੀਂ ਵਹੁਟੀਆਂ, ਸਾਕ ਆਨ ਨ ਛੋਂਦੇ।

ਢੁੱਕਣ ਨੇੜੇ ਮਿਤ੍ਰ ਨਾ, ਕੋ ਸਾਰ ਨ ਲੈਂਦਾ।
ਦੇਇ ਦਿਲਾਸਾ ਨਾ ਕੁਈ, ਸਭ ਵਾਕਹਿ ਕਹਿੰਦਾ।
ਦੇਖ ਕਿਦਾਰਾ ਹਾਲ ਏ, ਘਬਰਾਯਾ ਭਾਰਾ।
ਛੋਟਾ ਸੀ ਏਹ ਸਭ ਤੋਂ, ਪਰ ਕੁਲ ਦਾ ਤਾਰਾ।

---

੧. ਕਿਦਾਰੇ ਤੋਂ ਵਡੇਰੇ ਪੰਜੇ ਭਰਾ।

੨. ਕਾਮ ਕ੍ਰੋਧ ਲੋਭ ਮੋਹ ਹੰਕਾਰ।

੩. ਕਾਬੂ ਵਿਚ।

ਮਾਲ ਜੋ ਮਿਲਯਾ ਪਿਤਾ ਦਾ, ਉਸ ਨਾਹਿ ਵੰਜਾਯਾ।
ਲਾਇ ਵਿਹਾਰ ਵਪਾਰ ਤੇ, ਨਾਲ ਹੋਰ ਰਲਾਯਾ।
ਦੇਖ ਭਰਾਵਾਂ ਦੀ ਦਸ਼ਾ, ਘਬਰਾਯਾ ਭਾਰਾ।
ਮਨ ਵਿਚ ਸੋਚੇ ਕਾਮ ਨੇ ਏ ਟੱਬਰ ਮਾਰਾ।

ਅਗਨ ਬਲੇ ਹੈ ਜਗਤ ਵਿਚ, ਮੋਹ ਮਾਯਾ ਭਾਰੀ।
ਵਿਸ਼ਿਆਂ ਕੋਲੇ ਮਧ ਰਹੇ, ਉਡ ਰਹੀ ਚੰਗਾਰੀ।
ਕੋਈ ਚਿਣੰਗ ਜੇ ਆ ਪਵੇ, ਮੇਰੇ ਬੀ ਉੱਤੇ।
ਅੱਚਣਚੇਤ ਅਚੇਤਿਆਂ, ਜਾਂ ਹੋਇਆ ਸੁੱਤੇ।

ਮੈਂ ਬੀ ਇੱਕੁਰ ਸੜ ਮਰੂੰ! ਹਾ ਕਾਂਬਾ ਆਵੇ।
ਥਰਹਰ ਜੀਅੜਾ ਡੋਲਦਾ, ਮਨ ਬਹਿੰਦਾ ਜਾਵੇ।
ਕੋਈ ਕਰਾਂ ਉਪਾਉ ਮੈਂ, ਬਚ ਜਾਵਾਂ ਕਿੱਕੁਰ।
ਤੱਤੀ ਵਾਉ ਨ ਆ ਲਗੇ, ਮੈਂ ਜੀਵਾਂ ਤਿੱਕੁਰ।

ਹੋਇ ਉਦਾਸ ਪੁਛਾਂਵਦਾ, ਕੋ ਪੰਧ ਬਤਾਵੇ।
ਪੁਛਦੇ ਰਾਹੀ ਨੂੰ ਕੁਈ, ਚਾ ਰਸਤੇ ਪਾਵੇ।
ਰਸਤੇ ਪਾਵੇ ਕੌਣ, ਜੋ ਹੋ ਰਸਤੇ ਜਾਂਦਾ।
ਰਸਤੇ ਸਿੱਧੇ ਜਾਂਵਦਾ, ਸੋ ਨਜ਼ਰ ਨ ਆਉਂਦਾ।

ਘਰ ਘਰ ਕ੍ਰੋਧ ਅਰ ਕਾਮ ਦੀ ਉਸ ਅੱਗ ਦਿਸਾਵੇ।
ਕਿਧਰੇ ਭਾਂਬੜ ਮਚ ਰਹੀ, ਕਹਿੰ ਲਾਟ ਬਲਾਵੇ।
ਕਿਧਰੇ ਮਘਦੀ ਕੋਲਿਆਂ, ਕਹਿੰ ਕਿਣੰਗ ਚੁਆਤੀ।
ਭਾਲ ਰਿਅਹਾ ਪਰ ਨਾ ਮਿਲੀ, ਕਿਧਰੇ ਬੀ ਸ਼ਾਂਤੀ।

ਇਕ ਦਿਹਾੜੇ ਕੀ ਸੁਣੇ, ਹਮਸਾਯਾ ਮੋਯਾ।
ਸੀਗਾ ਸ਼ੀਂਹ ਜੁਆਨ ਓਹ, ਨਿਤ ਨਵਾਂ ਨਰੋਆ।
ਕਿੱਕੁਰ ਛੇਤੀ ਮਰ ਗਿਆ? ਤਦ ਪਤਾ ਸੁ ਲਗਾ।
ਅੰਗਦ ਗੁਰ ਦਾ ਸਿਖ ਏ ਬਣ ਗਇਆ ਸੀ ਗਾ।

ਕਾਮ ਕ੍ਰੋਧ ਨੂੰ ਜਿਤ ਕੇ, ਉਪਾਰੀ ਹੋਯਾ।
ਭਜਨ ਕਰੇ ਨਿਰੰਕਾਰ ਦਾ, ਦੁਖ ਸਗਲਾ ਖੋਯਾ।
ਬੇਗਮ ਵਿਧਵਾ ਸ਼ੈਹਰ ਦੀ ਪਿਖ ਮੋਹਤ ਹੋਈ।
ਪਾਸ ਬੁਲਾਇਆ ਬਹੁਤ ਹੀ, ਫੜ ਚਰਨਾਂ ਰੋਈ।

ਖੋਟਾ ਮਤਲਬ ਆਖਦੀ, ਦੇ ਲਾਲਚ ਭਾਰੀ।
ਭਾਈ 'ਸੋਹਣੇ" ਚਾੜ੍ਹਿਆ ਨੱਕ ਜਿਵੇਂ ਕਟਾਰੀ।
ਦਾਉ ਪੇਚ ਓ ਕਰ ਰਹੀ, ਸਿੱਖ ਸਿਦਕ ਨ ਹਾਰੇ।
ਲਾਲਚ ਦੌਲਤ ਰੂਪ ਨੂੰ ਸਿਖ ਮਾਰ ਪ੍ਰਹਾਰੇ।

ਓੜਕ ਬੇਗਮ ਰੋਹ ਭਰੀ, ਡਰ ਦਾਬੇ ਆਈ ਅੱਗੇ ਸਿੱਖ
ਅਹਿੱਲ ਦੇ, ਪੇਸ਼ ਗਈ ਨ ਕਾਈ।
ਅੰਤ ਫਰੇਬ ਨਾਲ ਹੈ, ਉਸ ਮਾਰ ਮੁਕਾਯਾ।
ਧਰਮ ਨ ਦਿੱਤਾ ਸਿੱਖ ਨੇ ਦੇ ਜੀਉ ਗਵਾਯਾ।

ਮੋਯਾ ਮੌਤ ਸੁਲੱਖਣੀ, ਬੇਦਾਗ ਗਿਆ ਹੈ।
ਆਤਮ ਚਿੱਟਾ ਬਰਫ ਜਿਉਂ, ਲੈ ਨਾਲ ਗਿਆ ਹੈ।
ਦੇਹ ਕੰਬੀ ਦਿਲ ਹਿੱਲਿਆ, ਰਤ ਨੈਣੋਂ ਰੁੰਨਾਂ।
'ਵਾਹ ਵਾਹ ਕੰਹਦਾ "ਸੋਹਣਿਆਂ! ਤੂੰ ਸੋਹਣਾ ਪੁੰਨਾ।

ਧ੍ਰਿਗ ਮੇਰੇ ਨ ਜਾਣਿਆ, ਤੂੰ ਗੁਆਂਢ ਵਸੇਂਦਾ।
ਰਿਹਾ ਪਿਆਸਾ ਨੀਰ ਤੋਂ ਮੈਂ ਪਾਸ ਰਹੇਂਦਾ।
ਦੱਸ ਤੁਰੀ ਓ ਪਜਾਰਿਆ! ਓਹ ਸਤਿਗੁਰ ਪੂਰਾ।
ਜਿਸ ਦੀ ਚਰਨੀਂ ਲੱਗ ਕੇ ਤੂੰ ਹੋਇਆ ਸੂਰਾ"।

ਇੱਕੁਰ ਹੋਇ ਵੈਰਾਗੀਆ ਕੇਦਾਰਾ ਭਾਰੀ।
ਪਤੇ ਪੁਛੇਂਦਾ ਗੁਰੂ ਦੇ ਜੋ ਕਰਦਾ ਕਾਰੀ।
ਸੋਹਣੇ ਦੀ ਜੋ ਨਾਰ ਸੀ, ਵਿੱਚ ਸਿੱਖੀ ਪੂਰੀ।
ਉਸਨੇ ਪਤਾ ਬਤਾਇਆ, ਗੁਰ ਰਹੇ ਖਡੂਰੀ।

ਕਰ ਸ਼ੁਕਰਾਨਾ ਓਸਦਾ, ਤੁਰ ਪਿਆ ਕਿਦਾਰਾ।
ਪਹੁੰਚਾ ਵਿੱਚ ਖਡੂਰ ਦੇ, ਦੇਖਜਾ ਗੁਰਦੁਆਰਾ।
ਲੱਗਾ ਦੇਖ ਦੀਵਾਨ ਹੈ, ਗੁਰ ਮੰਝ ਸੁਹਾਵੇ।
ਜਗਦੀ ਉੱਤਮ ਜੋਤ ਹੈ, ਪ੍ਰਕਾਸ਼ ਕਰਾਵੇ।

ਤਨ ਸੀਤਲ ਮਨ ਠਰ ਗਿਆ, ਸਿਰ ਪਾਇ ਸੁਗੰਧੀ।
ਖੀਵਾ ਐਸਾ ਹੋ ਗਿਅ, ਜਿਉਂ ਅਤਰਾਂਗੰਧੀ।
ਚਰਨੀਂ ਡਿੱਗਾ ਗੁਰਾਂ ਦੇ, ਦੇ ਦਿਲੋਂ ਦੁਹਾਈ।
ਚਰਨੀਂ ਢੱਠਾ ਆਪਦੀ ਰਖ ਲਓ ਗੁਸਾਈਂ।

ਕਾਮ ਕ੍ਰੋਧ ਦੀ ਅਗਨ ਹੈ, ਸਭ ਪਾਸੇ ਭੜਕੀ।
ਰੱਖੋ ਦੀਨਾ ਨਾਥ ਜੀ, ਮੈਂ ਜਾਉਂ ਨ ਫੜਕੀ।
ਬਨ ਨੂੰ ਲੱਗੀ ਅੱਗ ਹੈ, ਇਉਂ ਸਤਿਗੁਰ ਬੋਲੇ।
ਕਿੱਕੁਰ ਬਚੇ ਮ੍ਰਿਗਾਵਲੀ ਦੱਸ ਸਾਨੂੰ ਖੋਲ੍ਹੇ।

ਕਹੇ ਕਿਦਾਰਾ ਗੁਰੂ ਜੀ! ਮੈਂ ਮੂਰਖ ਭਾਰਾ।
ਕਰੋ ਦਇਆ ਗੁਰ ਤੁੱਠ ਕੇ, ਹੋ ਪਾਰ ਉਤਾਰਾ।
ਸਤਿਗੁਰ ਕੀਤਾ ਬਚਨ ਏ, ਜੋ ਬਨ ਤੋਂ ਨੱਸੇ।
ਕੁੱਦੇ ਵਿਚ ਦਰਯਾਇ ਦੇ, ਓਹ ਸੁਖੀਆ ਵੱਸੇ।

ਅੱਗ ਲਗਾ ਏਹ ਜਗਤ ਹੈ, ਮੋਹ ਮਾਯਾ ਅਗਨੀ।
ਜੋ ਵੱਸੇ ਵਿਚ ਏਸਦੇ ਏ ਉਸਨੂੰ ਲਗਨੀ।
ਸਤਸੰਗਤ ਇਕ ਨਦੀ ਹੈ, ਸੀਤਲ ਤੇ ਮਿੱਠੀ।
ਇਸ ਦੇ ਵਿਚ ਜੋ ਆ ਵਸੇ, ਉਸ ਲੱਗੇ ਇੱਠੀ।

ਓਹ ਅਗਨੀ ਤੋਂ ਬਚ ਰਹੇ, ਦਾਹ ਮੂਲ ਨ ਖਾਵੇ।
ਸਹੀ ਸਲਾਮਤ ਜਗਤ ਤੋਂ, ਘਰ ਅਪਣੇ ਜਾਵੇ।
ਏਹ ਸੁਣ ਬੈਨ ਅਮੋਲਵੇਂ, ਕੇਦਾਰਾ ਆਖੇ।
ਹੋਇ ਵੁਤਾਵਲ ਬਿਹਬਲਾ ਏ ਬਿਨਤੀ ਭਾਖੇ।

ਬਨ ਭੀਹਾਵਲ ਤੋਂ ਮੁਹੇ ਫੜ ਬਾਹੋਂ ਕੱਢੋ।
ਸਤ ਸੰਗਤ ਵਿੱਚ ਦਾਸ ਨੂੰ ਨਿਜ ਹੱਥੀਂ ਗੱਡੋ।
ਦਾਯਾ ਤਦ ਖਿਨ ਹੋ ਗਈ, ਗੁਰ ਬਖਸ਼ ਲੀਤ,
ਵਿਚ ਸਤਸੰਗਤ ਸਿੱਖ ਦਾ ਫੜ ਹਿਰਦਾ ਸੀਤਾ।

ਗੁਰ ਸੇਵਾ ਵਿੱਚ ਲਗ ਪਿਆ, ਸਤਸੰਗਤ ਸੇਵਾ।
ਸੇਵਾ ਰੂਪੁ ਸੁ ਹੋ ਗਿਆ, ਓਹ ਕਰਦਾ ਸੇਵਾ।
ਬਰਸ ਦੁਇ ਦੇ ਬੀਤਿਆਂ "ਘਰ ਜਾਓ ਭਾਈ"।
ਏਹ ਆਗਜਾ ਕੇਦਾਰ ਨੂੰ ਸਤਿਗੁਰ ਤੋਂ ਆਈ

"ਜਾਓ ਰਘ ਸਤਿਸੰਗ ਦਾ, ਇਕ ਬ੍ਰਿਛ ਲਗਾਓ।
ਚੰਦਨ ਵਾਂਙ ਚੁਫੇਰੜੇ, ਏ ਗੰਧ ਫੈਲਾਓ"।
ਕੇਦਾਰੇ ਨੇ ਜਾਇਕੇ, ਏਹ ਆਗਜਾ ਪਾਲੀ।
ਅਪਣੇ ਭੁੱਲੇ ਨਗਰ ਦੀ, ਜਾ ਸਾਰ ਸੰਭਾਲੀ।

ਅਪਣੇ ਟੱਬਰ ਦੀ ਪ੍ਰਿਥਮ ਜਾ ਖਬਰ ਸੁ ਲੀਤੀ।
ਖਰਚ ਦੇਇ ਦਾਰੂ ਕੀਆ ਅਤ ਸੇਵਾ ਕੀਤੀ।
ਮਨ, ਤਨ, ਧਨ ਦੇ ਰੋਗ ਜੋ ਸੋ ਦੂਰ ਸੁ ਕੀਤੇ।
ਵਿਸ਼ੇ ਵਿਕਾਰੀਂ ਵੇੜ੍ਹਿਆਂ ਜਿਤ ਪੰਜੇ ਲੀਤੇ।

ਫਿਰ ਕੇਦਾਰੇ ਹੋਰਨਾਂ ਉਪਦੇਸ਼ ਸੁਣਾਏ।
ਗੁਰ ਚਰਨਾਂ ਵਿਚ ਲਾਇਕੇ, ਸਤਿਸੰਗ ਦ੍ਰਿੜਾਏ।
ਮੰਡਲ ਇਕ ਸਤਿਸੰਗ ਦਾ ਬਣ ਗਿਆ ਸੁਹਾਵਾ।
ਜਿੱਥੇ ਮਾਯਾ ਅਗਨ ਤੋਂ, ਹੋ ਜਾਇ ਬਚਾਵਾ।

ਇੱਕੁਰ ਸੇਵਾ ਕਰਦਿਆਂ ਸਤਿਸੰਗਤ ਕੇਰੀ।
ਜਨਮ ਬਿਤਾਯਾ ਭਾਈਏ ਛਡ ਮੈਂ ਤੇ ਤੇਰੀ।
ਹੁਣ ਪਾਠਕ ਜੀ! ਸੋਚ ਲੌ, ਕੀ ਕੀਆ ਉਪਾਵਾ?
ਮਾਯਾ ਅੱਗੋਂ ਬਚ ਦਾ, ਕਿਉਂ ਹੋਊ ਬਚਾਵਾ?

ਹੋਸ਼ ਕਰੋ! ਨਹੀਂ ਵੇਸਲੇ, ਏਹ ਅੱਗ ਜਲਾਏ।
ਦੁਨੀਆਂ ਗੁਝੀ ਭਾਹ ਹੈ, ਸਤਿਗੁਰੂ ਅਲਾਏ।
ਬਿਨ ਜਾਣੇ ਦੇ ਫੂਕ ਕੇ, ਖਲਵਾੜੇ ਸਾੜੇ।
ਮੋਇਆਂ ਦੂਜੀ ਚਿਖਾ ਤੇ, ਏ ਅਗਨੀ ਚਾੜ੍ਹੇ।

ਸਤਿਸੰਗਤ ਦੀ ਸਰਨ ਲੈ ਚਾ ਸੇਵ ਕਮਾਓ।
ਏਸ ਨਦੀ ਵਿਚ ਬੈਠਕੇ, ਅਗੋਂ ਬਚ ਜਾਓ।
ਕੰਘੀ ਮਨ ਵਿਚ ਮਾਰਨੀ, ਨਾ ਧੋਖਾ ਖਾਣਾ।
ਮਨ ਦਾ ਧੋਖਾ ਆਪਣਾ ਖਾ ਮੂਲ ਨਾ ਜਾਣਾ।

ਮਨ ਮਾਰੇ ਹੈ ਆਪਨੂੰ, ਦੇ ਧੋਖੇ ਆਪੇ।
ਦਾਉ ਨ ਖਾਵੇ ਏਸਦਾ, ਦਾਨਾ ਸੰਞਾਪੇ।



* ਛੇਆਂ ਵਿਚੋਂ ਸਭ ਤੋਂ ਛੋਟਾ ਕਿਦਾਰਾ ਵਡੇ ਪੰਜ ਭਰਾਵਾਂ ਨੂੰ ਵਿਸ਼ੇ ਵਿਕਾਰਾਂ ਵਿਚ ਤਨ ਤੇ ਧਨ ਨਾਸ ਕਰਨ ਪੁਰ ਚਿੰਤਾਤੁਰ ਹੋਇਆ। ਗਵਾਂਢੀ ਦੀ ਮੌਤ ਤੇ ਜੋ ਬੇਗਮ ਦੀ ਵਿਸ਼ੇ ਕਾਮਨਾ ਵਿਚ ਫਸਣ ਕਰਕੇ ਮਾਰਿਆ ਗਿਆ। ਕੇਦਾਰਾ ਗੁਰ ਉਪਦੇਸ਼ ਪਾਕੇ ਸਤਿਸੰਗੀ ਹੋਇਆ।

## ੧੧

# ਭਾਈ ਪਾਰੋ ਜੁਲਕਾ*

ਪਾਰੋਂ ਆਇਆ ਪੁਰਖ ਤਿਹਾਇਆ, ਦੁਨੀਆਂ ਪਾਰੋਂ ਦੁਖੀਆ।
ਚੈਨ ਰਹਤ ਪਾਰੋ ਇਉਂ ਤੜਫੇ, ਪਾਰੋ ਜਿਉਂ ਅੱਗ ਤਪੀਆ।
ਦੁਨੀਆਂ ਦੇਖ ਲਈ ਇਨ ਸਾਰੀ, ਚੰਗੀ ਠੋਕ ਵਜਾਕੇ।
ਦਰਦੀ ਮਹਰਮ ਕੋਈ ਨਾ ਮਿਲਿਆ, ਦੇਖ ਲਏ ਸਭ ਤਾ ਕੇ।

ਜੋ ਮਿਲਿਆ ਸੋ ਗਰਜੀ ਮਿਲਿਆ, ਯਾ ਅਲਗਰਜੀ ਭਾਰਾ।
ਯਾ ਮਰਜੀ ਨਾ ਮੇਲੇ ਕੋਈ, ਯਾ ਲਰਜੀ ਪਿਖ ਕਾਰਾ।
ਜਦੋਂ ਦੌਲਤ ਤੇਦੁਨੀਆਂ ਵੱਲੋਂ, ਸਾਕ ਮਿੱਤਰਾਂ ਵਲੋਂ।
ਸੋਗੀ ਆਦਿਕ ਸਾਧਾਂ ਕੋਲੋਂ, ਸਰੀ ਕਿਸੇ ਨਾ ਗੱਲੋਂ।

ਚਿੱਤ ਕਹੇ ਹੇ ਸੋਚ ਪਜਾਰੇ, ਕੀ ਕੁਝ ਹੋਰ ਨਹੀਂ ਹੈ।
ਕੋਹਲੂ ਬੈਠ ਚੱਕ੍ਰ ਦੇ ਬਾਹਰ, ਵਰਤੀ ਸੰਨ ਰਹੀ ਹੈ?
ਏਹ ਕੁਝ ਸੋਚ ਟੋਲ ਨੂੰ ਫੜਿਆ, ਸੱਭੇ ਟੋਲ ਤਜਾਗੇ।
ਟੋਲ ਵਿਖੇ ਭੀ ਖੇਦ ਸਹਾਰੇ, ਕਠਨ ਸਮੁੰਦਰ ਝਾਗੇ।

ਕਈ ਵਿਰਾਗੀ ਮਿਲੇ ਸਿਆਣੇ, ਧਰਮ ਕਰਮ ਦੇ ਗਾਡੀ।
ਪਰ ਗੁਪਤੀ ਕੁਝ ਹੋਰ ਵਰਤਦਾ, ਕੱਖਾਂ ਓਹਲੇ ਖਾਡੀ।
ਰਾਮ ਕ੍ਰਿਸ਼ਨ ਵਿਸ਼ਨੂ ਦੇ ਪਿਆਰੇ, ਸ਼ਿਵ ਗਨੇਸ਼ ਦੇ ਪਜਾਰੇ।
ਦੇਵੀ ਦੇਵ ਭੈਰੁ ਦੇ ਪੂਜਕ, ਬੋਧੀ ਕਈ ਪੁਜਾਰੇ।

'ਕਹਤਿਓ ਕਹਤੀ ਸੁਣੀ ਰਹਤ' ਕੁਝ ਨਜ਼ਰ ਨ ਆਈ।
ਸਮਝ ਪਈ ਪਾਰੋ ਨੂੰ ਬਹੁਤੀ, ਪਰ ਕੁਝ ਰਹਤ ਨ ਆਈ।
ਮੁੱਲਾਂ ਕਈ ਤਸੱਰਫ ਵਾਲੇ, ਚਿਸਤੀ ਹਨਫੀ ਦੇਖੇ।
ਮੁਰਸ਼ਦ ਮਿਰਜ਼ੇ ਬਹੁ ਪਰਤਾਏ, ਟਿਕੇ ਨਾ ਪਰਖ ਪਰੇਖੇ।

ਪਾਰੋ ਜੁਲਕਾ ਹਾਰ ਗਿਆ ਹੁਣ, ਜਲ ਜੁਲ ਜੁਲਸੀ ਕਰਦਾ।
ਜੁੱਲ ਇਥੋਂ ਤੇ ਜੁੱਲ ਉਥੇ ਨੂੰ, ਨਿਤਪ੍ਰਤਿ ਪੈਂਡੇ ਕਰਦਾ।
ਹੰਡ ਗਿਆ ਜਿਉਂ ਜੁੱਲ ਪੁਰਾਣਾ, ਪੰਧ ਜੋ ਲਾਂਦਾ ਸੱਚੀ।
ਜੋਲ ਜੋਲ ਕੇ ਲੱਭਾ ਕੁਝ ਨਾ, ਜੋਲ ਭਈ ਸਭ ਕੱਚੀ।

ਨਦੀ ਕਿਨਾਰੇ ਇਕ ਦਿਹਾੜੇ, ਦੇਖ ਤ੍ਰੰਗ ਸੁਹਾਣੇ।
ਜੀ ਆਈ ਹੁਣ ਜੱਫੀ ਪਾ ਕੇ, ਕਰੀਏ ਤੁਰਨ ਟਿਕਾਣੇ।
ਪਾਣੀ ਨਾਲ ਅਭੇਦ ਹੋਇਕੇ, ਟੋਲ ਮੁਕਾਈਏ ਸਾਰੀ।
ਟਲ ਜਾਏ ਏਹ ਚਾਹ ਨਿਕਾਰੀ ਸਚ ਨੂੰ ਟੋਲਣ ਹਾਰੀ।

ਇਸ ਵੇਲੇ ਸੀ ਸੂਰਜ ਚੜ੍ਹਦਾ, ਨਦੀ ਬਯਾਸਾ ਉੱਤੇ।
ਸਿੱਖ ਇੱਕ ਆ ਗਏ ਉਥਾਈਂ, ਬਾਣੀ ਰਸ ਵਿਚ ਗੁੱਤੇ।
ਲਾਹ ਬਸਤ੍ਰ ਉਸ ਸਿਰ ਤੇ ਬੰਨ੍ਹੇ, ਨਦੀ ਲਗਾ ਸੀ ਠਿਲ੍ਹਣ।
ਪਾਰੋ ਦੇਖ ਖਿੱਚ ਕੁਝ ਉਪਜੀ, ਹਿਲਿਆ ਫਸਿਆ ਜਿੱਲ੍ਹਣ।

ਜਾ ਕੰਹਦਾ ਕੀ ਕਾਰਜ ਤੈਨੂੰ, ਏਸ ਸੀਤ ਦੇ ਵੇਲੇ।
ਨੰਗ ਮਨੰਗਾ ਹੋਕਰ ਪਜਾਰੇ, ਠੰਢੇ ਪਾਣੀਂ ਠੇਲ੍ਹੇਂ।
ਸਿੱਖ ਕਿਹਾ ਹੈ ਸਤਿਗੁਰ ਮੇਰਾ, ਵਿੱਚ ਖਡੂਰ ਰਹਾਵੇ।
ਨਦੀ ਪਾਰ ਤੋਂ ਨਗਰ ਸੁਹਾਵਾ, ਤੀਨ ਕੋਸ ਦਿਸ ਆਵੇ।

ਰੋਜ਼ ਸਵੇਰੇ ਦਰਸ਼ਨ ਕਾਰਨ, ਮੈਂ ਜਾਵਾਂ ਸੁਖ ਪਾਵਾਂ।
ਆਇਸ ਪਾਇ ਰਾਤ ਮੁੜ ਆਵਾਂ, ਰੈਨ ਚਿਤਾਰ ਬਿਤਾਵਾਂ।
ਪਾਰੋ ਕਿਹਾ ਸੁਣਾ ਖਾਂ ਉੱਚੀ, ਜੋ ਤੂੰ ਪੜ੍ਹਦਾ ਆਹੇ।
ਸਿੱਖ ਸੁਣਾਇਆ ਪਾਠ ਵਾਰ ਦਾ, ਜੋ ਓਹ ਕਰਦਾ ਆਹੇ।

ਬਾਣੀ ਤੀਰ ਸੇਲ ਇਕ ਮਾਰੀ, ਪਾਰੋ ਸੀਨਾ ਵਿੱਧਾ।
ਪਾਰੋ ਕਹੇ ਦਿਖਾ ਦੇ ਦਰਸ਼ਨ, ਜਿਨ ਤੇਰਾ ਚਿਤ ਘਿੱਧਾ।
ਨਾਲ ਸਿੱਖ ਦੇ ਪਾਰੋ ਆਇਆ, ਵਿਚ ਦੀਵਾਨ ਸੁਹਾਵੇ।
ਦਰਸ਼ਨ ਗੁਰ ਸੰਗਤ ਦਾ ਪਾਯਾ, ਠੰਢ ਠੰਢ ਭਾਸਾਵੇ।

ਪਰ ਸੀ ਫਿਰਤੂ ਭਿਆ ਗਲਾਧੜ, ਕੋਰੜ ਪੰਡਤ ਪੂਰਾ।
ਪਰਮਹੰਸ ਅਰ ਚੁੰਚ ਗਜਾਨੀ, ਵਾਦ ਬਿਵਾਦੀ ਸੂਰਾ।
ਭਾਵੇਂ ਝਿੱਸੀ ਖਾਇ ਗਿਆ ਸੀ, ਤੀਰ ਲੱਗਾ ਸੀ ਗੁਰ ਦਾ।
ਪਰ ਵਿੱਦਯਾ ਮਦ ਮਾਨ ਤਾਪ ਦਾ, ਭੱਠ ਅਜੇ ਸੀ ਤਪਦਾ।

ਅੱਗ ਬੁਝੀ ਸੀ ਪਹਲੇ ਦਰਸ਼ਨ, ਤਾਉ ਅਜੇ ਸੀ ਬਾਕੀ।
ਓਸ ਤਾਉ ਨੇ ਚੈਨ ਨ ਦਿੱਤਾ, ਬੋਇਆ ਬੈਨ ਚਲਾਕੀ।
"ਹੇ ਸਤਿਗੁਰ ਮਨ ਮੋਹਨੇ ਪਜਾਰੇ, ਦਰਸ਼ਨ ਖੂਬ ਸੁਹਾਵੇ।
ਉੱਤਰ ਦਿਓ ਦਾਸ ਨੂੰ ਇਕ ਜੇ, ਅਗਨ ਰਿਦੇ ਬੁਝ ਜਾਵੇ।

"ਬਿਰਦ ਦੇਖ ਗੁਰ 'ਪੁੱਛ' ਕਰੀ ਤਦ, ਪਾਰੋ ਐਕੁਰ ਬੋਲੇ।
ਪਰਮਹੰਸ ਦੇ ਲੱਛਣ ਦੱਸੋ, ਸਤਿਗੁਰ ਸਾਚੇ ਖੋਲ੍ਹੇ।
ਗੁਰਾਂ ਕਿਹਾ ਕੇ ਹੰਸ ਨਾਮ ਹੈ, ਪੰਛੀ ਦਾ ਇਕ ਚੰਗਾ।
ਕਵੀ ਜਨਾ ਵਿਚ ਚਰਚਾ ਉਸਦੀ, ਕਹਿੰਦੇ ਚਿੱਟਾ ਰੰਗਾ।

ਮਾਨ ਸਰੋਵਰ ਥਾਉਂ ਬਤਾਵਣ, ਜਿੱਕੇ ਵਾਸ ਰਖਾਵੇ।
ਮੋਤੀ ਚੁਗੇ ਦੁੱਧ ਨੂੰ ਪਾੜੇ, ਘਰ ਦੀ ਤਾਂਘ ਤਕਾਵੇ।
ਪਰਮਹੰਸ ਉਸ ਮਾਨੁਖ ਤਾਈਂ ਭਲੇ ਲੋਕ ਹਨ ਆਖਣ।
ਜਿਸਦੀ ਰਹਿਨੀ ਅੰਦਰ ਲੱਛਣ, ਹੰਸ ਸਮਾਨ ਪ੍ਰਕਾਸਣ।

ਜੀਵਨ ਹੋਇ ਦਾਗ ਤੋਂ ਖਾਲੀ, ਉੱਜਲ ਹੰਸਾ ਵਰਗਾ।
ਸਾਧ ਸੰਗ ਦੇ ਮਾਨ ਸਰੋਵਰ, ਵਾਸ ਸਦਾ ਹੀ ਕਰਦਾ।
ਮੋਤੀ ਵਾਂਙ ਸ਼ਬਦ ਦੀ ਆਭਾ, ਉਸ ਵਿਚ ਮਗਨ ਰਹਾਵੇ।
ਕਰ ਵਿਤ੍ਰਕੇ ਦੇਹ ਤੇ ਆਤਮ, ਦੁਧ ਜਿਉਂ ਫਰਕ ਕਰਾਵੇ।

ਆਤਮ ਗ੍ਰਹਣ ਅਨਾਤਮ ਤਜਾਗੇ, ਸਦਾ ਰਹੇ ਲਿਵ ਲਾਈ।
ਚਰਨ ਪ੍ਰਭੂ ਦੀ ਸੁਰਤ ਨ ਭੁੱਲੇ, ਵਤਨ ਹੰਸ ਜਿਉਂ ਤਾਈ।
ਜੀਵਨ ਮੁਕਤੋਂ ਪਾਰ ਹੋਇਕੇ, ਜਗ ਹਿਤ ਕਾਰ ਕਰਾਵੇ।
ਅਕ੍ਰੈ ਆਪ ਕਰੇ ਉਪਕਾਰਾਂ, ਪ੍ਰਭ ਹਿਤ ਤੋਰ ਤਰਾਵੇ।

ਨਿਰਵਾਰ ਕਹੋ ਚਹਿ ਜੀਵਨ ਮੁਕਤੀ, ਜਿਸਨੇ ਰਿਦੇ ਟਿਕਾਈ।
ਮਾਨੁਖ ਸੇਵਾ ਫਿਰ ਜਿਨ ਚੱਕੀ, ਪ੍ਰਭ ਦੀ ਕਾਰ ਕਮਾਈ।
ਖਾਲੀ ਹੋਇ ਰਹਤ ਤੋਂ ਕੋਈ, ਦੁਨੀਆਂ ਤਜਾਗ ਵਵਾਵੇ।
ਗੇਰੂ ਰੰਗ, ਉਸਤਰੇ ਫ਼ੇਰੇ, ਬੈਠ ਵੇਲ੍ਹੀਆਂ ਖਾਵੇ।

ਪੁਸਤਕ ਪੜ੍ਹੇ ਵਾਦ ਵਿੱਚ ਲੱਗੇ, ਤਪ ਤਪ ਵੈਰ ਵਧਾਵੇ।
ਵਿੱਦਜਾ ਮਾਨ ਭਰੇ ਨਿਤ ਚਾਹਵੇ, ਜੋ ਆਵੇ ਸਿਰ ਨਜਾਵੇ।
ਹੰਸਨ ਉਸਨੂੰ ਕਹਣਾ ਚਾਹੀਏ, ਪਰਮਹੰਸ ਨਹੀਂ ਹੁੰਦਾ।
ਹਿੰਸਕ ਪਰਮ ਕਹੋ ਚਹਿ ਉਸਨੂੰ, ਕਹੋ ਬੰਦੂਕ ਕੁੰਦਾ।

ਪਾਰੋ ਜੁਲਕਾ ਸਿੱਖ ਲਏ ਤੂੰ, ਪ੍ਰਸ਼ੋਤਰ ਬਹੁਤ ਕਰਨੇ।
ਓਹ ਸਾਧਨ ਬੀ ਦੱਸੀਂ ਸਾਨੂੰ, ਜਿਤ ਭਵਸਾਗਰ ਤਰਨੇ।
ਸੇਵਾ ਗ੍ਰਹਦ ਕਰੀ ਨਾ ਤੈਨੇ, ਨਿਮ੍ਰਤ ਭਾਵ ਨ ਆਇਆ।
ਸਭ ਦੀ ਰੇਣ ਨ ਹੋਇਆ ਨਿਜ ਤੇ, ਪਰ ਉਪਕਾਰ ਕਮਾਯਾ।

ਲੇਹੁ ਲੇਹੁ ਦੀ ਸੰਥਾ ਘੋਖੀ ਦੇਣਾ ਮੂਲ ਨ ਆਇਆ।
ਤਜਾਗ ਨ ਕੀਤਾ ਗ੍ਰਹਣ ਕੀਆ ਤੂੰ, ਬਿਰਥਾ ਹੰਸ ਕਹਾਇਆ।
ਹੁੰਦਾ ਅਜੇ ਵੰਡਾਯਾ ਨਾਹੀਂ, ਅਣਹੁੰਦਾ ਨਹੀਂ ਦਿੱਤਾ।
ਪੰਜੇ ਬਲੀ ਨ ਮਾਰੇ ਘਰਦੇ, ਜਨਮ ਨ ਮੂਲੋਂ ਜਿੱਤਾ।

ਅਜੇ ਨ ਡੁਲ੍ਹਿ ਬੇਰਾ ਕੁਝ ਵੰਞਿਆਂ, ਸੰਭਲ ਸਵੇਰਾ ਪਜਾਰੇ।
ਦਿਨ ਨਾ ਭੁਲਿਆ ਰਾਤ ਮੁੜਾਵੇ, ਤਾਂਵੀ ਹਉ ਬਲਿਹਾਰੇ।
ਕਹਣੀ ਤਜਾਗ ਪੜ੍ਹੋ ਹੁਣ ਕਰਨੀ, ਕਹਣੇ ਘਰ ਬਨ ਕਰਨੇ।
ਕਰਨਾ ਖਿੜੇ ਆਪ ਸਭ ਖੇੜੇ, ਛਡੇ ਸੁਗੰਧੀ ਝਰਨੇ।

ਸੁਣ ਏਹ ਵਾਕ ਅਮੋਘ ਗੁਰਾਂ ਦੇ, ਪਾਰੋ ਗਿਆ ਪਰੋਤਾ।
ਪੱਥਰ ਮੂਰਤ ਅਚੱਲ ਹੋਇਆ, ਓਥੇ ਖੜਾ ਖੜੋਤਾ।
ਮਿਹਰ ਭਈ ਗੁਰ ਭਏ ਦਿਆਲੂ, 'ਸੇਵਾ' ਬਖਸ਼ ਸੁ ਦਿੱਤੀ।
"ਸੇਵਾ ਸੰਗਤ" ਕੇਰੀ ਬਖਸ਼ੀ, ਪਾਰੋ ਸਿਰ ਧਰ ਲਿੱਤੀ।

ਹਉਮੈਂ ਮੈਲ ਝੜੀ ਦਿਲ ਉੱਤੇ, ਬੱਦਲ ਹਠ ਦੇ ਉੱਡੇ।
ਸਹਜ ਅਡੋਲ ਛੰਭ ਜੋ ਚਿੱਤ ਦਾ, ਪ੍ਰੇਮ ਨੀਰ ਤਿਰਬੁੱਡੇ।
ਝਲਕ ਪਿਆ ਆਤਮ ਉਸ ਵਿਚੋਂ, ਪਾਰੋ ਨਜਰੀ ਆਯਾ।
ਬਣੀ ਸ਼ੁਕਰ ਸੇਵ ਨੇ ਰਲਕੇ, ਬੇੜਾ ਪਾਰ ਲੰਘਾਯਾ।

ਨਾਮ ਦਾਨ ਨਾਂ ਨਾਮੀ ਸੰਦਾ, ਮੇਲ ਕਰਾਯਾ ਸੁੰਦਰ।
ਪ੍ਰਭੂ ਬਿਰਾਜੇ ਰਿਦੇ ਸਿੰਘ ਸਨ, ਦੇਹ ਬਣੀ ਪ੍ਰਭ ਮੰਦਰ।
ਸੁਣ ਪਾਠਕ! ਕੁਝ ਕਰੀ ਵਿਚਾਰਾ ਕੁਝ ਕੰਘੀ ਜੀ ਮਾਰੀਂ।
ਇਸ ਪ੍ਰਸੰਗ ਨੂੰ ਅਪਣੇ ਉੱਤੇ, ਜ਼ਰਾ ਘਟਾਇ ਵਿਚਾਰੀਂ।

ਕਹਣੀ ਛੱਡ ਫੜੋ ਜੀ ਕਰਨੀ, ਕਰਨੀ ਪਾਰ ਲੰਘਾਵੇ।
ਰਹਣੀ ਮਜਲ ਨਾ ਮੇਟੇ ਮੂਲੋਂ ਰਸਤੇ ਅਟਕ ਮਰਾਵੇ।



* ਗੁਰੂ ਅੰਗਦ ਜੀ ਨੇ ਪਾਰੋ ਜੁਲਕਾ ਨੂੰ ਪਰਮ ਹੰਸ ਦੇ ਅਰਥ ਸਮਝਾ ਕੇ ਸੇਵਾ ਕਾਰੇ ਲਾਇਆ ਤੇ ਜਨਮ ਸਫਲ ਕੀਤਾ।

# ਸ੍ਰੀ ਗੁਰੂ ਅਮਰਦਾਸ ਜੀ ਦੇ ਸਿੱਖਾਂ ਦੀ ਵੰਨਗੀ

## ੧

## ਭਾਈ ਮਿਹਰੂ *

"ਮੱਝ ਨਹੀ ਵਿਚ ਵਿਹੜੇ ਦਿਸਦੀ, ਇਹ ਕੀ ਪੈ ਗਿਆ ਧਾੜਾ।
ਬਾਪੂ ਉੱਠੀਂ ਛੇਤੀ ਦੇਖੀਂ, ਕੀ ਏਹ ਵਰਤਿਆ ਕਾਰਾ?"
ਸੁਣਕੇ ਸੱਦ ਪੁੱਤ ਦੀ ਉੱਚੀ, ਨੌਧਾ ਉਠਕੇ ਦੇਖੇ।
ਸਚਮੁਚ ਮਹੀਂ ਨਹੀਂ ਹੈ ਬੱਧੀ, ਕਰਦਾ ਜੀ ਵਿਚ ਲੇਖੇ।

ਖੂਹ ਤੇ ਰਾਤੀਂ ਛੱਡੀ ਨਾਹੀਂ, ਮੰਗ ਨ ਲੈ ਗਿਆ ਕੋਈ।
ਕਿੱਲੇ ਬੱਧੀ ਵਿਚ ਵੇਹੜਿਓਂ, ਲੋਪ ਕਿੱਥੇ ਹੈ ਹੋਈ?
ਤ੍ਰਬ੍ਹਕ ਉੱਠੀ ਹੁਣ ਨਾਲ ਸੁਆਣੀ, ਧੀਆਂ ਪੁੱਤਰ ਸਾਰੇ।
ਮਹੀਂ ਨਹੀਂ ਹੈ ਰਹੀ ਘਰੇ ਵਿਚ, ਰੋ ਰੋ ਮਾਰਨ ਨ੍ਹਾਰੇ।

ਰਾਤੀਂ ਪਿਆ ਚੋਰ ਕੋਈ ਤਕੜਾ, ਪਿਆ ਪਚਾਧਾ ਕੋਈ।
ਚੁੱਪ ਚੁਪਾਤੇ ਖੋਲ੍ਹ ਲੈ ਗਿਆ, ਖਬਰ ਨ ਮੂਲੋਂ ਹੋਈ।
ਨਿੱਕੀ ਜੇਹੀ ਕੱਟੀ ਸੀਗੀ, ਨਾਲ ਲਾਡ ਦੇ ਪਾਲੀ।
ਜੀ ਜੀ ਨੂੰ ਸੀ ਪਿਆਰੀ ਹੋਈ, ਕਰ ਗਈ ਘਰ ਨੂੰ ਖਾਲੀ।

ਦੁਧ ਦੇਂਦੀ ਸੀ ਦਹ ਸਿਰ ਪੱਕਾ, ਮੌਜ ਬਣੀ ਸੀ ਭਾਰੀ।
ਧਾਰਾਂ ਪੀਂਦੇ ਮੱਖਣ ਖਾਂਦੇ, ਛਾਹ ਦੇ ਬਣੇ ਭੰਡਾਰੀ।
ਸਾਰਾ ਪਿੰਡ ਲੈ ਜਾਂਦਾ ਲੱਸੀ, ਆਂਢ ਗੁਆਂਢ ਸ਼ਰੀਕਾ।
ਸਾਧੂ ਸੰਤ ਬਦੇਸੀ ਥਕੇ, ਪੀਵਣ ਲਾ ਲਾ ਡੀਕਾਂ।

ਸੋ ਸੋਮਾਂ ਦੁੱਧ ਦਹੀਂ ਛਾਹ ਦਾ, ਚੋਰ ਲੈ ਗਿਆ ਰਾਤੀਂ।
ਸਾਰੇ ਮਰਦ ਰੋਂਵਦੇ ਰਲਕੇ, ਤ੍ਰੀਆਂ ਪਿਟੱਣ ਛਾਤੀ।
ਖੋਜੀ ਖੋਜ ਕਰਨ ਉੱਠ ਨੱਸੇ, ਦੌੜੇ ਢੇਰ ਪਿਆਦੇ।
ਮੁਸ਼ਕ ਨ ਲੱਭਾ ਮਹੀਂ ਗਈ ਦਾ, ਹੋਏ ਫਿਰ ਉਨਮਾਦੇ।

ਅੰਤ ਹਾਰ ਕੇ ਛੱਡਿਆ ਖਹਿੜਾ ਸਮਾਂ ਬੀਤਦਾ ਜਾਏ।
ਤਿਉਂ ਤਿਉਂ ਦੁੱਖ ਘਟੇਂਦਾ ਮਹਿੰ ਦਾ, ਅੰਤ ਭੁੱਲਾਇਆ ਭਾਈ।
ਗਊ ਵੈਹੜ ਇਕ ਘਰ ਵਿੱਚ ਆਹੀ, ਭਈ ਲਵੇਰੀ ਸੋਈ।
ਪਰਚਾ ਬਾਲਾਂ ਦਾ ਏ ਬਣਿਆਂ, ਲੱਸੀ ਦੀ ਖੁੱਲ ਹੋਈ।

ਵਰ੍ਹੇ ਚਾਰ ਇਸ ਗਲ ਨੂੰ ਬੀਤੇ, ਇਕ ਦਿਨ ਲੌਢੇ ਵੇਲੇ।
ਨੌਧਾ ਬੈਠਾ ਵਿਚ ਡੇਉਢੀ, ਵਹੁਟੀ ਰੂੰ ਪਈ ਵੇਲੇ।
ਮੁੰਡੇ ਕੁੜੀਆਂ ਖੇਡਣ ਵੇਹੜੇ, ਉਧੜ ਧੁੰਮੀ ਪਾਈ।
ਓਧਰ ਜੱਟ ਜੁੜੇ ਆ ਡੇਉਢੀ, ਵਹੁਟੀ ਅੰਦਰ ਆਈ।

ਧਮਾ ਚੌਕੜੀ ਲੱਗੀ ਡੇਉਢੀ, ਗੱਪਾਂ ਵੱਜਣ ਭਾਈ।
ਜੁਗਤ ਮਸਖਰੀ ਟਿਚਕਰ ਚੱਲੀ। ਹਾ ਹਾ ਹੀਹ ਮਚਾਈ।
ਪਲ ਮਗਰੋਂ ਕੀ ਦੇਖਣ ਸਾਰੇ, ਇੱਕ ਬਦੇਸੀ ਆਇਆ।
ਇਕ ਮੱਝੀ ਦਾ ਰੱਸਾ ਹੱਥ ਵਿੱਚ, ਸਿਰ ਨੀਵਾਂ ਹੈ ਪਾਯਾ।

ਦੋ ਇਕ ਕੱਟੀਆਂ ਕੱਟੇ ਪਿੱਛੇ, ਮੈਂਹ ਦੇ ਲੱਗੇ ਆਵਣ।
ਪਾਸ ਡੇਉਢੀ ਆਕੇ ਉਸ ਨੇ, ਕਿਲੇ ਬਧੀ ਦਾਵਣ।
ਫੇਰ ਬਦੇਸੀ ਅੱਗੇ ਵਧਿਆ, ਨੌਧਾ ਨਾਮ ਪੁਛਾਇਆ।
ਲੱਭ ਕੇ ਉਸ ਦੀ ਚਰਨੀਂ ਢੱਠਾ, ਰੋਇਆ ਤੇ ਘਿਘਿਆਇਆ।

ਸਾਰੇ ਦੇਖ ਹਰਾਨੇ ਹੋਏ, ਕਿਧਰੋਂ ਹੈ ਇਹ ਆਇਆ।
ਸੁੱਖ ਸੁਨੇਹਾ ਆਖੇ ਮੂੰਹੋਂ ਸਾਡਾ ਜੀਉ ਡਰਾਇਆ।
ਸੁਖ ਵਰਤਾਈਂ ਯਾਰ ਬਦੇਸੀ, ਛੇਤੀ ਖੋਲ੍ਹ ਸੁਣਾਈਂ।
ਕਿਧਰੋਂ ਆਇਆ ਕੀ ਹੈਂ ਲਿਆਯਾ ਛੇਤੀ ਬਾਤ ਬਤਾਈਂ।

ਫੇਰ ਓਪਰੇ ਥੈਲੀ ਕੱਢੀ, ਗਿਣਕੇ ਢੇਰ ਲਗਾਇਆ।
ਢਾਈ ਸੌ ਰੁਪੱਯਾ ਗਿਣਕੇ, ਨੌਧੇ ਪਾਸ ਟਕਾਇਆ।
ਫਿਰ ਪੱਲਾ ਗੱਲ ਦੇ ਵਿਚ ਪਾਕੇ, ਮੂੰਹ ਵਿਚ ਤੀਲਾ ਲੈਕੇ।
ਕਹਿੰਦਾ ਬਖਸ਼ ਨੌਧਿਆ ਮੈਨੂੰ ਨਾਮ ਗੁਰਾਂ ਦਾ ਲੈਕੇ।

ਚਾਰ ਸਾਲ ਬੀਤੇ ਹਨ ਪੂਰੇ, ਮੈਂ ਏਥੇ ਸੀ ਆਇਆ।
ਰਾਤੀਂ ਮੱਝ ਚੁਰਾਈ ਤੇਰੀ, ਲੈਕੇ ਦੂਰ ਨਸਾਇਆ।
ਓਹ ਮਹੀਂ ਸਗਵੀਂ ਹੈ ਹਾਜਰ, ਨਾਲੇ ਹਨ ਗੇ ਬੱਚੇ।
ਨਾਲ ਰੁਪਜਾ ਮੋਖ ਦੂਧ ਦਾ, ਬਚਨ ਕਹਾਂ ਹਾਂ ਸੱਚੇ।

ਪਾਸ ਨਾ ਸੀਗਾ ਹੋਰ ਰੁਪਯਾ ਨਾਹਿ ਤਾਂ ਦਿੰਦਾ ਭਾਈ।
ਜੋ ਕੁਝ ਹੋਰ ਕਹੋ ਉਸ ਬਦਲੇ, ਤੇਰੀ ਸੇਵਾ ਕਮਾਈ।
ਜਦ ਪਹੁੰਚੇ ਮੁਲ ਸਾਰਾ ਤੈਨੂੰ, ਵਿਦਾ ਕਰੇਂ ਖੁਸ਼ ਹੋਕੇ।
ਤਦੋਂ ਘਰਾਂ ਨੂੰ ਜਾਵਾਂ ਟੂਰਕੇ, ਦੁਰਮਤ ਸਗਲੀ ਖੋਹਕੇ।

ਜੇ ਚਾਹੇਂ ਸਰਕਾਰੇ ਦੇਣਾਂ, ਬੰਦੀ ਖਾਨੇ ਪਾਣਾ।
ਤਦ ਬੀ ਹਾਜ਼ਰ ਚਲ ਕਾਜ਼ੀ ਦੇ, ਮੈਂ ਨਾ ਕਰਾਂ ਪਿਛਾਣਾ।
ਸੱਚ ਕਹਾਂ ਮੈਂ ਚੋਰੀ ਕੀਤੀ, ਮੋੜਾਂ ਹਾਂ ਹੁਣ ਆਪੇ।
ਜੋ ਕੁਝ ਮੇਰੇ ਪਾਸ ਦਿਆਂ ਮੈਂ, ਕਿਵੇਂ ਮਿਲਾਵਾਂ ਘਾਪੇ।

ਸੁਣ ਵਿਥਿਆ ਸਭ ਅਚਰਜ ਹੋਏ, ਮੂੰਹ ਵਿਚ ਉਂਗਲਾਂ ਪਾਂਦੇ।
ਬਿਰ ਬਿਰ ਤੱਕਣ ਇਕ ਦੂਏ ਨੂੰ ਬਿਸਮੈ ਹੋ ਹੋ ਜਾਂਦੇ।
ਕਦੀ ਨ ਸੁਣਿਆ ਡਿੱਠਿਆ ਕੌਤਕ ਜੋ ਅੱਖਾਂ ਨੇ ਡਿੱਠਾ।
ਚੋਰੀ ਚੋਰ ਤਿਆਗੇ ਨਾਹੀਂ, ਮਾਖਿਓਂ ਤਜੇ ਨ ਮਿੱਠਾ।

ਅੰਤ ਇਨ੍ਹਾਂ ਨੇ ਪੁਛਿਆ ਉਸਨੂੰ, ਹੇ ਮਿਤ੍ਰਾ! ਸਚ ਆਖੀਂ।
ਆਪੇ ਮੁੱਝ ਚੁਰਾਈ, ਮੋੜੇਂ ਆਪੇ, ਲੁੱਕ ਨ ਰਾਖੀਂ।
ਕਿਉਜ ਮੋੜੇਂ ਕਿਉਂ ਦਏਂ ਰੁਪੱਯੇ, ਕਿਉਂ ਚਰਨੀਂ ਪੈ ਰੋਵੇਂ?
ਕਿਉਂ ਕੈਦੋਂ ਤੂੰ ਡਰਦਾ ਨਾਹੀਂ ਕਿਉਂ ਇੱਝਾ ਪਿਆ ਹੋਵੇਂ?

ਸੁਣਕੇ ਬਚਨ ਬਦੇਸੀ ਲੀਤੇ ਲੰਮੇ ਸਾਹ ਦੋ ਭਾਰੇ।
ਨੇਤ੍ਰ ਜਲ ਪੂਰਤ ਗਲ ਰੁਕਿਆ, ਸੁਣੀਂ ਖਾਲਸਾ ਪਜਾਰੇ।
ਕੀ ਉੱਤਰ ਉਹ ਦੇਂਦਾ ਪਜਾਰਾ, ਕੀ ਮੁਖਵਾਕ ਅਲਾਵੇ।
ਸੀਨਾ ਪਾੜ ਕਲੇਜਾ ਵਿੰਨ੍ਹੇ ਕੀ ਕੁਛ ਆਖ ਸੁਣਾਵੇ।

"ਸਿੱਖ ਹੋ ਗਿਆ ਮੈਂ ਸਤਿਗੁਰ ਦਾ" ਇਹ ਕਹਿਕੇ ਚੁਪ ਹੋਇਆ।
ਯਾਰਾਂ ਅੱਖਰ ਕਹੇ ਮੂੰਹ ਥੀਂ ਭੁੱਬ ਮਾਰ ਫਿਰ ਰੋਇਆ।
ਪਿਖ ਵੈਰਾਗ ਸਿੱਖ ਦਾ ਜੀਵਨ, ਛਾਇ ਗਿਆ ਸੰਨਾਟਾ।
ਪੱਥਰ ਰਿਦਾ ਉਨ੍ਹਾਂ ਸਭਨਾ ਦਾ, ਵਾਂਗ ਕੜੇ ਦੇ ਪਾਟਾ।

ਬਹੁਤ ਸਮੇਂ ਦੇ ਮਗਰੋਜ ਨਿਕਲੀ, ਵਿੱਚੋਂ ਇਹ ਗਲ ਭਾਈ।
ਏਸ ਚੋਰ ਨੇ ਅਪਣੀ ਆਯੂ ਪਾਪਾਂ ਵਿੱਚ ਬਿਤਾਈ।
ਸਿੱਖ ਭਿਆ ਹੁਣ ਗੁਰੂ ਤ੍ਰਿਤੀਯ ਦਾ, ਅਮਰ ਦੇਵ ਗੁਰ ਪੂਰੇ।
ਬਖਸ਼ਸ਼ ਵਿੱਚ ਵੱਡਿਓਂ ਵੱਡੇ, ਅਤੇ ਸ਼ਰਣ ਦੇ ਸੂਰੇ।

ਸਿੱਖ ਹੋਣ ਨੇ ਪਲਟਾ ਦਿੱਤਾ, ਜੀਵਨ ਚਾ ਉਲਟਾਇਆ।
ਚੋਰੋਂ ਸਾਧ ਬਣਾਕੇ ਸੱਚਾ, ਕਈਆਂ ਨੂੰ ਰਾਹ ਪਾਇਆ।
ਨੌਧੇ ਸਣੇ ਸਭੇ ਹੀ ਸੰਗੀ ਗੋਇੰਦਵਾਲ ਨੂੰ ਆਏ।
ਚਰਨੀਂ ਢੈ ਸਤਿਗੁਰ ਦੇ ਸਾਰੇ, ਮਿਹਰੂ ਕੰਮ ਸੁਣਾਏ।

ਸਤਿਗੁਰ ਦੀ ਸਿੱਖੀ ਦੀ ਮਹਿੰਮਾ, ਕਰਾਮਾਤ ਹੈ ਭਾਰੀ।
ਜਿਸਨੇ ਮਿਹਰੂ ਸੰਤ ਬਣਾਇਆ, ਐਸੀ ਕੀਤੀ ਕਾਰੀ।
ਉਸਦਾ ਜੀਵਨ ਖਿੱਚ ਅਸਾਂ ਨੂੰ, ਰਿਣ ਤੁਹਾਡੀ ਲਿਆਯਾ।
ਕਿਰਪਾ ਕਰੋ ਰਾਹ ਹੁਣ ਪਾਵੋ, ਜਨਮ ਮਰਨ ਮਿਟਵਾਇਆ।

ਸਤਿਗੁਰ ਤਦ ਕ੍ਰਿਪਾਲੂ ਹੋਏ, ਸੱਚੇ ਰਸਤੇ ਪਾਏ।
ਭੁੱਲੇ ਜਾਂਦੇ ਮਿਹਰੂ ਆਂਦੇ, ਸਤਿਗੁਰ ਪਾਰ ਲੰਘਾਏ।
ਦੱਸ ਪਾਠਕ ਜੀ! ਕੀ ਤੈਂ ਹੈਵੇ ਸਿੱਖੀ ਐਸੀ ਧਾਰੀ?
"ਸਿੱਖ ਹੋ ਗਿਆ ਮੈਂ ਸਤਿਗੁਰ ਦਾ" ਹੈ ਏ ਗਿਰਾ ਉਚਾਰੀ।

ਇਸਦਾ ਭਾਵ ਸਮਝਿਆ ਤੂੰ ਹੈ, ਸਿੱਖ ਹੋਇਆ ਕੀ ਬਣੀਏਂ।
ਪਿਛਲੀ ਬੁਣਤ ਪਾਪ ਦੀ ਭੰਨੀਏਂ, ਮੁੜਕੇ ਤਾਣਾ ਤਣੀਏਂ।
ਸਿੱਖ ਹੋਯਾ ਫਿਰ ਖੋਟ ਨਾ ਬਾਕੀ, ਵਿੱਚ ਜੀਵਨ ਦੇ ਰਖੀਏ।
ਤਦ ਸਤਿਗੁਰ ਦੇ ਪਜਾਰੇ ਹੋਈਏ, ਵਿਚ ਦਰਗਾਹ ਪਰੱਖੀਏ।

ਐਵੇਂ ਸਿੱਖ ਕਹਾਵਨ ਮਾੜਾ, ਮਿਹਣਾ ਹੈ ਸਿਰ ਭਾਰਾ।
ਸਿੱਖ ਕਹਾਈਏ ਸਿੱਖ ਹੋਇਕੇ ਹੋਵੇ ਪਾਰ ਉਤਾਰਾ।



* ਨੌਧੇ ਨੂੰ ਮਿਹਰੂ ਨੇ ਚੁਰਾਈ ਹੋਈ ਮਝ ਕਟੀ ਕਟੇ ਤੇ ੨੫੦/- ਸਮੇਤ ਸਿਖ ਹੋ ਜਾਣ ਕਰਕੇ ਮੋੜ ਦਿਤੀ।

# ਸ੍ਰੀ ਗੁਰੂ ਰਾਮਦਾਸ ਜੀ ਦੇ ਸਿੱਖਾਂ ਦੀ ਵੰਨਗੀ

## ੧

## ਜਾਪਾ, ਮਈਆ, ਘਨੱਯਾ, ਤੁਲਸਾ

ਧਰ ਸਰਧਾ ਜਾਪਾ ਅਰ ਮਈਆ। ਖੁੱਲਰ ਜਾਤ ਜਿਸ ਨਾਮ ਘਨੱਯਾ।
ਤੁਲਸਾ ਵਹੁਰਾ ਏ ਸਿੱਖ ਚਾਰੇ। ਆਏ ਰਾਮ ਦਾਸ ਗੁਰ ਦੁਆਰੇ।
ਦੈਵੀ ਦਰਸ ਗੁਰੂ ਦਾ ਪਾਯੋ। ਹੋਇ ਨਿਮ੍ਰ ਕਰ ਸੀਸ ਨਿਵਾਯੋ।
ਦੁਇ ਕਰ ਜੋੜ ਕਰੀ ਅਰਦਾਸ। ਹੇ ਸਤਿਗੁਰ ਪੂਰੇ ਇਕ ਆਸ।

ਜਗਤ ਵਿਖੇ ਜਿਉਂ ਸੁਖੀ ਰਹਾਏ। ਪਰਲੋਕ ਜਾਇ ਚਿਤ ਸੁੱਖ ਮਨਾਏ।
ਗ੍ਰਹਸਤ ਵਿਖੇ ਨਿਰਵਾਨ ਕਰਾਵੋ। ਸਾਗਰ ਵਿਚ ਨਿਰਲੇਪ ਬਨਾਵੇ।
ਅਸੀ ਫਿਰੇ ਹਾਂ ਕਈ ਦੁਆਰੇ। ਸੇਵਾ ਕਰਦੇ ਆਤੁਰ ਭਾਰੇ।
ਹਰ ਥਾਂ ਤੋਂ ਮਿਲਿਆ ਉਪਦੇਸ਼। ਗ੍ਰਹਸਤ ਤਜਾਗ ਫਕੀਰੀ ਵੇਸ।

ਕਰੋ ਤਾਂ ਕਰੁਣਾਮੇਯ ਨੂੰ ਪਾਵੋ। ਨਹੀਂ ਤਾਂ ਚੁਰਾਸੀ ਸਦਾ ਫਿਰਾਵੋ।
ਹੇ ਸਤਿਗੁਰ! ਸੁਣੀਏ ਅਰਦਾਸ। ਜਨਮ ਮਰਨ ਕਟ ਦੇਵੋ ਫਾਸ।
ਸੁਣ ਬਿਨਤੀ ਸ੍ਰੀ ਸਤਿਗੁਰ ਬੋਲੇ। ਮਾਨੋਂ ਸਿੱਖ ਮੋਤੀਆਂ ਖੋਲ੍ਹੇ।
ਗੁਰੂ ਵਾਕ ਅਤਿ ਮਿਠੇ ਪਜਾਰੇ। ਇਉਂ ਕਰ ਪਜਾਰੇ ਬੈਨ ਉਚਾਰੇ।

ਘਰ ਦੇ ਕੰਮ ਲਗਨ ਜਿਉਂ ਮਿਠੇ। ਹੱਟੀ ਦੇ ਜਿਉਂ ਪਿਆਰੇ ਚਿੱਠੇ।
ਤਿਵੇਂ ਪਜਾਰ ਗੁਰਬਾਣੀ ਧਾਰੋ। ਪੜ੍ਹਨ ਸੁਣਨ ਵਿਚ ਸਰਧਾ ਪਾਰੋ।
ਪਿਆਰ ਭਰੇ ਨਿਤ ਪੜ੍ਹਨੀ ਬਾਣੀ। ਲਿਵ ਲੱਗੇ ਸੁਖ ਹੋਇ ਹਮਾਣੀ।
ਅਰਥ ਜੋ ਬਾਣੀ ਵਿਚ ਸਮਾਵੇ। ਉਸਦਾ ਭਾਵ ਰਿਦੇ ਵਿਚ ਆਵੇ।
ਇਸ ਦੀ ਕਰ ਵਿਚਾਰ ਉਸ ਟੁਰਨਾ ਹੋਰ ਬਾਤ ਤੋਂ ਰੋਕਣ ਫੁਰਨਾ।

ਮਮ ਬਾਨੀ ਕੋ ਕਰਹੁ ਉਚਾਰਨ। ਮਿਲ ਸਿੱਖਨ ਤੇ ਅਰਥ ਬਿਚਾਰਨ।
ਜਿਮ ਤੁਰੰਗ ਕੋ ਦੇਹ ਮਸਾਲਾ। ਬਹੁਰ ਕਰਹਿ ਕਾਜੇ ਚਿਰ ਕਾਲਾ।
ਤਬ ਹਜ ਰੋਗੀ ਹੋਇ ਨਰੋਆ। ਸਭ ਸਰੀਰ ਕੀ ਬਜਾਧੀ ਖੋਆ।
ਤਿਮ ਸਤਿਗੁਰ ਕੋ ਕਰਬੋ ਧਜਾਨ। ਹਿਰਦੇ ਧਾਰ ਪ੍ਰੇਮ ਮਹਾਨ।
ਸਿਮਰਹੁ ਵਾਹਿਗੁਰੂ ਸਤਿਨਾਮੂ। ਤਬ ਨਾਸਹ ਹਵੁਮੈ ਰਿਦ ਆਮੂ।
ਮਨ ਤਰੰਗ ਬਡ ਸੁਧਤਾ ਪਾਵੈ। ਗੁਰ ਅਨੁਸਾਰੀ ਹੋਇ ਥਿਰ ਆਵੈ।
ਪਾਇਨ ਬਿਚਰਤ ਸਿਮਰਹੁ ਨਾਮੂ। ਹਾਥਨ ਕਰਹੁ ਕਾਜ ਨਿਜ ਧਾਮੂ।
ਊਠਤ ਬੈਠਤ ਜਾਗਤ ਸੋਵਤ। ਸੁਨਤੇ ਸ੍ਰਵਣ ਬਿਲੋਚਨ ਜੋਵਤ।
ਰਿਦਾ ਧਰਹੁ ਸਤਿਗੁਰ ਕੇ ਸੰਗਾ। ਅਪਰ ਕ੍ਰਿਯਾ ਕਰੀਅਹਿ ਸਭ ਅੰਗਾ।
ਜਿਮ ਸਿਰ ਘਟ ਬਹੁ ਬਾਤ ਬਨਾਵਤ। ਹਾਥ ਹਲਾਵਤ ਮਾਰਗ ਜਾਵਤ।
ਤਊ ਘਟੇ ਸੋ ਮਨ ਹੈ ਜੁਰਜੋ। ਗਿਰੈ ਨ ਡੋਲੈ ਰਹੈ ਸੁ ਧਰਜੋ।।
ਇਹ ਉਪਦੇਸ਼ ਗੁਰੂ ਦੇ ਸੁਣਿਆਂ। ਧਰ ਲਿਆ ਹਿਰਦੇ ਸਮਝ ਸੁਪੁਣਿਆਂ।
ਪਹਲਾਂ ਬਾਣੀ ਪੜ੍ਹਨ ਕਮਾਈ। ਲਿਵਲਾਗੇ ਨਿਤ ਪਾਠ ਕਰਾਈ।
ਬਾਣੀ ਮੰਤ੍ਰ ਰੂਪ ਗੁਰ ਬਾਣੀ। ਜਿਸ ਵਿਚ ਭਾਰੀ ਸਕਤ ਰਹਾਦੀ।
ਜੋ ਹਿਰਦਾ ਏਕਾਗ੍ਰ ਕਰਾਵੇ। ਮਨ ਦੀ ਮੈਲ ਸੁਧੋਇ ਹਟਾਵੇ।
ਫਿਰ ਅਰਥਾਂ ਦੀ ਕਰਨ ਵਿਚਾਰ। ਬੁੱਧੀ ਕਰਦੀ ਸਾਫ ਸੁਧਾਰ।
ਮਨ ਬੁੱਧੀ ਕੱਠੇ ਤੇ ਨਿਰਮਲ। ਪਈ ਸਫਾਈ ਚਮਕਤ ਝਿਲਮਿਲ।
ਤਦੇ ਨਾਮ ਅਭਜਾਸ ਪਿਆਰ। ਊਠਤ ਬੈਠਤ ਜਾਪ ਸੁਧਾਰ।
ਕਰਦੇ ਕੰਮ ਪਰ ਜਪਦੇ ਨਾਮ। ਨਾਮ ਨਾਮ ਫਿਰ ਜਪਦੇ ਨਾਮ।
ਹੱਥੀਂ ਕਰਦੇ ਕਾਰ ਸੰਸਾਰੀ। ਹਿਰਦੇ ਧਰਦੇ ਮੂਰਤ ਪਜਾਰੀ।
ਦਮ ਦਮ ਕਰਨ ਉਚਾਰ ਪਜਾਰਾ। ਨਾਮ ਪ੍ਰਭੂ ਧਰ ਧਜਾਨ ਉਜਜਾਰਾ।
ਤਦ ਸੁੱਧੀ ਚਿਤ ਐਸੀ ਪਾਈ। ਸਾਰੀ ਚਿੱਤ ਦੀ ਲਹ ਗਈ ਕਾਈ।
ਬ੍ਰਿੱਤ ਜੁੜੀ ਚਿਤ ਕੇਵਲ ਹੋਇਆ। ਕੇਵਲ ਹੋਇਆ ਅਚਲ ਖਲੋਇਆ।
ਤਦ ਸਾਈਂ ਦਾ ਪ੍ਰੇਮ ਪਿਆਲਾ। ਸੂਖਮ ਰੂਪ ਪ੍ਰਕਾਸ਼ਾਂ ਵਾਲਾ।
ਅਰਸ਼ੋਂ ਉਤਰ ਨਦਰ ਦਾ ਭਰਿਆ। ਆ ਅੰਦਰ ਬਖਸ਼ੀਸ਼ੀ ਕਰਿਆ।
"ਮਿਟ ਗਏ ਗਵਨ ਪਾਏ ਬਿਸ੍ਰਾਮ"। ਪ੍ਰਭੁ ਅਪਨੇ ਦੇ ਪਹੁੰਚੇ ਧਾਮ।
ਸੱਚ ਖੰਡ ਵਿਚ ਪ੍ਰਾਪਤ ਹੋਏ। ਸਦਾ ਅਲੰਦੀ ਰੰਗ ਰੰਗੋਏ।



## ੧
## ਪ੍ਰਸੰਗ ਭਾਈ ਬਹੋੜਾ

ਇਕ ਸੁਨਿਆਰਾ ਨਾਮ ਬਹੋੜਾ, ਕਾਰੀਗਰ ਸੀ ਭਾਰਾ।
ਪਰ ਛਲੀਆ ਸੀ ਪੂਰਾ ਕਾਟੂ, ਕਰਦਾ ਖੋਟੀ ਕਾਰਾ।
ਗਹਿਣਾ ਬਣੇ ਕਿਸੇ ਦਾ ਕੋਈ, ਵਿੱਚ ਇਹ ਖੋਟ ਰਲਾਂਦਾ।
ਕੋਲ ਬਹੇ ਜੇ ਰਾਖਾ ਕੋਈ, ਤਾਂ ਬੀ ਵਿੱਚੋਂ ਖਾਂਦਾ।

ਧਰਮ ਉੱਤੇ ਜੇ ਪਾਵੇ ਕੋਈ ਏਹ ਅਧਰਮ ਕਮਾਵੇ।
ਮਾਤਾ, ਭੈਣ, ਸਾਕ ਤੇ ਮਿੱਤਰ, ਸਭ ਦੀ ਗੰਢ ਕਪਾਵੇ।
ਧਨ ਦੌਲਤ ਇਉਂ ਕੱਠੀ ਹੋਈ, ਤੁਰਿਆ ਸ਼ਾਹੂਕਾਰਾ।
ਚੋਰੀ ਕਰ ਕਰ ਪੈਂਚ ਬਣ ਗਿਆ, ਖੋਟਾ ਇਹ ਸੁਨਿਆਰਾ।

ਇਕ ਦਿਨ ਕੁਝ ਸਿੰਘ ਦਰਸ਼ਨ ਆਏ, ਪੰਚਮ ਗੁਰ ਦੇ ਡੇਰੇ।
ਨਾਲ ਬਹੋੜਾ ਆਯਾ ਦੇਖਣ, ਕੌਤਕ ਸਤਿਗੁਰ ਕੇਰੇ।
ਚਿਤ ਵਿਚ ਆਸ ਇਹੋ ਹੀ ਧਾਰੀ, ਵਧੇ ਵਾਕਬੀ ਮੇਰੀ।
ਜੇ ਸਿੱਖਾਂ ਵਿਚ ਉੱਘਾ ਹੋਇਆ, ਔਦਣ ਹੋਊ ਵਧੇਰੀ।

ਸੂਧੇ ਸਿੱਖ ਫਸਣਗੇ ਬਹੁਤੇ, ਕਰਸਾਂ ਹੇਰੀ ਫੇਰੀ।
ਪਰ ਉਥੇ ਤਾਂ ਵਰਤਿਆ ਭਾਣਾ, ਹੋਰ ਅਨੋਖਾ ਭਾਈ।
ਲੈਣੇ ਗਿਆ ਬਹੋੜਾ ਸੀਗਾ, ਉਲਟੀ ਦੇਣੀ ਆਈ।
ਲਗਾ ਦੀਵਾਨ ਗੁਰੂ ਅਰਜਨ ਦਾ, ਸਚ ਬੈਕੁੰਠ ਸੁਹਾਵੇ।

ਸੰਗਤ ਜੁੜੀ ਬੈਠ ਇਉਂ ਸੋਹੇ, ਖਿੜੀ ਰਾਤ ਜਿਉਂ ਤਾਰੇ।
ਰਾਗੀ ਕੀਰਤਨ ਕਰਨ ਅਨੰਦੀ, ਸ਼ਾਂਤੀ ਦਏ ਝੁਲਾਰੇ।
ਲਗੀ ਅਡੋਲ ਸਮਾਧ ਸਭਸ ਦੀ, ਚੁੱਪ ਅਨੋਖੀ ਛਾਈ।
ਬੁੱਤ ਪਏ ਮਾਨੋਂ ਹਨ ਸਾਰੇ, ਸੁਰਤ ਚਰਨ ਲਪਟਾਈ।

ਸ਼ਬਦ ਵਿਖੇ ਲਉਲੀਨ ਸਭੋ ਹੀ, ਜਿਉਂ ਸੁਗੰਧ ਮਧ ਭਉਰਾ।
ਚਰਨ ਕਮਲ ਲਪਟਾਏ ਬੈਠਾ, ਅਪਨੀ ਅਪਨੀ ਠੌਰਾ।
ਵਿੱਚ ਬਿਰਾਜਣ ਸਤਿਗੁਰ ਪੂਰੇ ਕਲਿਤਾਰਣ ਹਰਿ ਪਿਆਰੇ।
ਨਿਜਾਨੰਦ ਵਿਚ ਮਗ ਬਿਰਾਜਨ, ਚੰਦ ਜਿਮ ਮੰਡਲ ਤਾਰੇ।

ਸਹਜ ਪ੍ਰਕਾਸ਼ ਸੁਹਾਵੇ ਸਿਰਤੇ, ਚਾਰ ਚੁਫੇਰੇ ਲਾਸੇ।
ਝੱਲੀ ਜਾਇ ਲਿਸ਼ਕ ਨਾ ਪਿਆਰੇ ਜੋ ਚੇਹਰੇ ਪ੍ਰਕਾਸ਼ੇ।
ਪਿਖ ਇਹ ਦਰਸ ਬਹੋੜਾ ਇਕ ਦਮ, ਘਾਇਲ ਮਾਨੌਂ ਹੋਇਆ।
ਵਿਸਰੀ ਸੁਰਤ ਸੋਗ ਜੋ ਸੀਗਾ, ਜੀਉਂਦਾ ਇਕ ਦਮ ਮੋਇਆ।

ਵਿਸਰੇ ਵਨਜ ਵਪਾਰ ਵਿਆਜਾਂ, ਵੱਟੇ ਵੱਲ ਵਲੇਵੇਂ।
ਧੋਹ ਧੋਖੇ ਤੇ ਠੱਗੀ ਸਾਰੀ ਖੋਟੇ ਲੇਵੇ ਦੇਵੇ।
ਚੱਕਰ ਖਾਇ ਗਿਆ ਓਹ ਜੀਵਨ, ਪਾਪਾਂ ਵਾਲਾ ਸਾਰਾ।
ਛਿੱਲੜ ਜਿੰਵੇਂ ਬਦਾਮੋਂ ਡਿੱਗੇ, ਡਿੱਗਾ ਜੀਵ ਨਕਾਰਾ।

ਵਿੰਚ ਹਰਾਨੀ ਖੜਾ ਦੇਖਦਾ, ਪੱਥਰ ਮੂਰਤ ਹੋਇਆ।
ਇਕ ਟਕ ਨਜ਼ਰ ਬੱਝ ਗਈ ਪੱਕੀ, ਝਮਕਣ ਅੱਖ ਭੁਲੋਇਆ।
ਕੁਝ ਚਿਰ ਬੀਤ ਗਿਆ ਜਦ ਏਵੇਂ, ਭੋਗ ਪਿਆ ਜਦ ਭਾਈ।
ਸਤਿਗੁਰ ਨੇੜੇ ਸੱਦ ਬਹੋੜਾ, ਪੁਛਿਆ ਕਹੁ ਖਾਂ ਭਾਈ।

ਧਰਮ ਕਿਰਤ ਕਰ ਟੱਬਰ ਪਾਲੇ, ਕੇ ਕੁਝ ਹੋਰ ਕਰਾਵੇਂ।
ਸੱਚੋ ਸੱਚ ਆਖਦੇ ਮੁਖ ਤੋਂ ਸਾਥੋਂ ਨਾਹਿ ਲੁਕਾਵੇਂ।
ਵਿੰਨ੍ਹਿਆਂ ਚਿੱਤ ਸਰਲ ਸੀ ਹੋਇਆ, ਸੱਚੋ ਸੱਚ ਬਤਾਵੇਂ।
ਆਪਣੇ ਐਬ ਲੁਕਾਏ ਨਾਹੀਂ ਇਉਂ ਹੱਥ ਬੰਨ੍ਹ ਸੁਣਾਵੇਂ :-

(ਚੌਪਈ)

ਹੇ ਸਤਿਗੁਰ ਮੈਂ ਬੜਾ ਅਧਰਮੀ। ਪਾਪ ਕਿਰਤ ਨਿਤ ਕਰਾਂ ਕੁਕਰਮੀ।
ਮਾਤ ਪਿਤਾਦਿ ਘੜਾਵਹਿਂ ਘਾਟ। ਚੰਗੇ ਭਾਗ ਲੇਹੁ ਮੈਂ ਕਾਟ।
ਅਵਰ ਨਰਨ ਕੀ ਗਿਨਤੀ ਕੋ ਹੈ। ਜੋਬਨ ਜਾਇ ਸੋ ਲੇਉਂ ਤਿਤੋ ਹੈ।"
ਸੁਨ ਨਿਸਕਪਟ ਵਾਕ ਉਸ ਸਿੱਖ ਤੋਂ ਜਿਸਨੇ ਔਗੁਣ ਦੱਸੇ।

ਲੁੱਕ ਨ ਰਖਿਆ ਰਾਈ ਜਿੰਨਾਂ, ਸਤਿਗੁਰ ਫੁਲ ਸਮ ਬਿਗਸੇ।
ਬੋਲੇ, 'ਸਿੱਖਾ ਸੱਚ ਬੋਲਿਆ, ਤੂੰ ਸੰਗਤ ਵਿਚ ਸਾਰੇ ਔਗੁਣ ਆਪੇ ਪ੍ਰਗਟ ਕੀਤੇ,
ਪਛਤਾਵੇ ਦੁਖ ਭਾਰਾ। ਰੋ ਰੋ ਕੇ ਚਿੱਤੋਂ ਪਛਤਾਕੇ, ਤੂੰ ਪਾਪਾਂ ਨੂੰ ਧੋਤਾ।
ਜਾਹੁ ਬਖਸ਼ਿਆ ਨਿਸਚਾ ਤੈਨੂੰ, ਚਿਤ ਗੁਰ ਚਰਨ ਪਰੋਤਾ।
ਬਾਣੀ ਪੜ੍ਹੋ ਮਨੋਂ ਤਨੋਂ ਹੋਕੇ, ਸੇਵ ਕਮਾਵੋ ਪਜਾਰੇ।
ਕਪਟ ਤਿਆਗ ਨਿਮਾਣੇ ਹੋਵੋ, ਫੜ ਲੋ ਹੁਣ ਏ ਕਾਰੇ।
ਸਤ ਬਚਨ ਕਹ ਸਚਮੁਚ ਹੋਇਆ ਸਿੱਖ ਬਹੋੜਾ ਪੂਰਾ।
ਸੇਵ ਕਮਾਵੇ ਰੱਬ ਧਿਆਵੇ, ਕਿਸੇ ਗੱਲ ਨਾ ਊਰਾ।
ਮਾਲ ਮਤਾ ਜਿਸਤੋਂ ਜੋ ਠਗਿਆ, ਮੋੜ ਦੀਆ ਓ ਸਾਰਾ।
ਜੋ ਬਚਿਆ ਤਿਸ ਦਾ ਇਕ ਲੰਗਰ, ਜਾਰੀ ਕੀਤਾ ਭਾਰਾ।
ਅਪਣੀ ਅੱਥੀਂ ਸੇਵ ਕਮਾਂਦਾ, ਜੀਵਨ ਸਰਲ ਕਰਾਇਆ।
ਭੁੱਖਾ ਨੰਗਾ ਲੰਙਾ, ਲੂਲ੍ਹਾ ਸਭ ਨੂੰ ਚਾ ਵਰਸਾਇਆ।
ਪੁੱਤਰ ਵਹੁਟੀ ਧੀਆਂ ਸਾਰੇ, ਸਿੱਖ ਗੁਰੂ ਦੇ ਹੋਏ।
ਸੱਚੇ ਮਾਰਗ ਤੁਰਕੇ ਸਾਰੇ ਪਾਰਗ੍ਰਾਮੀ ਹੋਏ।
ਸੁਣ ਪਾਠਕ! ਹੁਣ ਮਾਰ ਜਰਾਕੂੰ, ਤੂੰ ਹਿਰਦੇ ਵਿਚ ਕੰਘੀ।
ਪਾਪ ਪੁੰਨ ਨੂੰ ਛਾਣਾਂ ਪਾਵੀਂ, ਜਿਉਂ ਆਟੇ ਨੂੰ ਹੰਘੀ।
ਨਿਤਾਰ ਨਿਤਾਰ ਪਾਪ ਸਭ ਕੱਢੋ, ਪੁੰਨੀ ਜਲਮ ਬਣਾਓ।
ਆਪ ਤਰੋ ਲੋਕਾਂ ਨੂੰ ਤਾਰੋ, ਇਉਂ ਗੁਰ ਹੁਕਮ ਕਮਾਓ।।



# ੨
# ਪ੍ਰਸੰਗ ਪਾਈ ਤਿਲਕੂ

ਪੰਚਮ ਗੁਰ ਦਾ ਸਿੱਖ ਕਹਾਵੇ, ਤਿਲਕੂ ਨਾਮੀ ਪੂਰਾ।
ਗੜ੍ਹ ਸ਼ੰਕਰ ਵਿਚ ਰਹਿੰਦਾ ਪ੍ਰੇਮੀ, ਨਿੱਤਜ ਨੇਮ ਦਾ ਸੂਰਾ।
ਚਰਨ ਗੁਰਾਂ ਦੇ ਕਮਲ ਜਾਣਕੇ, ਚਿਤ ਰਖਜੋ ਕਰ ਭੌਰਾ।
ਮੜ੍ਹੀ ਗੋਰ ਤੇ ਭਟਕਾਂ ਖਾਕੇ, ਮੂਲ ਨ ਬਣਦਾ ਬੌਰਾ।

ਇਕ ਟੇਕ ਸਤਿਗੁਰ ਦੀ ਰੱਖੇ; ਜਰਾ ਨ ਚਿੱਤ ਡੁਲਾਵੇ।
ਭੇਖੀ ਭਰਮੀ ਵੇਖ ਨ ਭੁਲਦਾ, ਸਤਿਗੁਰ ਦੇ ਗੁਣ ਗਾਵੇ।
ਗੜ੍ਹ ਸ਼ੰਕਰ ਦੇ ਵਿਚ ਪਸੇਂਦਾ, ਜੋਗੀ ਬੀ ਇਕ ਭਾਰਾ।
ਜੋਗ ਸਾਧਨਾ ਦਾ ਸੀ ਜਿਸਨੂੰ, ਵੱਡਾ ਹੀ ਹੰਕਾਰਾ।

ਤਿਸਨੇ ਨਗਰ ਦੇ ਵਿਚ ਸਾਰੇ, ਇਹ ਢੰਢੋਰਾ ਦਿੱਤਾ।
ਦੋ ਵਰ੍ਹਿਆਂ ਦਾ ਸੁਰਗ ਮਿਲੇ ਤਿਸ, ਦਰਸ ਮੇਰਾ ਜਿਨ ਕਿੱਤਾ।
ਭੇਖੀ ਭਰਮੀ ਪਿੱਛੇ ਵੇਖੋ, ਜਗ ਕੈਸਾ ਏਹ ਮਰਦਾ।
ਲੋਕ ਲਾਜ ਤੇ ਮਨਮੁਖਤਾ ਦਾ, ਦੋਸ਼ ਨ ਚਿਤ ਵਿਚ ਧਰਦਾ।

ਭੇਡ ਚਾਲ ਸਭ ਲੋਕੀ ਕਰਦੇ, ਜਿਤ ਵਲ ਇੱਕ ਸਿਧਾਵੇ।
ਸਾਰੇ ਲੋਕ ਨਗਰ ਦੇ ਢੁਕੇ, ਪਰ ਤਿਲਕੂ ਨਹੀਂ ਜਾਵੇ।
ਲੋਕਾਂ ਸਾਰੇ ਜੋਗੀ ਅੱਗੇ, ਜਾਕੇ ਸ਼ੋਰ ਮਚਾਇਆ।
ਤਿਲਕੂ ਏਸ ਨਗਰ ਦਾ ਵਾਸੀ, ਸੋ ਨਹੀਂ ਏਥੇ ਆਇਆ।

ਜੋਗੀ ਉਸ ਨੂੰ ਸੱਦ ਭੇਜਿਆ, ਐਸਾ ਬਚਨ ਸੁਣਾਇਆ।
ਚਾਰ ਸਾਲ ਦਾ ਸੁਰਗ ਮਿਲੂਗਾ, ਜੇ ਤੈਂ ਦਰਸ਼ਨ ਪਾਇਆ।
ਪਰ ਉਹ ਸਿੱਖ ਗੁਰਾਂ ਦਾ ਸਿਦਕੀ, ਮੰਨੀ ਬਾਤ ਨਾ ਕੋਈ।
ਭਾਵੇਂ ਹੋਵੇ ਉਡਦਾ ਜਾਂਦਾ, ਨਜ਼ਰ ਉਤਾਂਹ ਨਹੀਂ ਹੋਈ।

ਜ਼ੋਰ ਬਥੇਰਾ ਜੋਗੀ ਲਾਇਆ, ਤਿਲਕੂ ਜੇ ਆ ਜਾਵੇ।
ਪਰ ਤਿਲਕੂ ਦਾ ਨਿਸਚਾ ਪੱਕਾ ਡੋਲ ਨ ਭਟਕਾਂ ਖਾਵੇ।
ਪੱਕਾ ਨਿਸਚਾ ਡਿੱਠਾ ਉਸਦਾ, ਜੋਗੀ ਬੀ ਪਛਤਾਇਆ।
ਆਪ ਕਰਾਂ ਚਲ ਦਰਸ਼ਨ ਉਸਦਾ, ਐਸਾ ਮਤਾ ਪਕਾਇਆ।

ਧੂਣੀ ਛੋਡੀ ਖਾਲੀ ਅਪਣੀ, ਵਿਚ ਨਗਰ ਉਠ ਜਾਂਦਾ।
ਘਰ ਤਿਲਕੂ ਦਾ ਪੁੱਛ ਪੁੱਛ ਕੇ ਦਰ ਤੇ ਜਾਇ ਬੁਲਾਂਦਾ।
ਉੱਚੀ ਸਾਰੀ ਬੋਲ ਮਾਰਦਾ, ਹੇ ਸਿੱਖ ਤਿਲਕੂ ਪੂਰੇ।
ਦਰਸ਼ਨ ਦੀ ਜੋ ਬਾਹਰ ਆਕੇ, ਹੋਵਨ ਦੂਰ ਵਿਸੂਰੇ।

ਜਾਂ ਤਿਲਕੂ ਨੇ ਅਪਣੀ ਕੰਨੀਂ, ਏਹ ਸੁਨ ਸਾਰੀ ਪਾਈ।
ਕੁੰਡਾ ਮਾਰ ਲਿਆ ਉਸ ਘਰਦਾ, ਦਰਸ ਨ ਕਰਸਾਂ ਭਾਈ।
ਜੋਗੀ ਬੈਠਾ ਬੂਹੇ ਅੱਗੇ ਆਸਨ ਖੂਬ ਲਗਾਈ।
'ਦਿਹੋ ਦਰਸ ਤਿਲਕੂ ਜੀ ਆਕੇ' ਰੋ ਰੋ ਬਿਨੈ ਸੁਨਾਈ।

'ਜਿਸ ਗੁਰ ਦਿੱਤੀ ਐਡੀ ਧੀਰਜ, ਉਸਦੀ ਮੰਨ ਦੁਹਾਈ।
'ਬੂਹਾ ਖੋਲ੍ਹੋ ਦਰਸਨ ਦੇਵੋ, ਰੋ ਰੋ ਬਿਨੈ ਅਲਾਈ।
ਤਿਲਕੂ ਨੇ ਜਾਂ ਅਪਣੀ ਕੰਨੀਂ, ਗੁਰ ਦੀ ਸੁਣੀ ਦੁਹਾਈ।
ਬਾਹਰ ਆਇਆ ਬਾਰ ਖੋਲ੍ਹਕੇ, ਚਿੱਤ ਹਰਾਨੀ ਛਾਈ।

ਜੋਗੀ ਡਿੱਗਾ ਚਰਨਾਂ ਉੱਤੇ ਵਡੀ ਹਰਾਨੀ ਪਾਈ।
'ਧੰਨ ਧੰਨ ਹੈ ਨਿਸਚਾ ਤੇਰਾ! ਧੰਨ ਜਨਨੀ ਜੋ ਜਾਈ।
'ਨਰਕ ਸੁਰਗ ਨੂੰ ਪਰੇ ਹਟਾਇਆ ਗੁਰ ਚਰਨਨ ਅਨੁਰਾਗੀ।
ਤਿਲਕੂ ਤਿਲਕ ਤਿਲੋਕੀ ਤਾਰੇ, ਤਿਲਕ ਦਯਾ ਜਹਿ ਪਾਗੀ।

'ਅਹੋ ਸਿੱਖ! ਸਤਿਗੁਰ ਦੇ ਪਿਆਰੇ, ਸੁਨੋ ਬਿਨੰਤੀ ਮੇਰੀ।
'ਜਿਸ ਗੁਰ ਨੇ ਏਹ ਧੀਰਜ ਦੇ ਕੇ, ਹਰੀ ਕਾਮਨਾ ਤੇਰੀ।
'ਇਕ ਵਾਰ ਤਾਂ ਮੈਨੂੰ ਭੀ ਚਲ, ਦਰਸ਼ਨ ਦਿਓ ਕਰਾਈ।
'ਨੇਕੀ ਤੇਰੀ ਨਾਹਿੰ ਭੁਲਾਵਾਂ, ਜਬ ਲਗ ਜੀਵਾਂ ਭਾਈ।

ਸਿੱਖ ਜਿਨ੍ਹਾਂ ਦੇ ਐਡੇ ਪੱਕੇ, ਗੁਰੂ ਹੋਣਗੇ ਪੂਰੇ।
ਭਟਕਾਂ ਖਾਦਾ ਜੋ ਮਨ ਮੇਰਾ, ਕਰਸਨ ਵੱਸ ਜਰੂਰੇ।
ਤਿਲਕੂ ਮਨ ਉਪਕਾਰ ਪਛਾਤਾ, ਨਾਲ ਓਸਦੇ ਚਲਿਆ।
ਅੰਮ੍ਰਿਤਸਰ ਦਾ ਰਸਤਾ ਦੋਹਾਂ, ਉਠ ਤੁਰਤ ਹੀ ਮਲਿਆ।

ਗੱਲਾਂ ਬਾਤਾਂ ਕਰਦੇ ਦੋਵੇਂ, ਅੰਮ੍ਰਿਤਸਰ ਦੇ ਨੇੜੇ।
ਪੁੱਜੇ, ਮਨ ਜੋਗੀ ਦੇ ਅੰਦਰ, ਪੈ ਗਏ ਵਡੇ ਦੁਫੇੜੇ।
ਪਰਮ ਪਿਆ ਚਿਤ ਉਸਦੇ ਅੰਦਰ, ਪੁੱਛੇ ਤਿਲਕੂ ਤਾਈਂ।
'ਗੁਰੂ ਤੇਰੇ ਦੀ ਉਮਰਾ ਕਿਤਨੀ, ਸੱਚੋ ਸੱਚ ਬਤਾਈਂ।

ਸੁਨ ਤਿਲਕੂ ਨੇ ਉੱਤਰ ਦਿੱਤਾ, ਸਤਿਗੁਰ ਚਰਨ ਮਨਾਈ।
ਗੁਰੂ ਸਦਾ ਅਬਿਨਾਸੀ ਅਬਗਤ, ਜਨਮ ਮਰਨ ਨਹੀਂ ਕਾਈ।
ਪੰਜ ਭੂਤਕ ਜੋ ਦੇਹੀ ਧਾਰੀ, ਤਿਸਦੀ ਉਮਰ ਬਤਾਵਾਂ।
ਪੰਝੀ ਸਾਲ ਪਛਾਣੋਂ ਪੂਰੇ, ਨਿਤ ਤਿਸਦੇ ਗੁਣ ਗਾਵਾਂ।

ਸੁਨ ਕਰ ਜੋਗੀ ਮਨ ਦੇ ਅੰਦਰ, ਕਰੇ ਵਿਚਾਰਾਂ ਮੂਹੜਾ।
ਸਤਿਸੰਗਤ ਦੀ ਲੇਸ ਨ ਲੱਗੀ, ਰੰਗ ਨ ਚੜ੍ਹਿਆ ਗੂੜ੍ਹਾ।
'ਸੌ ਉੱਤੇ ਤੇ ਚਾਲੀ ਪਾ ਕੇ, ਉਮਰ ਮੇਰੀ ਹੁਣ ਹੋਈ।
ਛੋਟੀ ਉਮਰ ਦੇ ਬਾਲ ਦੇ ਅੱਗੇ, ਮੈਂ ਨਹੀਂ ਜਾਂਦਾ ਕੋਈ'।

ਪਿੱਛੇ ਮੁੜਿਆ ਪਕੜ ਲਿਆ ਤਦ ਤਿਲਕੂ ਬਾਤ ਸੁਣਾਈ।
ਦੇਖੇ ਬਾਝੋਂ ਸੁਨੋਂ ਪਿਆਰੇ, ਪ੍ਰੀਤ ਨ ਉਪਜੇ ਰਾਈ।
ਚਲੋ ਦਰਸ ਗੁਰ ਜੀ ਦਾ ਕਰਛੇ, ਸੱਤ ਸਰੂਪ ਪਛਾਣੋਂ।
ਐਡੀ ਦੂਰੋਂ ਆਏ ਚਲਕੇ, ਮੁੜੋ ਨ, ਕਹਿਆ ਮਾਨੋਂ।

ਮੁੜਿਆ ਜੋਗੀ ਤਕੜਾ ਹੋਕੇ, ਅੰਮ੍ਰਿਤਸਰ ਜੀ ਵੱਲੇ।
ਅੰਮ੍ਰਿਤਸਰ ਜੀ ਅੰਦਰ ਸਤਿਗੁਰ, ਕਰਦੇ ਕੰਮ ਸਵੱਲੇ।
ਅੰਮ੍ਰਿਤਸਰ ਦੀ ਕਾਰ ਕਰਾਂਦੇ, ਰਾਜਮ ਦਾਸ ਗੁਰ ਸੇਵਾ।
ਸਿੱਖ ਸੰਗਤਾਂ ਆਵਨ ਜਾਵਨ, ਗੁਰ ਪਦ ਨਿਸਚਾ ਏਵਾ।

ਬੁੱਢੇ ਜੀ ਨੂੰ ਐਸੇ ਸਤਿਗੁਰ ਸ੍ਰੀ ਮੁਖ ਬਚਨ ਸੁਨਾਯਾ।
ਐਥੇ ਇੱਕ ਕਨਾਤ ਲਗਾਵੋ, ਜੋਗੀ ਹੈ ਇਕ ਆਯਾ।
ਉਸਨੂੰ ਬੈਠ ਕਨਾਤੇ ਅੰਦਰ, ਦੇਣਾ ਉੱਤਰ ਕੋਈ।
ਸੁਣ ਬੁੱਢੇ ਜੀ ਆਦਕ ਸਿੱਖਾਂ, ਕਾਰਜ ਕੀਤਾ ਸੋਈ।

ਆ ਤਿਲਕੂ ਗੁਰ ਦਰਸ਼ਨ ਪਾਇਆ, ਜੋਗੀ ਪਿੱਛੇ ਛੋੜਾ।
ਤਿਲਕ ਧੂੜ ਗੁਰ ਚਰਨਨ ਲਾਈ, ਤਿਲਕੂ ਪ੍ਰੇਮ ਨ ਥੋੜਾ।
ਸ੍ਰੀ ਸਤਿਗੁਰ ਜੀ ਬਚਨ ਸੁਣਾਇਆ, ਕਿੱਥੇ ਜੋਗੀ ਭਾਈ?
ਜਾਓ ਕਨਾਤ ਪਾਸ ਲੈ ਆਵੋ, ਸ਼ੰਕਾ ਕਰੋ ਨ ਕਾਈ।

ਪਾਸ ਕਨਾਤ ਲਿਆਕੇ ਉਸਨੇ, ਜੋਗੀ ਨੂੰ ਬਠਲਾਯਾ।
ਅੰਦਰ ਬੈਠੇ ਸਤਿਗੁਰ ਪੂਰੇ, ਸੁੰਦਰ ਥਾਨ ਸੁਹਾਯਾ।
ਸ੍ਰੀਗੁਰ ਕਹਜੋ ਸੁਨੋਂ ਜੀ ਜੋਗੀ, ਬਾਤ ਹਮਾਰੇ ਪਜਾਰੇ।
ਸੰਜਾ ਕੰਨ ਮੁੰਦਰਾ ਤੇਰੇ, ਕਿੱਥੇ ਹੈਨ ਵਿਚਾਰੇ?

ਤਾਂ ਬੀ ਸੁਣਕੇ ਸੋ ਅਭਮਾਨੀ, ਜਾਨ ਗਿਆ ਸੀ ਐਸੀ।
ਸਿੱਖ ਜਾਇਕੇ ਦੱਸੀ ਹੋਸੀ, ਬਾਤ ਸਕਲ ਹੀ ਜੈਸੀ।
ਕੰਨ ਮੁੰਦਰਾ ਮੇਰਾ ਇਸਨੇ, ਕੈਸੇ ਆਖ ਜਤਾਇਆ?
ਇਹ ਸੰਸਾ ਫੁਰਿਆ ਚਿੱਤ ਅੰਦਰ, ਹੇਠਾਂ ਧਯਾਨ ਲਗਾਇਆ।

ਕੰਨ ਮੁੰਦਰਾ ਮੇਰੇ ਸ੍ਵਾਮੀ, ਜੈਸੇ ਨਾਸ ਕਰਾਇਆ।
ਦੱਸਾਂ ਸਾਰਾ ਹਾਲ ਤੁਸਾਂ ਨੂੰ, ਸੁਨੋਂ ਗੁਰੂ ਸੁਖਦਾਇਆ।
ਮੁੱਦਤ ਗੁਜਰੀ ਮੈਂ ਇੱਕ ਵਾਰੀ, ਬੇੜੇ ਵਿਚ ਬਠਾਯਾ।
ਫਸਜੋ ਜਹਾਜ ਜਿਲਨਾ ਅੰਦਰ, ਜੋਤਸ਼ੀਆਂ ਫਰਮਾਇਆ।

ਬਲੀ ਦਿਓ ਇਕ ਪੁਰਸ਼ ਇਥਾਈ, ਤਾਂ ਇਹ ਚੱਲਸੀ ਅੱਗੇ।
ਜੋਤਸ਼ੀਆਂ ਦੀ ਗੱਲ ਸੁਣੀ ਜਾਂ, ਤਦ ਓਹ ਢੂੰਢਣ ਲੱਗੇ।
ਧਨੀ ਆਦਮੀ ਸਾਰੇ ਬੈਠੇ, ਮੈਂ ਇਕ ਨਿਰਧਨ ਭਾਰਾ।
ਅੰਗ ਸਾਕ ਨ, ਛੜਾ ਮੁੜਾ ਮੈਂ, ਮੈਨੂੰ ਪੱਕੜ ਬਠਾਰਾ।

ਚੁੱਕ ਸੁੱਟਿਆ ਵਿਚ ਸਿੰਧ ਦੇ, ਮੈਨੂੰ ਤਦੋਂ ਸ਼ਤਾਬੀ।
ਵਿੱਚ ਸਿੰਧ ਦੇ ਵੇਖੋ ਸ੍ਵਾਮੀ, ਹੋ ਗਈ ਹੋਰ ਖਰਾਬੀ।
ਕੰਨ ਮੁੰਦਰਾ ਮੇਰਾ ਕੱਟਿਆ, ਕਿਸੇ ਚੀਜ ਨੇ ਆਕੇ।
ਮੈਨੂੰ ਫੇਰ ਜਹਾਜੇ ਅੰਦਰ, ਸੁਟਿਆ ਤੁਰਤ ਉਠਾਕੇ।

ਕੰਨ ਮੁੰਦਰਾਂ ਮੇਰੇ ਸ੍ਵਾਮੀ, ਐਸੇ ਦੂਰ ਕਰਾਇਆ।
ਸੋ ਬਿਰਤਾਂਤ ਆਪ ਦੇ ਅੱਗੇ, ਸਾਰਾ ਅੱਜ ਸੁਣਾਇਆ।
ਸੁਣ ਸਤਿਗੁਰ ਨੇ ਗਿਰਾ ਅਲਾਈ, ਹਾਥ ਕਰੋ ਤੁਮ ਪਿਆਰੇ।
ਚੀਜ ਇੱਕ ਅਸੀ ਤੈਨੂੰ ਦੇਈਏ, ਜਿਸ ਕਰਕੇ ਭ੍ਰਮ ਟਾਰੇ।

ਹੱਥ ਕੀਤੇ ਜੋਗੀ ਨੇ ਉੱਪਰ, ਮੁੰਦਰਾ ਕੰਨ ਹਥਾਇਆ।
ਲਵੋ ਪਛਾਣ ਜੋਗੀ ਜੀ ਅਪਣਾ, ਕਰੋ ਨ ਕਛੂ ਛਪਾਯਾ।
ਕੰਨ ਮੁੰਦਰਾਂ ਹਥ ਵਿੱਚ ਲੈਕੇ ਜੋਗੀ ਬਿਸਮਜ ਹੋਂਦਾ।
ਲਏ ਪਛਾਣ ਕੰਨ ਦਾ ਮੁੰਦਰਾ, ਹੋਕੇ ਖੁਸ਼ੀ ਖਲੋਂਦਾ।

ਤਨ ਮਨ ਧਨ ਸਭ ਵਾਰੇ ਗੁਰੁ ਪਰ, ਸਰਨ ਗੁਰੂ ਦੀ ਪੈਂਦਾ।
ਮੈਂ ਹਾਂ ਭੁੱਲਣਹਾਰ ਗੁਰੂ ਜੀ ਕਰ ਮਿੰਨਤ ਬਖਸ਼ੇਂਦਾ।
ਕੰਨ ਪੜਾ ਕੇ ਮੁੰਦਰਾਂ ਪਾਈਆਂ, ਦਿਲ ਨੂੰ ਸ਼ਾਂਤ ਨ ਆਈ।
ਕਈ ਧੂਣੀਆਂ ਤਪ ਤਪ ਮਰਿਆ, ਅੰਗ ਬਿਭੂਤ ਲਗਾਈ।

ਕਰਮ ਕਾਂਡ ਤੇ ਜੋਗ ਪਾਲਣਾ, ਕਰ ਕਰਕੇ ਮੈਂ ਹਾਰਾ।
ਭਾਗ ਜਗੇ ਅਜ ਸਤਿਗੁਰ ਮੇਰੇ, ਦੇਖਜਾ ਦਰਸ਼ ਤੁਮਾਰਾ।
ਭੁੱਲ ਬਖਸ਼ ਕੇ ਕਿਰਪਾ ਕੀਜੋ, ਸਿੱਖੀ ਵਿੱਚ ਰਲਾਵੋ।
ਦਾਸ ਆਪਨਾ ਅੱਜ ਬਨਾਕੇ, ਅੰਮ੍ਰਿਤ ਆਪ ਛਕਾਵੋ।

ਜੋ ਤੈਨੂੰ ਮਾਨੁਖ ਕਰ ਜਾਦੇ ਮਹਾਂਮੰਦ ਸੋ ਕੂਰਾ।
ਆਪ ਅਕਾਲ ਰੂਪ ਧਰ ਮਾਨੁਖ, ਤੂੰ ਬੈਠਾ ਹੈਂ ਪੂਰਾ।
ਸੁਨੀ ਦੀਨਤਾ ਜੋਗੀ ਦੀ ਜਦ, ਦਯਾ ਦ੍ਰਿਸ਼ਟ ਮਨ ਆਈ।
ਸੱਚਾ ਜੋਗ ਓਸ ਨੂੰ ਦਸਿਆ, ਸ੍ਰੀ ਮੁਖ ਵਾਕ ਅਲਾਈ:-

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਭਸਮਿ ਚੜਾਈਐ।
ਜੋਗੁ ਨ ਮੁੰਡੀ ਮੂਡਿ ਮੁੰਡਾਇਐ ਜੋਗੁ ਨ ਸਿੰਙੀ ਵਾਈਐ।
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤੀਰਥ ਨਾਈਐ।
ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ।

"ਦਸਾਂ ਨੌਹਾਂ ਦੀ ਕਿਰਤ ਕਮਾਕੇ, ਸਤਿਸੰਗਤ ਸਦ ਕਰਯੋ।
ਹਾਨ ਲਾਭ ਦੇ ਵਿਚ ਸਦਾ ਤੁਮ, ਇਕ ਅਕਾਲ ਚਿੱਤ ਧਰਯੋ।
ਸੋ ਜੋਗੀ ਵਡਭਾਗੀ ਪੂਰਾ, ਅੰਮ੍ਰਿਤ ਗੁਰ ਤੇ ਪਾਈ।
''ਸਿੱਖਜ ਭਯਾ ਤਿਲਕੂ ਹੀ ਜੈਸਾ, ਸੋਝੀ ਘਰ ਦੀ ਆਈ।

''ਤਿਲਕੂ ਤਿਲਕ ਸਿਖੀ ਦਾ ਲਾਕੇ, ਗੁਰ ਦੇ ਸਨਮੁਖ ਜਾਈ।
'ਸੇਵਾ ਕਰਕੇ ਏਸੇ ਰੀਤੀ ਸਿੱਖੀ ਰੀਤ ਵਧਾਈ।
"ਜੋਗੀ ਨੇ ਹੋ ਸਿੱਖ ਨਗਰ ਵਿੱਚ, ਦਿੱਤਾ ਇਹ ਢੰਢੋਰਾ।
ਪੂਰਨ ਪੁਰਖ ਸ੍ਰੀ ਗੁਰ ਅਰਜਨ, ਝੂਠ ਕਹਿਣਾ ਮੋਰਾ।

ਐਸੇ ਪੂਰਦ ਗੁਰ ਕੋ ਤਿਆਗੀ ਕਰਦੇ ਕਰਮ ਅਭਾਗੀ।
ਗੁੱਗਾ ਭੈਰੋਂ ਭੂਤ ਸ਼ਿਵਾਲੇ, ਦੇਵਾ ਕੇ ਅਨੁਰਾਗੀ।
ਗੁਰੂ ਵਾਕ ਨੂੰ ਪਿੱਠ ਵਿਖਾਕੇ, ਭੁੱਲੇ ਭਟਕਾਂ ਖਾਂਦੇ।
ਵਰਤ ਮੜ੍ਹੀ ਤੇ ਤੀਰਥ ਨ੍ਹਾਵਨ, ਫੋਕਟ ਕਰਮ ਕਮਾਂਦੇ।

ਸਤਿਗੁਰ ਪੂਰੇ ਨਾਲ ਦਿਲਾਸੇ, ਵੇਖੋ ਏਹ ਸਮਝਾਂਦੇ।
ਐਸੇ ਐਸੇ ਕਰਮ ਕਰਨ ਥੋਂ, ਮੁੜ ਮੁੜ ਮਨ੍ਹਾਂ ਕਰਾਂਦੇ।
''ਜਪ ਤਪ ਸੰਜਮ ਕਰਮ ਕਮਾਨੇ, ਹਨ ਏਹ ਓਰੇ ਮੂਸੇ"।
ਤਾਂ ਬੀ ਸਿੱਖਨ ਮੰਨਣ ਕੋਈ, ਲੱਗੇ ਹੋਏ ਅਲੂਸੇ।

"ਬਰਤ ਨੇਮ ਸੰਜਮ ਮਹਿ ਰਹਿਤਾ, ਤਿਨ ਕਾ ਆਢੁ ਨ ਪਾਇਆ"
"ਆਗੇ ਚਲਦ ਔਰ ਹੈ ਭਾਈ, ਊਹਾ ਕਾਮਿ ਨ ਆਇਆ।"

"ਤੀਰਥ ਨਾਇ ਸਭ ਧਰਨੀ ਭ੍ਰਮਤਾ, ਆਗੇ ਠਉਰ ਨ ਪਾਵੈ।
ਊਹਾਂ ਕਾਮਿ ਨ ਆਵੈ ਇਹ ਬਿਧਿ, ਓਹ ਲੋਕਨ ਹੀ ਪਤਿਆਵੈ।"

"ਚਤੁਰ ਬੇਦ ਮੁਖ ਬਚਨੀ ਉਚਰੇ, ਆਗੇ ਮਹਿਲ ਨ ਪਾਈਏ।"
"ਬੂਝੈ ਨਾਹੀ ਏਕ ਸੁਧਾਖਰ, ਸਗਲੀ ਝਾਖ ਝਖਾਈਏ"।

ਤਾਂਤੇ ਮਿਤਰੋ! ਗੁਰੂ ਵਾਕ ਦਾ ਆਸ਼ਾ ਚਿਤ ਵਿਚਾਰੋ।
ਗੁਰਮਤਿ ਸੱਤ ਕਰੋ ਮਤ ਉਜਲ, ਅਪਨਾ ਜਨਮ ਸੁਵਾਰੋ।
ਪੜ੍ਹ ਸੁਣ ਕੇ ਪ੍ਰਸੰਗ ਏਸਨੂੰ ਸਜਨੋਂ ਨਾਹਿ ਵਿਸਾਰੋ।
ਨਿਤ ਨੇਮ ਦੇ ਪੱਕੇ ਹੋ ਕੇ ਗੁਰਸਿਖੀ ਵਿਸਤਾਰੋ।



੩

# ਪ੍ਰਸੰਗ ਭਾਈ ਜੇਠਾ ਸੇਠੀ

ਅਰਜਨ ਗੁਰ ਸਤਿਗੁਰੂ ਦਾ, ਇਕ ਸਿੱਖ ਪਿਆਰਾ।
ਜੇਠਾ ਸੇਠੀ ਨਾਮ ਸੀ, ਕ੍ਰਿਤ ਕਰਦਾ ਕਾਰਾ।
ਧਰਮ ਕਮਾਈ ਕਿਰਤ ਦੀ, ਓਹ ਨਿੱਤ ਕਮਾਵੇ।
ਬੋਲੇ ਸੱਚ, ਨ ਝੂਠ ਦੀ ਇਕ ਗੱਲ ਅਲਾਵੇ।

ਆਦਰ ਕਰਦਾ ਸਿਖ ਦਾ, ਨਿਜ ਪਾਈ ਜਾਣੇ।
ਕਰਦਾ ਬਦੀ ਨ ਕਦੀ ਬੀ, ਸਭਨੂੰ ਸਮ ਮਾਨੇ।
ਘਾਲ ਖਾਇ ਪਰ ਵੰਡਦਾ ਇਹ ਪੜ੍ਹਿਆ ਪੱਟੀ।
ਕਿਸੇ ਬਰਾਹਮਣ ਆਖਿਆ, "ਸੁਣ ਪਾਈ ਸੇਠੀ।

ਧ੍ਰਿਗ ਹੈ ਤੇਰੇ ਖਾਣ ਨੂੰ, ਤੈਂ ਬੁੱਧੀ ਢੇਠੀ।
ਜੱਟ ਜਦੋਂ ਹਲ ਵਾਹੁੰਦਾ, ਸੈ ਜੀਆਂ ਮਾਰੇ।
ਚੱਕੀ ਜਾਂ ਪਾ ਪੀਸੀਏ, ਸੈ ਜੰਤ ਸੰਘਾਰੇ।
ਬਾਲਣ ਪਾਇ ਪਕਾਈਏ, ਲੱਖ ਕੀੜੇ ਮਰਦੇ।

ਝਾੜੂ ਚੁਲ੍ਹੇ ਚੌਕਿਆਂ, ਲਖ ਖੂਨਾਂ ਕਰਦੇ।
ਏਨੇ ਪਾਪ ਕਮਾਇਕੇ, ਟੂਕ ਮਿਲੇ ਗਰਾਹੀ।
ਪਾਪ ਭਰੀਏ ਖਾਇਕੇ ਤੂੰ ਭਇਆ ਕੁਰਾਹੀ।
ਇਕ ਇਕ ਗ੍ਰਾਹੀ ਭਰੀ ਹੈ, ਲਖ ਪਾਪਾਂ ਸੰਗੇ।

ਇਕ ਘੁਟ ਪਾਣੀ ਪੀਤਿਆਂ ਲਖ ਕੀੜਾ ਲੰਘੇ।
ਕਦੀ ਵਿਚਾਰ ਨ ਕਰੀ ਤੂੰ, ਏਹ ਪਾਪ ਕਮਾਣੇ।
ਕਿਕੁਰ ਹੋਵਣ ਦੂਰ ਏ, ਕਿਵੂ ਸੁੱਖ ਸਮਾਣੇ।
"ਜੇਠਾ ਗੁਰ ਸਿੱਖ ਬੜਾ ਸੀ, ਅਤ ਨੇਕ ਪਿਆਰਾ।

ਕਹਿੰਦਾ ਮਿੱਤਰ ਪਿਆਰਿਆ, ਕਹੁ ਅਪਨਾ ਕਾਰਾ।
ਤੇਰੇ ਮੇਰੇ ਅੰਨ ਦੇ ਸਭ ਪਾਪ ਇੱਕਠੇ।
ਅਪਣੇ ਦੱਸੀਂ ਖੋਲ੍ਹ ਕੇ, ਕਿਮ ਪਾਪ ਅਣਿੱਠੇ।
ਮੈਂ ਤਾਂ ਪਾਪੀ ਬੜਾ ਹਾਂ, ਨਿਤ ਭੁੱਲ ਕਰੇਂਦਾ।

ਆਸਾ ਮੇਰੀ ਰੱਬ ਤੇ, ਓਹ ਹੈ ਬਖਸ਼ੇਂਦਾ।
ਮੁੰਕਰਦਾ ਮੈਂ ਨਹੀਂ ਹਾਂ, ਮੈਂ ਹਾਂ ਬਡ ਪਾਪੀ।
ਅਭਮਾਨੀ ਹਾਂ ਕ੍ਰੋਧ ਦਾ, ਮੈਂ ਬੜਾ ਸਰਾਪੀ।
ਕੀੜੇ ਜਾਨ ਨਾ ਮਾਰਦਾ, ਮੈਂ ਹਿੰਸਕ ਨਾਹੀਂ,

ਮਰਦੇ ਪਰ ਜੋ ਬੇਵਸੀ, ਮੈਂ ਜਾਦਾ ਨਾਹੀਂ।
ਪਰ ਮੈਂ ਕਦੀ ਨ ਆਖਦਾ, ਮੈਂ ਪੁੰਨੀ ਹੋਯਾ।
ਪਾਪੋਂ ਸੁਥਰਾ ਹੋਇਕੇ, ਮੈਂ ਪਾਵਨ ਹੋਇਆ।
ਪਰ ਦੱਸੋ ਤੁਮ ਖੋਲ੍ਹਕੇ, ਕੀ ਆਪ ਕਰਾਵੋ?

ਜਿਸ ਬਿਧ ਧੋਵੋ ਪਾਪ ਹੋ, ਨਿੱਤ ਸੁੱਧ ਰਹਾਵੋ।
ਬ੍ਰਾਹਮਣ ਕਹਿਆ ਹੂਤੀਆਂ, ਮੈਂ ਅੱਗੇ ਪਾਵਾਂ।
ਅੱਗ ਖਾਇਕੇ ਦੇਵਤੇ, ਪ੍ਰਸੰਨ ਕਰਾਵਾਂ।
ਸਾਰੇ ਪਾਪ ਉਡਾਂਵਦੇ, ਮੈਂ ਸੁਖੀ ਰਹਾਵਾਂ।

ਸੁਣਕੇ ਸੇਠੀ ਆਖਦਾ, ਹੇ ਦਿਜਬਰ ਪਜਾਰੇ।
ਮੈਂ ਬੀ ਦਿਆਂ ਅਹੂਤੀਆਂ, ਇਕ ਅਗਨ ਮਝਾਰੇ।
ਤੂੰ ਚੁੱਲੇ ਦੀ ਅਗਨ ਨੂੰ, ਪਾ ਅੰਨ ਰਿਝਾਵੇਂ।
ਜੋ ਨਿਰਜੀਵ ਇਕ ਸ਼ਕਤ ਹੈ ਸਪ ਵਸਤ ਬਲਾਵੇਂ।

ਮੈਂ ਜਠਾਰਗਨ ਵਿੱਚ ਹਾਂ ਨਿੱਤ ਦਿਆਂ ਅਹੂਤੀ।
ਭੁੱਖਾ ਦੇਖਾਂ ਲੋੜਦਾ, ਢਿਡ ਲੱਗੀ ਲੂਤੀ।
ਹਿੱਸਾ ਅਪਣੀ ਕਿਰਤ ਦਾ, ਮੈਂ ਉਥੇ ਪਾਵਾਂ।
ਜੀਵਤ ਕਿਸੇ ਭਰਾਉ ਨੂੰ, ਦੇ ਅੰਨ ਰਝਾਵਾਂ।

ਸਤਿਗੁਰ ਕਹਿਆ ਧਰਮ ਹੈ, ਹਰ ਸਿੱਖ ਕਰਾਵੇ।
ਇਸ ਕਰਕੇ ਮੈਂ ਕਰ ਰਿਹਾ ਹਰ ਸਿੱਖ ਕਮਾਵੇ।
ਪਾਪਾਂ ਹਰਨੇ ਵਾਸਤੇ, ਇਕ ਨਾਮ ਦਵਾਈ।
ਸਤਿਗੁਰ ਸਾਡੇ ਬਖਸ਼ਦੇ; ਲਿਵ ਸਿੱਖਾਂ ਲਾਈ।

ਸੁਣਕੇ ਪੰਡਤ ਵਿੱਥਿਆ, ਜੀ ਕੰਘੀ ਮਾਰੀ।
ਜਠਰ ਅਗਨ ਵਿਚ ਅੰਨ ਦੀ, ਅਹੂਤੀ ਸਾਰੀ।
ਪਾਉਣੀ ਚੰਗੀ ਸਮਝਿਆ, ਨਿਜ ਭੁੱਲ ਪਛਾਣੀ।
ਸੱਚੇ ਰਸਤੇ ਆਇਆ ਏ ਚੋਜ ਵਿਡਾਣੀ।

# ੪

# ਪ੍ਰਸੰਗ ਭਾਈ ਦੀਪਾ ਕਾਸਰਾ

ਰਹੇ ਹਜ਼ੂਰ ਗੁਰੂ ਅਰਜਨ ਦੇ, ਦੀਪ ਨਾਮ ਸਦਾਵੇ।
ਸਬਦ ਗੁਰੂ ਦੇ ਸੁਣੇ ਰੋਜ ਹੀ, ਬਾਣੀ ਪ੍ਰੀਤ ਰਖਾਵੇ।
ਇਕ ਦਿਨ ਰਾਗੀ ਪੜ੍ਹੀ ਸਤਰ ਏ, ਮਨ ਚਿਤ ਪ੍ਰੀਤ ਲਗਾਈ।
ਲੱਗੀ ਪਿਆਰੀ ਦੀਪੇ ਤਾਈਂ, ਹਿਰਦੇ ਵਿੱਚ ਟਿਕਾਈ :-

''ਹਕ ਸਚ ਖਾਲਕ ਖਲਕ ਮਿਆਨੇ, ਸਿਆਮ ਮੂਰਤਿ ਨਾਹਿ''।

ਉਸ ਦਿਨ ਤੋਂ ਇਹ ਕਾਰ ਬਨਾਈ, ਭੋਜਨ ਖੂਬ ਬਨਾਵੇ।
ਆਏ ਗਏ ਸਿਖ ਸੰਗਤ ਤਾਈਂ, ਨਾਲ ਪ੍ਰੀਤ ਖੁਆਵੇ।
ਥੱਕੇ ਹੋਏ ਜੇਹੜੇ ਆਵਨ, ਪੈਰ ਉਨ੍ਹਾਂ ਦੇ ਧੋਵੇ।

ਤੱਤੇ ਪਾਣੀ ਨਾਲ ਪਖਾਲੇ, ਝਾਵੇਂ ਨਾਲ ਝਲੋਵੇ।
ਪੈਂਡਾ ਕਰੇ ਦੁਖੀ ਹੋ ਹਾਰੇ, ਜੋ ਕੋਈ ਆ ਜਾਂਦੇ।
ਪਰੇ ਮੁੱਠੀਆਂ ਦੀਪਾ ਓਹਨਾਂ, ਉਹ ਸੁਖ ਅਤ ਹੀ ਪਾਂਦੇ।
ਦੇਖੇ ਕਿਤੇ ਜਿ ਕੋਈ ਨੰਗਾ, ਬਸਤਰ ਹੀਣਾ ਭਾਈ।

ਅਪਨੇ ਬਸਤਰ ਦੇਵੇ ਉਸਨੂੰ, ਨੰਗਾ ਆਪ ਹੋ ਜਾਈ।
ਸੁੱਤੇ ਪਏ ਸਿਆਲੇ ਦੇਖੇ, ਜਿਸ ਪਰ ਲੇਫ ਨ ਹੋਵੇ।
ਚੁੱਪ ਕ੍ਰੀਤਾ ਲੇਫ ਪਾਇਕੇ, ਦੀਪਾ ਜੀ ਖੁਸ਼ ਹੋਵੇ।
ਆਪ ਕਿਤੇ ਭੱਠੀ ਤੇ ਬਹਕੇ, ਜਾਂ ਲੰਗਰ ਵਿਚ ਜਾਈ।

ਰਾਤ ਗੁਜ਼ਾਰੇ ਦੀਪਾ ਪਿਆਰਾ, ਬਾਣੀ ਦੀ ਧੁਨ ਲਾਈ।
ਰੁੱਤ ਹੁਨਾਲੇ ਦੀ ਜਾਂ ਆਵੇ ਪੱਖਾ ਦੀਪਾ ਫੜਦਾ।
ਵਿਚ ਦੀਵਾਨ ਝੱਲਦਾ ਤੜਕੇ, ਫੇਰ ਸੰਝ ਨੂੰ ਝਲਦਾ।
ਜਦੋਂ ਦੁਪਹਿਰੇ ਸੰਗਤ ਸੌਂਦੀ, ਸੌਣ ਥਾਉਂ ਤੇ ਜਾਵੇ।

ਸੁੱਤੇ ਪਏ ਸਭਸ ਦੇ ਸਿਰ ਤੇ, ਪੱਖਾ ਆਪ ਝੁਲਾਵੇ।
ਜਲ ਪਾਣੀ ਦੀ ਦਾਰੀ ਕਰਦਾ, ਕਰ ਸਰਦਾਈ ਛਕਾਵੇ।
ਕਈ ਚੁੱਬਚੇ ਭਰੇ ਪਾਣੀਆਂ, ਜੀ ਜੰਤੂ ਸੁਖ ਪਾਵੇ।
ਰਾਤ ਅੱਧ ਤਕ ਖਿੱਚੇ ਪਾਣੀ, ਲੈ ਮੋਢੇ ਤੇ ਢੋਵੇ।

ਪੁਛਦਾ ਫਿਰੇ ਕਿਸੇ ਜੇ ਪੀਣਾ, ਪਾਣੀ ਤਾਜਾ ਹੋਵੇ।
ਕਈ ਸਾਲ ਤਕ ਸੇਵ ਕਮਾਈ, ਹੋ ਸੇਵਾ ਵਿਚ ਲੀਨੇ।
ਇਕ ਰਸ ਨਿਬ੍ਹੀ ਨਿਬਾਹੀ ਸਾਈਂ, ਪ੍ਰੇਮ ਰੰਗ ਵਿਚ ਭੀਨੇ।
ਇਕ ਦਿਨ ਅੱਧੀ ਰਾਤ ਗਈ ਤੇ, ਓਸ ਕਹਿਰਾਂ ਦੇ ਵੇਲੇ।

ਗੁਰੂ ਗੁਸਾਈਂ ਸੰਗਤ ਵਾਲੀ, ਕੌਤਕ ਅਚਰਜ ਖੇਲੇ।
ਦੇਖਦ ਦੀਪਾ ਜਾਗ ਰਿਹਾ ਹੈ, ਪੱਖਾ ਸੰਗਤ ਕਰਦਾ।
ਮੁਖ ਤੋਂ ਹੌਲੀ ਹੌਲੀ ਹੈ ਵੇ, ਪਾਠ ਸੁਖਮਨੀ ਕਰਦਾ।
ਰੁੱਤ ਸੌਣ ਦੀ ਕੈਹਰ ਕਹਾਰੀ, ਬੰਦ ਹਵਾ ਸੀ ਹੋਈ।

ਹੁੰਮਸ ਐਸਾ ਕਾੜ੍ਹਾ ਮਚਿਆ ਪੱਤ ਨ ਹਿਲਦਾ ਕੋਈ।
ਨੀਂਦ ਨ ਪੈਂਦੀ ਤੜਫਨ ਲੋਕੀਂ, ਮੱਛਰ ਡੰਗ ਚਲਾਵੇ।
ਤਰਸਨ ਕਿਧਰੋਂ ਝੋਕਾ ਚੱਲੇ, ਬੁੱਲਾ ਵਾ ਦਾ ਆਵੇ।
ਭਾਈ ਦੀਪਾ ਆਪ ਨਾ ਸੁੱਤਾ, ਪਰ ਪੱਖਾ ਹੱਥ ਲੀਤਾ।

ਜਿੰਨੀ ਥਾਂ ਤੇ ਵਾਹ ਚਲੇਂਦੀ, ਪੌਣ ਵੇਗ ਚਾ ਕੀਤਾ।
ਦੇਖ ਗੁਰੂ ਜੀ ਕਰਨੀ ਉਸਦੀ, ਅਤੀ ਪ੍ਰਸੰਨਤ ਹੋਏ।
ਅਸਲ ਗੱਲ ਸੀ ਕੋਈ ਨ ਜਾਣੇ, ਕੌਤਕ ਗੁਰੂ ਖਡੋਏ।
ਸਿੱਖਾਂ ਦੇਖ ਲੇਟਿਆ ਪਜਾਰੇ, ਆਪ ਮਹਲ ਨੂੰ ਤਿਆਗੀ।

ਥਾਂ ਥਾਂ ਫਿਰਦੇ ਦੇਖਣ ਸੀਗੇ, ਸੰਗਤ ਕਿਸ ਧੁ ਲਾਗੀ।
ਕਿਤੇ ਤੇ ਵੇਖਣ ਵਾਰੀ ਵਾਰੀ, ਪੱਖਾ ਸਿੱਖ ਝਲੇਂਦੇ।
ਕੋ ਜਾਗੇ ਕੋ ਝੱਲੇ ਸੌਂਦਾ, ਕੋ ਸੌਂ ਫੇਰ ਫਰੇਂਦੇ।
ਕਿਤੇ ਨ ਕੋਈ ਪੱਖਾ ਝੱਲੇ ਸਨ ਬੈਠੇ ਗੁਣ ਗਾਉਣੇ।

ਫਿਕਰ ਨ ਮੁੜ੍ਹਕੇ ਗਰਮੀ ਸੰਦੀ, ਸਮਾਂ ਸਿਮਰ ਲੰਘਾਉਣ।
ਦੇਖ ਗੁਰੂ ਜੀ ਹੋਣ ਪ੍ਰਸੰਨੇ ਬੁੱਕਲ ਚੱਦਰ ਮਾਰੀ।
ਪੱਖਾ ਹੱਥ ਪਛਾਣੇ ਜਾਵਣ, ਦੇਖਣ ਕਰਦੇ ਕਾਰੀ।
ਆਪ ਕਈ ਥਾਂ ਪੱਖੇ ਝਲਦੇ, ਵਾਹ ਗੁਰ ਦੀ ਗੁਰਿਆਈ।

ਸਿੱਖੀ ਪਾਲਣ ਵਿਚ ਜੁ ਪੱਕੀ, ਸੇਵਾ ਸਦਾ ਸਵਾਈ।
ਸਾਰੀ ਰਾਤ ਦੇਖਕੇ ਕੌਤਕ, ਦੀਪੇ ਦਾ ਗੁਰ ਹੋਏ।
ਅਤੀ ਪ੍ਰਸੰਨਤ ਰਿਦੇ ਆਪਣੇ, ਗੁਰ ਗਦ ਗਦ ਅਤ ਹੋਏ।
ਸਵਾ ਪੈਹਰ ਜਦ ਰਾਤ ਰਹੀ ਦੇ, ਲਗਾ ਦੀਵਾਨ ਸੁ ਸਾਰਾ।

ਦੀਪਾ ਪੱਖਾ ਲਿਆ ਝੁਲਾਵੇ, ਆ ਕੇ ਵਿਚ ਦਰਬਾਰਾ।
ਜਦੋਂ ਭੋਗ ਪੈ ਗਿਆ ਵਾਰ ਦਾ, ਦਿਹੁੰ ਬੱਗਾ ਚੜ੍ਹ ਆਯਾ।
ਹੋ ਅਰਦਾਸ ਪ੍ਰਸ਼ਾਦਿ ਵਰਤਿਆ, ਦੀਪਾ ਗੁਰੂ ਬੁਲਾਇਆ।
ਕਿਹਾ ਗੁਰੂ ਤੂੰ ਗੁਰੂ ਪਜਾਰਾ, ਜਿਸ ਨੇ ਰੱਬ ਪਛਾਤਾ।

ਸਜਾਮ ਮੂਰਤੀ ਵਿੱਚ ਨ ਫਾਥਾ, ਖਲਕਤ ਦੇ ਵਿਚ ਜਾਤਾ।
ਅੱਗੇ ਜਾਣ ਲਿਆ ਸੀ ਐਵੇਂ, ਹੁਣ ਅਨਭਵ ਸੰਗ ਜਾਣੀ।
ਆਹ ਲੈ ਦਾਤ ਧੁਰੋਂ ਹੈ ਆਈ, ਆਵਸਥਾ ਸੁਖ ਮਾਣੀ।
ਜਾਣ ਨ ਕੇਵਲ ਅਕਲ ਨਾਲ ਤੂੰ, ਅੱਖੀਂ ਦੇਖ ਪਿਆਰੇ !

''ਖਾਲਕ ਖਲਕ ਖਲਕ ਮੇਂ ਖਾਲਕ, ਪੂਰ ਰਹਿਆ'' ਕਰਤਾਰੇ।
ਕਦੀ ਨ ਭੁੱਲੀਂ ਖਾਲਕ ਤਾਈਂ, ਕਰਤਾ ਕਰਕੇ ਦੇਖੀਂ।
ਲਿਵ ਖਾਲਕ ਦੇ ਚਰਨੀ ਲਾਈਂ ਪ੍ਰੇਮ ਰੂਪ ਕਰ ਪੇਖੀਂ।
ਖਲਕਤ ਨਾਲ ਪਰੇਮ ਕਮਾਵੀਂ, ਮੰਦਰ ਉਸਦੇ ਜਾਣੀ।

ਇਕ ਸਾਰ ਹਿਤ ਸੇਵਾ ਕਰਨੀ, ਮੋਹ ਦੀ ਅਟਕਨ ਪਾਣੀ।
ਕਰਨਾ ਪ੍ਰੇਮ ਨ ਫਸਨਾ ਕਿਧਰੇ, ਖਾਲਕ ਨਹੀਂ ਭੁਲਾਣਾ।
ਸਭ ਤੋਂ ਅੱਡ ਨ ਅੱਡ ਕਿਸੇ ਤੋਂ ਕਰਨੀ ਸਚ ਪਛਾਣਾ।
ਤੂੰ ਦੀਪਾ ਹੁਣ ਦੀਪਕ ਹੋਇਆ, ਦੀਪ ਸਨੇਹ ਜਲਾਈਂ।

ਗਜਾਨ ਉਜਾਲਾ ਕਰੀਂ ਜਗਤ ਤੇ, ਖਲਕਤ ਰਸਤੇ ਪਾਈਂ।
ਕਈ ਜਗਣਗੇ ਦੀਵੇ ਤੈਥੋਂ ਤੇਰੀ ਸੰਗਤ ਕਰਕੇ।
ਕਈ ਬਚਣਗੇ ਠੁੱਡੇ ਖਾਣੋਂ, ਦੇਖਣ ਨਜ਼ਰ ਜੋ ਭਰਕੇ।
ਚੋਗ ਪਾਈਂ ਸਭ ਨੂੰ ਪਿਆਰਾ, ਜਾਲ ਖਿਲਾਰੀਂ ਨਾਹੀਂ।
ਤਦ ਤੂੰ ਮੇਰਾ ਮੈਂ ਤੇਰਾ ਹਾਂ ਭੇਦ ਨ ਰਹੇ ਰਤਾ ਹੀ।



# ੫

# ਪ੍ਰਸੰਗ ਭਾਈ ਜੇਠਾ ਤੇ ਪੈੜਾ

ਵਿਚ ਦੀਵਾਨ ਸਜੇ ਗੁਰ ਪੰਚਮ, ਚੰਦ ਤਾਰਿਆਂ ਮਾਹੀਂ।
ਆਤਮ ਲਿਸ਼ਕ ਉੱਜਲੀ ਮਾਰਨ, ਕਟਦੇ ਜਮ ਦੀ ਫਾਹੀ।
ਜੇਠਾ ਸੇਠੀ ਸਿੱਖ ਗੁਰਾਂ ਦੇ, ਤੇ ਪੈੜਾ ਚੰਡਾਲੀ।
ਹੱਥ ਜੋੜ ਹਾਜ਼ਰ ਆ ਹੋਏ, ਬਿਨਤੀ ਏਹ ਉਠਾਲੀ
ਬਚਨ ਆਪ ਦਾ ਹੋਇਆ ਸੀਗਾ, ਕਿਰਤ ਕਮਾਈ ਕਰੀਏ।
ਵੰਡ ਵੰਡੀਦੇ ਉਸ ਥੋਂ ਪਹਿਲੇ, ਫਿਰ ਨਿਜ ਪੇਟ ਸੁ ਭਰੀਏ।
ਸਾਨੂੰ ਕਹਿਨ ਬ੍ਰਾਹਮਣ ਸਾਰੇ, ਜੀ ਵਹਿੰਸ ਹੋ ਕਰਦੇ।
ਦਾਣੇ ਪੀਹੋ ਚੱਕੀ ਅੰਦਰ, ਕਈ ਸਹਸ ਜੀ ਮਰਦੇ।
ਚੁੱਲ੍ਹੇ ਤਪੇ ਅਨਿਕ ਜੀ ਰਮ ਦੇ, ਅਨਿਕ ਮਰਨ ਵਿਚ ਪਾਣੀ।
ਏਹ ਸਭ ਪਾਪ ਕਰੇਹੋ ਨਿਸ ਦਿਨ, ਸੋਚ ਨਹ: ਕਿਛ ਛਾਣੀ।
ਅਸੀ ਹੋਮ ਜਦ ਕਰੀਏ ਬਹਿਕੇ, ਅੱਗ ਅਹੂਤੀ ਪਾਈਏ।
ਪਾਪ ਪ੍ਰਾਹਚਿਤ ਆਪੇ ਹੋਵੇ, ਕੀਤੇ ਕਰਮ ਮਿਟਾਈਏ।
ਤੁਸੀ ਨ ਕਰਦੇ ਕਰਮ ਹੋਮ ਦਾ, ਰਹੇ ਅਮੇਧਰ ਸੋਈ।
ਕੀਕਰ ਗਤ ਪਾਵੋਗੇ ਭਾਈ? ਗਤ ਜਾਣੋਂ ਨਾ ਹੋਈ।
ਤਦ ਗੁਰ ਬਿਹਸ ਬੋਲਦੇ ਸਿੱਖੋ! ਤੁਸੀਂ ਹੋਮ ਹੋ ਕਰਦੇ।
ਤੁਸੀਂ ਅਹੂਤੀ ਦੇਵੋ ਸੁੱਚੀ, ਜਠਰ ਅਗਨ ਨੂੰ ਭਰਦੇ।
ਭਜਨ ਕਰੇ ਜੋ ਸਿੱਖ ਗੁਰੂ ਦਾ, ਤੁਸੀਂ ਓਸਨੂੰ ਪਾਲੋ।
ਉਸਦਾ ਪੇਟ ਅਗਨ ਹੈ ਸੱਚੀ, ਸੱਚ ਅਹੂਤੀ ਘਾਲੋ।
ਭੋਜਨ ਅੰਤ ਪਵਿੱਤ੍ਰ ਹੁੰਦਾ, ਵੰਡ ਛਕੇ ਸਗ ਪਿਆਰਾ।
ਕਿਰਤ ਧਰਮ ਦੀ ਦਈ ਧਰਮੀਆਂ, ਫਿਰ ਨਿਜ ਤਈ ਸੰਭਾਰਾ।
ਪਹਿਲੀ ਸੁੱਚ ਧਰਮ ਦੀ ਕਰਨੀ, ਦੂਜੀ ਵੰਡ ਛਕਣ ਦੀ।
ਤੀਜੀ ਨਾਮ ਜਪਣ ਦੀ ਪਿਆਰੇ, ਲੋੜ ਨ ਡਰਨ ਝਕਣ ਦੀ।



# ੬

# ਪ੍ਰਸੰਗ ਭਾਈ ਸਮੁੰਦਾ

''ਸਦਾ ਸਮੁੰਦੇ ਨੂੰ ਜੈਕਾਰ''

ਹੋਇ ਉਦਾਸ ਫਿਰੇ ਵਿਚ ਬੇਲੇ, ਦਿਲ ਨਾ ਪਕੜੇ ਕਿਵੇਂ ਕਰਾਰ।
ਘਰ ਬਾਹਰ ਖਾਵਣ ਨੂੰ ਪੈਂਦਾ, ਧੀਆਂ ਪੁੱਤ ਲਗਣ ਤਲਵਾਰ।
ਦੌਲਤ ਸਾਥ ਨ ਦੇਂਦੀ ਕੋਈ, ਮਹਿਮਾ ਜਸ ਨਾ ਦੇਣ ਅਧਾਰ।
ਬਾਵਲ ਹੋਇਆ ਓਹ ਕੁਛ ਢੂੰਡੇ, ਜਿਸਦੀ ਉਸਨੂੰ ਪਏ ਨ ਸਾਰ।

ਇਕ ਦਿਨ ਰੋਵੇ ਖੜ ਉਜਾੜੇ, ਨੈਨੋਂ ਵਗਦੀ ਹੰਝੂਧਾਰ।
ਸਿੱਖ ਇੱਕ ਸੀ ਕੋਲੋਂ ਜਾਂਦਾ, ਕਹਿੰਦਾ ਰੋਵੇਂ ਕਿਉਂ ਜਲਿਹਾਰ?
ਠੰਢ ਰੋਣ ਨੂੰ ਪਏ ਨ ਕਿਧਰੋਂ, ਇੱਕੋ ਦਾਤਾ ਗੁਰੂਦੁਆਰ।
ਸਨਮੁਖ ਹੋ ਜਾ ਸਤਿਗੁਰ ਵੰਨੇ, ਬੇੜਾ ਤੇਰਾ ਹੋਸੀ ਪਾਰ।

ਨਹੀਂ ਤਾਂ ਬੈਠਾ ਉਮਰ ਖੋਵੇਂ, ਰੋਵੇਂ ਹੱਸੇਂ ਕਰੇ ਵਿਹਾਰ।
ਸੁਣਕੇ ਸੱਦ ਪ੍ਰੇਮ ਦੀ ਪਿਆਰਾ, ਪੁੱਛੇ ਪਤਾ ਗੁਰੂ ਦੇ ਦੁਆਰ।
ਲੈ ਸੋਆਂਤੁਰ ਪਿਆ ਢੁਡੇਂਦਾ, ਜਾ ਪਹੁੰਚਾ ਸ੍ਰੀ ਗੁਰ ਦਰਬਾਰ।
ਹੱਥ ਜੋੜ ਚਰਨਾਂ ਤੇ ਢੈਂਹਦਾ, ਢਰ ਜਾਂਦਾ ਜੀ ਲੈ ਦੀਦਾਰ।

ਹੱਥ ਜੋੜ ਕਹਿੰਦਾ ਹੇ ਸਤਿਗੁਰ, ਕਰ ਲੌ ਸਨਮੁਖ ਗੁਰੂਦੁਆਰ।
ਸਿੱਖ ਇੱਕ ਨੇ ਕਿਹਾ ਦਾਸ ਨੂੰ, ਸੁਖ ਸਨਮੁਖ ਬਿਨ ਮਿਲੇ ਨਾ ਸਾਰ।
ਸੁਣ ਕੇ ਬੋਲੇ ਪੰਚਮ ਸਤਿਗੁਰ, ਧਜਾਨ ਕਰੀਂ ਇਕ ਕਥਾ ਵਿਚਾਰ।
ਸ਼ਾਹ ਕਿਸੇ ਨੇ ਦਏ ਰੁੱਪਯੇ, ਭੇਜਜਾ ਦਾਸ ਕਰਨ ਵਿਉਪਾਰ।

ਕਰਕੇ ਭਲੀ ਭਾਂਤ ਇਸ ਕਾਰਜ, ਹਿੰਮਤ ਅਕਲ ਪ੍ਰੇਮ ਦੇ ਨਾਰ।
ਸਿਰੇ ਚੜ੍ਹਾਏ ਵਣਜ ਸਾਰੜੇ, ਖੱਟ ਰੁੱਪਯੇ ਸ਼ਾਹ ਦਰਬਾਰ।
ਆ ਕੇ ਅੱਗੇ ਧਰੇ ਸੁ ਸਾਰੇ, ਹਾਲ ਸੁਨਾਇਆ ਸੱਚਾ ਸਾਰ।
ਏ ਗੁਮਾਸ਼ਤਾ ਸਨਮੁਖ ਹੋਵੇ, ਏਥੋਂ ਕਰ ਲੈ ਸਗਲ ਵਿਚਾਰ।

ਵਾਹਿਗੁਰੂ ਨੇ ਪਠਿਆ ਤੈਨੂੰ, ਨਾਮ ਦਾਨ ਇਸ਼ਨਾਨ ਵਿਹਾਰ।
ਕਰਕੇ ਆਤਮ ਲਾਭ ਕਮਾਵੇਂ, ਖੱਟੇਂ ਦੰਮ ਸ਼ਾਹ ਨੂੰ ਤਾਰ।
ਜਦ ਤੂੰ ਸਨਮੁਖ ਜਾਣੀ ਹੋਇਆ, ਨਾਹਿੰ ਤ ਬੇਮੁਖ ਰੱਬ ਦੁਆਰ।
ਉੱਠ ਸਵੇਰੇ ਤੜਕੇ ਬੈਠੀ, ਕਰ ਇਸ਼ਨਾਨ ਸਿਮਰ ਕਰਤਾਰ।

ਦਿਵਸ ਚੜ੍ਹੇ ਗੁਰਬਾਣੀ ਗਾਵੀਂ, ਦਿਨ ਨੂੰ ਕਰਦਾ ਕਾਰ ਵਿਹਾਰ।
ਸ੍ਵਾਸ ਸ੍ਵਾਸ ਤੂੰ ਯਾਦ ਰਖਾਵੀਂ, ਭੁੱਲੀ ਨਾਹਿੰ ਸ੍ਰੀ ਕਰਤਾਰ।
ਝੂਠ ਦਗੇ ਤੋਂ ਆਪ ਬਚਾਵੀਂ, ਸੁਥਰਾ ਸੱਚਾ ਕਰੀਂ ਵਿਹਾਰ।
ਸੰਝ ਪਈ ਫਿਰ ਸੋਦਰ ਗਾਵੀਂ, ਪੜ੍ਹ ਰਹਰਾਸ ਕਰੀਂ ਰਹਕਾਰ।

ਕੀਰਤ ਸੋਹਲਾ ਗਾ ਕੇ ਜੋੜੀਂ, ਬ੍ਰਿੱਤਿ ਪ੍ਰਭੂ ਦੇ ਚਰਨ ਮਝਾਰ।
ਐਉਂ ਸੁੱਤਾ ਭੀ ਰਹੀਂ ਧਿਆਂਦਾ, ਗਾਫਲ ਨਹੀਂ ਨੀਂਦ ਵਿਚਕਾਰ।
ਯਾਦ ਰਖੀਂ ਜੇ ਨਿੰਦਾ ਕਰਸੇਂ, ਅੱਫਲ ਜਾਸੀ ਸਾਰੀ ਕਾਰ।
ਨਿੰਦਾ ਕਰਨੀ ਸਿਰ ਅਪਨੇ ਤੇ, ਚੱਕ ਲੈਣ ਹੈ ਓਪਰ ਭਾਰ।

ਅਪਨਾ ਭਾਰ ਪਾਪ ਦਾ ਭਾਰਾ, ਉਸ ਪਰ ਦੂਏ ਦਾ ਧਰ ਭਾਰ।
ਅਪਣੇ ਤਈਂ ਆਪ ਹੈ ਕੈਹਣਾ, ਨਿੰਦਾ ਹੈ ਸਿਰ ਅਜਗਰ ਭਾਰ।
ਨਿੰਦਾ ਭਲੀ ਕਿਸੇ ਦੀ ਨਾਹੀਂ, ਜੋ ਕਰਦਾ ਮਨਮੁਖ ਗਾਵਾਰ।
ਸਨਮੁਖ ਕਦੀ ਨ ਰਹਿੰਦਾ ਓਹ ਹੈ, ਜਿਸਨੂੰ ਨਿੰਦਾ ਦੀ ਹੈ ਮਾਰ।

ਯਾਦ ਰੱਖ ਹੈ ਹਰਦਮ ਨਾਲੇ, ਸਤਿਗੁਰ ਸੱਚਾ ਦੇਖਣ ਹਾਰ।
ਮਦਦਗਾਰ ਹੈ ਤੇਰਾ ਓਹੋ, ਉਸ ਤੋਂ ਛੁੱਟ ਨਾ ਸੋਚ ਵਿਚਾਰ।
ਬਲ ਪੈਦਾ ਹੋਵੇਗਾ ਐਦਾਂ, ਰਹੇ ਕਲਾ ਚੜ੍ਹਦੀ ਵਿਚਕਾਰ।
ਜਨਮ ਮਰਨ ਦੀ ਕੱਟੇ ਫਾਹੀ, ਪਾਵੇਂ ਮੌਤ ਉਤੇ ਜੈਕਾਰ।

ਭਾਈ ਸਨਮੁਖ ਭਿਆ ਸਮੁੰਦਾ, ਕੀਤੀ ਗੁਰ ਫੁਰਮਾਈ ਕਾਰ।
ਜਨਮ ਮਰਨ ਭੈ ਪਾਰ ਪਰਾਨਾ, ਜੀਵਨ ਮੁਕਤ ਗੁਰੂ ਦਰਬਾਰ।

"ਸਦਾ ਸਮੁੰਦੇ ਨੂੰ ਜੈਕਾਰ"।



## ੧

## ਭਾਈ ਵਸਾਵੇ ਜੀ ਦਾ ਸਿਦਕ

ਬਲਖ ਬੁਖਾਰਾ ਸੁਣੇ ਹੋਣਗੇ, ਉੱਘੇ ਨੱਗਰ ਭਾਰੇ।
ਤੁਰਕਸਤਾਨ ਵਿਖੇ ਹਨ ਦੋਵੇਂ, ਤੁਰਕਾਂ ਬਹੁਤ ਪਿਆਰੇ।
ਨਾਮ ਵਸਾਵਾ ਸਿੱਖ ਇੱਕ ਸਿਦਕੀ, ਛੇਵੇਂ ਗੁਰ ਦਾ ਭਾਈ।
ਵੱਸੇ ਬਲਖ ਸ਼ਹਰ ਦੇ ਅੰਦਰ, ਨੇਕੀ ਚਾਲ ਚਲਾਈ।

ਇੱਕ ਵਹੁਟੀ ਪਿਆਰੀ ਤੇ ਧਰਮੀ, ਸਿੱਖ ਧਰਮ ਵਿਚ ਪੂਰੀ।
ਪਤੀਬ੍ਰਤਾ ਏ ਨਾਰੀ ਸੁੰਦਰ, ਕਿਸੇ ਬਾਤ ਨਾ ਊਰੀ।
ਇਕ ਸੁਤ ਸੁੰਦਰ ਇਸ ਨੇ ਜਾਇਆ, ਧਰਮੀ ਏਹ ਬੀ ਸੋਹਣਾ।
ਬਾਣੀ ਪੜ੍ਹੇ ਸ਼ਬਦ ਨਿਤ ਗਾਵੇ ਪਿਆਰਾ ਮਨ ਨੂੰ ਮੋਹਣਾ।

ਸ਼ਹਰ ਵਿਖੇ ਏ ਟੱਬਰ ਉੱਘਾ, ਪਰ-ਉਪਕਾਰ ਕਮਾਵੇ।
ਪਰ ਸੁਆਰਥ ਵਿਚ ਹਰਦਮ ਉੱਦਤ, ਕੰਨੀ ਨਾ ਕਤਰਾਵੇ।
ਏ ਭੁੱਖਿਆਂ ਨੂੰ ਭੋਜਨ ਦੇਂਦੇ, ਭੁਲਿਆਂ ਰਾਹ ਦਸਾਂਦੇ।
ਸੇਵਾ ਕਰਕੇ ਰੋਗੀਆਂ ਕੇਰੀ, ਦੁਖਨੂੰ ਦੂਰ ਕਰਾਂਦੇ।

ਹਰ ਦਮ ਚਿੱਤ ਵਿੱਚ ਰੱਬ ਵਸੇਂਦਾ, ਅੱਖੀ ਸਤਿਗੁਰ ਵਸਦਾ।
ਜੋ ਦਿਸਦਾ ਸੋ ਗੁਰੂ ਪਿਆਰਾ, ਸੇਵਾ ਵਿਚ ਦਿਲ ਫਸਦਾ।
ਦੌਲਤ ਅਪਣੀ ਗੁਰ ਦੀ ਜਾਣਨ, ਤਨ ਤੇ ਮਨ ਭੀ ਗੁਰ ਦਾ।
ਅਪਣੀ ਕੇਵਲ ਸੇਵਾ ਜਾਨਣ, ਮੂਲ ਅਭਿਮਾਨ ਨ ਫੁਰਦਾ।

ਇਕ ਦਿਨ ਤਿੰਨੇ ਬੈਠੇ ਆਹੇ, ਘਰ ਵਿੱਚ ਬਾਤਾਂ ਕਰਦੇ।
ਮੇਲੀ ਸਿੱਖ ਹੋਰ ਕਈ ਆਏ, ਸੇਵਕ ਜੋ ਗੁਰ ਘਰ ਦੇ।
ਜਾਣਨ ਅਪਣੇ ਤਾਈਂ ਹਰਦਮ, ਮੇਰ ਤੇਰ ਸਭ ਮੇਟੀ।
ਕਹਣ ਸਪਾਹੀ ਸਤਿਗੁਰ ਦੇ ਹਾਂ, ਹਰਦਮ ਕੱਸੀ ਪੇਟੀ।

ਇਤਨੇ ਵਿਚ ਇਕ ਸਿੰਘ ਜੋ ਆਯਾ, ਦੇਸ ਪੰਜਾਬੋਂ ਪਿਆਰਾ।
ਭੇਜਿਆ ਸਤਿਗੁਰ ਸੱਚੇ ਸਾਹਿਬ, ਸਤਿਗੁਰ ਦਾ ਹਲਕਾਰਾ।
ਦੇਖ ਏਸ ਨੂੰ ਆਨੰਦ ਚੜ੍ਹਿਆ, ਸਾਰੇ ਸਿੱਖਾਂ ਤਾਈਂ।
ਸਤਿਗੁਰ ਦਾ ਏ ਦੂਤ ਕੀ ਆਯਾ, ਆਈ ਧੁਰ ਵਡਿਆਈ।

ਸਾਡੇ ਜਿਹੇ ਨਕਾਰੇ ਪਾਪੀ, ਸਤਿਗੁਰ ਯਾਦ ਜੁ ਕੀਤੇ।
ਇਸ ਤੋਂ ਭਾਰੀ ਮੇਹਰ ਕੀ ਹੋਵੇ, ਕੀਤੇ ਪਤਿਤ ਪਵੀਤੇ।
ਦੇ ਆਦਰ ਬੈਠਾਯਾ ਪਿਆਰਾ, ਪੱਖਾ ਝੱਲਦੀ ਮਾਈ।
ਮੁੱਠੀ ਪਰਨ ਸਿੱਖ ਸਭ ਲੱਗੇ, ਸ਼ੂੱਮ ਸਿਖ ਦਾ ਮਿਟ ਜਾਈ।

ਇੰਨੇ ਤਈਂ ਵਸਾਵੇ ਉਠ ਕੇ, ਪਾਣੀ ਕੋਸਾ ਕੀਤਾ।
ਹਥ ਵਿਚ ਗੜਵਾ ਭਰਕੇ ਫੜਿਆ, ਮੋਢੇ ਪਰਨਾ ਲੀਤਾ।
ਚਰਨ ਧੁਆਇ ਗੋਡਿਆਂ ਤਾਈਂ, ਪੰਜ ਇਸ਼ਨਾਨ ਕਰਾਏ।
ਹੱਥੀ ਪੂੰਝ ਪੈਰ ਉਸ ਸਿੱਖ ਦੇ, ਧੰਨ ਧੰਨ ਗੁਰੂ ਅਲਾਏ।

ਭਰੇ ਕਟੋਰਾ ਦੁੱਧ ਦਾ ਵੱਡਾ ਸਿੰਘਣੀ ਤੁਰਤ ਲਿਆਈ।
ਹੱਥ ਬੰਨ੍ਹਕੇ ਅਰਜ਼ ਗੁਜਾਰੇ, ਸਿਖ ਨੂੰ ਚਹੈ ਪਿਲਾਈ।
ਗੋ ਉਹ ਬੀ ਸੀ ਸਿੱਖ ਗੁਰਾਂ ਦਾ, ਰਹਿਤ ਬਹਤ ਵਿਚ ਪੱਕਾ।
ਨਿਮ੍ਰੀ ਪਾਵ ਸਿਦਕ ਦਾ ਭਰਿਆ, ਪਰ ਪੈਂਡੇ ਦਾ ਥੱਕਾ।

ਸੇਵ ਕਰਾਵੇ ਪਰ ਘਬਰਾਵੇ, ਮੁੜ ਮੁੜ ਚਰਨ ਫੜੇਂਦਾ।
ਕਹੇ ਕਰਾਵੋ ਮੈਥੋਂ ਸੇਵਾ, ਮੈਨੂੰ ਏਹੁ ਬਣੇਂਦਾ।
ਹੱਥ ਮਾਤ ਦੇ ਦੁੱਧ ਦੇਖਕੇ, ਨੈਣ ਨੀਰ ਭਰ ਆਯਾ।
ਸਿੱਖ ਕਹੇ ਸੁਣ ਮਾਤ ਪਜਾਰੀ ਤੂੰ ਅਤਿ ਖੇਦ ਉਠਾਯਾ।

ਮੈਂ ਤਾਂ ਨੌਕਰ ਦੇਣ ਸੁਨੇਹਾ, ਤੁਹਾਡੇ ਦੁਆਰੇ ਆਯਾ।
ਤੁਸਾਂ ਕਰੀ ਏ ਖਾਤਰ ਉਲਟੀ, ਸੇਵਕ ਸਿਰੇ ਚੜ੍ਹਾਇਆ।
ਪਹਲੋਂ ਲਵੋ ਸਨੇਹਾ ਮੈਥੋਂ, ਫਿਰ ਟੁੱਕਰ ਮੁਹਿ ਦੇਹੋ।
ਖਾਕੇ ਠੰਢਾ ਪਾਣੀ ਪੀਕੇ, ਮੈਨੂੰ ਵਿਦਾ ਕਰੇਹੋ।

ਸਿਦਕ ਭਰੀ ਤੇ ਗੁਰ ਦੀ ਪਿਆਰੀ, ਮਾਤਾ ਬੋਲੀ ਰੋਕੇ।
ਸਿਖ ਗੁਰੂ ਦਾ ਪਜਾਰਾ ਭਾਰਾ, ਵੱਸੇਂ ਨੇੜੇ ਹੋਕੇ।
ਤੇਰਾ ਅਦਬ ਬਣੇ ਹੈ ਸਾਨੂੰ ਤੂੰ ਸਤਿਗੁਰ ਦਾ ਪਿਆਰਾ।
ਜੋ ਪਿਆਰਾ ਸਤਿਗੁਰ ਪਿਆਰੇ ਦਾ, ਓ ਨਿਜ ਤੋਂ ਵੀ ਪਿਆਰਾ।

ਦੂਧ ਪੂਤ ਧਨ ਧਾਮ ਤੁਸਾਡੇ, ਸਾਡੀ ਵਿੱਚ ਨ ਰਾਈ।
ਜੇ ਸੇਵਾ ਦਾ ਹਿੱਸਾ ਬਖਸ਼ੋ, ਸੋ ਥਾਡੀ ਵਡਿਆਈ।
ਨਿਮਸ਼ਕਾਰ ਕਰਕੇ ਉਸ ਸਿੱਖ ਨੇ, ਹੱਥ ਕਟੋਰਾ ਲੀਤਾ।
'ਧੰਨ ਸਤਿਗੁਰ' 'ਧੰਨ ਸਿੱਖ' ਆਖਕੇ, ਸ਼ੁਕਰ ਆਖ ਦੁੱਧ ਪੀਤਾ।

ਫਿਰ ਆਖੇ ਹੁਣ ਭਾਈ ਵਸਾਵੇ, ਸਤਿਗੁਰ ਏਹ ਫੁਰਮਾਯਾ।
ਬੈਠਾ ਹੁਇ ਵਸਾਵਾ ਸੁੱਤਾ, ਜਦ ਸੁਨਿਹਾ ਸੁਣ ਆਯਾ।
ਉੱਠੇ ਤੁਰਤ ਤੁਰੇ ਓ ਘਰ ਤੋਂ, ਵਿਚ ਐਰਾਕੇ ਜਾਵੇ।
ਚੰਗੇ ਚੰਗੇ ਜੰਗੀ ਘੋੜੇ, ਮੁੱਲ ਖਰੀਦ ਲਿਆਵੇ।

ਸੁਣਕੇ ਹੁਕਮ ਵਸਾਵਾ ਤੁਰਿਆ, ਉੱਸੇ ਪਲਕ ਸਧਾਯਾ।
ਵਹੁਟੀ ਨਾਲ ਗੱਲ ਨਹੀਂ ਕੀਤੀ, ਨਾ ਪੁੱਤਰ ਗਲ ਲਾਯਾ।
ਮੱਥਾ ਚੁੰਮ ਅਸੀਸ ਨ ਦਿਤੀ ਨੈਣ ਨੀਰ ਨਹੀਂ ਲਿਆਯਾ।
ਤੁਰਿਆ ਘੋੜੇ ਲੈਣ ਖਾਤਰੇ ਦਿਲ ਵਿਚ ਬਹੁਤ ਉਮਾਹਿਆ।

ਜਦ ਇਕ ਮੰਜ਼ਲ ਲੰਘ ਗਿਆ ਪਜਾਰਾ, ਦੂਜੀ ਮੰਜਲ ਚਲਾਈ।
ਪਿੱਛੋਂ ਗਿਆ ਸਨੇਹਾ ਉਸਨੂੰ, ਸਿੱਖਾ ਘਰ ਮੁੜ ਆਈਂ।
ਭਿਆ ਪੁੱਤ ਜੋ ਤੇਰਾ ਪਜਾਰੇ, ਰੋਗੀ ਹੋਯਾ ਭਾਰਾ।
ਘੜੀ ਪਲਾਂ ਜਿੰਦ ਆ ਗਈ ਉਸਦੀ, ਕੀਤਾ ਕੂਚ ਤਿਆਰਾ।

ਮੁੜ ਆਕੇ ਮੁਖ ਯਾਤ੍ਰਾ ਕਰਲੈ, ਦਰਸ ਅੰਤ ਦਾ ਪਾ ਲੈ।
ਕਰ ਲੈ ਪਿਆਰ ਪੁੱਤ ਨੂੰ ਚੰਗਾ, ਸੰਗ ਛਾਤੀ ਦੇ ਲਾ ਲੈ।
ਕਿਹਾ ਵਸਾਵੇ ਸੁਣਕੇ ਅੱਗੋਂ, ਮੈਂ ਮੁੜਨਾ ਹੁਣ ਨਾਹੀਂ।
ਪੁੱਤਰ ਦੌਲਤ ਚੀਜ ਨ ਮੇਰੀ, ਮੇਰੀ ਮਮਤਾ ਨਾਹੀਂ।

ਧਨ ਦੌਲਤ ਤੇ ਪੁੱਤ ਗੁਰੂ ਦੇ, ਮੇਰਾ ਨਹਿੰ ਸਭ ਉਸਦਾ।
ਰਹੇ ਜਾਏ ਜਿਉਂ ਸਤਿਗੁਰ ਭਾਵੇ, ਮੇਰਾ ਜੀ ਨਹਿੰ ਖੁਸਦਾ।
ਜਹੇ ਕਰਮ ਕਰਾਏ। ਪੁਤ ਨੇ ਜਿਤਨੀ ਉਮਰ ਲਖਾਈ।
ਓਹੋ ਜਹੇ ਭੋਗ ਕੇ ਤਦ ਤੱਕ, ਜਾਸੀ ਉੱਠ ਸਿਧਾਈ।

ਭਾਗਾਂ ਵਾਲਾ ਜਨਮ ਓਸਦਾ, ਸਿੱਖ ਗੁਰੂ ਦਾ ਹੋਇਆ।
ਪਾਪ ਕਰਣ ਦੀ ਉਮਰੋਂ ਪਹਿਲੇ ਜੇ ਨਿਸਚੇ ਵਿਚ ਮੋਯਾ।
ਜੇ ਬਚਜਾ ਉਹ ਸੇਵਕ ਗੁਰ ਦਾ, ਗੁਰ ਦੀ ਕਾਰ ਕਮਾਊ।
ਸਫਲ ਕਰੇਗਾ ਜੀਵਨ ਆਪਨਾ, ਬਹੁੜ ਨ ਦੁਨੀਆਂ ਆਊ।

ਘਰ ਵਿਚ ਬਹੁਤ ਦਰਬ ਹੈ ਧਰਿਆ, ਬਖਸ਼ਿਆ ਸਤਿਗੁਰ ਵਾਰਾ।
ਸੱਦ ਹਕੀਮ ਇਲਾਜ ਕਰਾਓ, ਹੋਰ ਜੋ ਚੱਲੇ ਚਾਰਾ।
ਜੇ ਮਰਿਆ ਤਾਂ ਕਾਠ ਬਥੇਰਾ ਘਰ ਦੇ ਵਿਚ ਹੈ ਧਰਿਆ।
ਸਤਿਨਾਮ ਕਰ ਸੌਂਪ ਗੁਰੂ ਨੂੰ, ਚੰਡੇ ਭੇਟਾ ਕਰਿਆ।

ਮੈਂ ਮੁੜਨਾ ਨਹਿੰ, ਹੁਕਮ ਗੁਰੂ ਦਾ ਮੇਟ ਨਾ ਸੱਕਾਂ ਭਾਈ।
ਜਾਇ ਅਰਾਕ ਲਿਆਵਾਂ ਘੋੜੇ, ਫਿਰ ਆਵਾਂ ਘਰ ਮਾਹੀਂ।
ਸਿਖਣੀ ਤਈਂ ਵਾਕ ਇਹ ਕਹੀਓ, ਹੁਣ ਵੇਲਾ ਹੈ ਆਇਆ।
ਪੱਕਾ ਰਹੇ ਸਿਦਕ ਵਿਚ ਤੇਰੇ, ਹਿਰਦਾ ਨਾਹਿੰ ਡੁਲਾਇਆ।

ਜੇ ਡੋਲੀ ਤੂੰ ਪਿਆਰੀ ਗੁਰ ਦੀ, ਬਹੂ ਸਿਦਕ ਦੀ ਬੇੜੀ।
ਮਮਤਾ ਫਸ ਨਾ ਡੋਬ ਦਈਂ, ਏ ਕਸ਼ਟਾਂ ਨਾਲ ਸਹੇੜੀ।
ਸਿਦਕ ਪਾਲੀਓ, ਘਾਲ ਘਾਲੀਓ ਸਨਮੁਖ ਰਹਕੇ ਗੁਰ ਦੇ।
ਗੁਰ ਦੀ ਦੌਲਤ ਪੁੱਤਰ ਗੁਰ ਦੇ, ਕਰੀਂ ਹਵਾਲੇ ਗੁਰ ਦੇ।

ਸੁਣ ਉੱਪਰ ਇਹ ਮੁੜੇ ਘਰਾਂ ਨੂੰ, ਜੋ ਬੰਦੇ ਸਨ ਧਾਏ।
ਆਪ ਮੁੜੇ ਮੁੜ ਘਰ ਨੂੰ ਆਏ, ਸਿਖ ਨੂੰ ਨਾਹਿੰ ਲਿਆਏ।
ਮਰ ਗਿਆ ਪੁਤ ਮਾਤ ਦਾ ਸੋਹਣਾ, 'ਸਤਿਗੁਰ' 'ਸਤਿਗੁਰ' ਕਹਿੰਦਾ।
ਸੰਗਤ ਸਾਰੀ ਜਾਪ ਕਰੇਂਦੀ, ਕੀਰਤਨ ਸੱਚ ਹੋਵੇਂਦਾ।

ਰੱਖਿਆ ਰੱਬ ਸਿਦਕ ਉਸ ਮਾਂ ਦਾ, ਰੋਈ ਨਾਹੀਂ ਡੋਲੀ।
ਦਿਲ ਹੱਥੋਂ ਨਾ ਦਿੱਤਾ ਮੂਲੋਂ, ਖੋਟੇ ਬੈਨ ਨ ਬੋਲੀ।
ਪਲ ਪਲ ਮਗਰੋਂ ਮੂੰਹੋਂ ਨਿਕਲੇ, 'ਸ਼ੁਕਰ' 'ਸ਼ੁਕਰ' ਦੀ ਬਾਣੀ।
ਵਸਤ ਨ ਮੇਰੀ, ਤੇਰੀ ਸਤਿਗੁਰ, ਤੂੰ ਹੈਂ ਜਾਣੋਂ ਜਾਣੀ।

ਸੁਹਗੀ ਕਰੀਂ ਅਮਾਨਤ ਅਪਣੀ, ਸਾਡੀ ਭੁੱਲ ਭੁਲਾਈ।
ਭੁੱਲੇ ਚੁੱਕੇ ਕੂਕਰ ਤੇਰੇ, ਤੇਰੇ ਸਦਾ ਸਦਾਈਂ।
ਦੇਖ ਸਿਦਕ ਏ ਮਾਤਾ ਵਾਲਾ, ਸੰਗਤ ਸ਼ੁਕਰ ਗੁਜਾਰੇ।
ਹਿੰਦੂ ਮੁਸਲਮਾਨ ਏ ਸੁਣਕੇ, ਅਚਰਜ ਰਹ ਗਏ ਸਾਰੇ,

ਫਿਰ ਬਾਲਕ ਦਾ ਦਾਹ ਕਰਾਯਾ, ਘਰ ਵਿਚ ਭੋਗ ਰਖਾਯਾ।
ਕੀਰਤਨ ਹੋਇ ਅਖੰਡ ਓਸ ਥਾਂ, ਸਤਿਗੁਰ ਸਾਚ ਧਜਾਯਾ।
ਕੁਝ ਦਿਨ ਗਏ ਵਸਾਵਾ ਆਇਆ, ਘੋੜੇ ਨਾਲ ਲਿਆਇਆ।
ਸੁਣਕੇ ਸਿਦਕ ਨਾਰ ਦਾ ਅਪਣੀ, ਏ ਮੁਖ ਵਾਕ ਅਲਾਯਾ।

ਸਤਿਗੁਰ ਸਦਾ ਸਹਾਈ ਤੇਰਾ, ਤੇਰੀ ਤੋੜ ਨਿਬਾਹਵੇ।
ਸਨਮੁਖ ਰੱਖ ਸਦਾ ਹੀ ਤੈਨੂੰ, ਅਪਣੇ ਚਰਨ ਲਗਾਵੇ।
ਅਪਣੀ ਨਾਲ ਗੁਰਾਂ ਦੇ ਪਿਆਰੀ, ਚੰਗੀ ਤੁਸਾਂ ਨਿਬਾਹੀ।
ਰੱਖੀ ਲਾਜ ਨਾਲ ਹੀ ਮੇਰੀ, ਤੇਰੀ ਧੰਨ ਕਮਾਈ।

ਇਹ ਕਹ ਗਲ ਵਿਚ ਪੱਲਾ ਪਾਯਾ, ਦੋ ਹਥ ਜੋੜ ਖੜੋਤਾ।
ਨਾਲ ਖਲੋਤੀ ਵਹੁਟੀ ਉਸ ਦੇ, ਚਿਤ ਗੁਰ ਚਰਨ ਪਰੋਤਾ।
ਸੋਧ ਅਰਦਾਸਾ ਸ਼ੁਕਰ ਕੀਆ ਉਸ, ਸਤਿਗੁਰ ਕ੍ਰਿਪਾ ਧਾਰੀ।
ਲਈ ਸੰਭਾਲ ਅਮਾਨਤ ਅਪਣੀ, 'ਧੰਨ ਗੁਰ 'ਧੰਨ' ਬਲਿਹਾਰੀ।

ਘੋੜੇ ਜਦੋਂ ਗੁਰਾਂ ਨੂੰ ਪਹੁੰਚੇ, ਨਾਲੇ ਪਹੁੰਚੀ ਵਿਥਿਆ।
ਸਿਦਕ ਨਿਬਾਹਿਆ ਜਿੱਕੁਰ ਦੋਹਾਂ ਜਗਤ ਜਣਿਆਂ ਮਿਥਿਆ।
ਸੁਣ ਸਤਿਗੁਰ ਤਦ ਚੁਪ ਰਹਾਏ ਫਿਰ ਬੋਲੇ ਏ ਬਾਣੀ।
"ਧੰਨ ਸਿਖੀ, ਧੰਨ ਸਿੱਖ ਪਿਆਰੇ, ਸਿੱਖਾਂ ਤੋਂ ਕੁਰਬਾਣੀ।

ਦੰਪਤ ਰਹੋ ਸੁਖੀ ਜਗ ਅੰਦਰ! ਦੁਖ ਨਾ ਆਊ ਨੇੜੇ।
ਦਰਸਨ ਵਾਹਿਗੁਰੂ ਦਾ ਪਾਵੋ, ਮਿਟੇ ਚੌਰਾਸੀ ਗੇੜੇ।
ਵਾਂਙ ਭੌਰ ਦੇ ਪ੍ਰਭੁ ਚਰਨਾਂ ਵਿਚ, ਨਿਸ ਦਿਨ ਰਹੁ ਲਿਪਟਾਏ।
ਵਾਹਿਗੁਰੂ ਦੇ ਅੰਕ ਸਮਾਵੋ, ਬੇਧੇ ਹਰ ਗੁਣ ਗਾਏ"।



## ੨

# ਪ੍ਰਸੰਗ ਭਾਈ ਮਾਧੋ ਜੀ *

ਛੇਵੇਂ ਸਤਿਗੁਰ ਦਾ ਸਿਖ ਮਾਧੋ, ਸਿੱਖੀ ਦੇ ਵਿਚ ਪੱਕਾ।
ਹੁਕਮ ਕਮਾਵੇ ਸਤਿਗੁਰ ਕੇਰਾ ਪ੍ਰੇਮ ਵਿਚ ਰਹੇ ਛੱਕਾ।
ਪਰਉਪਕਾਰ ਕਮਾਵੇ ਭਾਰੇ, ਬਾਣੀ ਗੁਰ ਦੀ ਧਿਆਵੇ।
ਸਹਜ ਅਵਸਥਾ ਮਾਣੇ ਪਿਆਰਾ, ਲਿਵ ਦੀ ਤਾਰ ਲਗਾਵੇ।

ਸਿਖ ਨੂੰ ਦੇਖ ਖਿੜੇ ਜਿਉਂ ਕੌਲਾਂ, ਆਗਤ ਭਗਤ ਕਰੇਂਦਾ।
ਰੋਟੀ ਪਾਣੀ ਦੇਵੇ ਪੱਖਾ, ਘਰ ਵਿਚ ਵਾਸਾ ਦੇਂਦਾ।
ਸਿੱਖਾਂ ਨਾਲ ਪਿਆਰ ਕਰੇ ਓਹ, ਸੱਕਾ ਭਾਈ ਜਾਣੇ।
ਗੁਰ ਦੇ ਪਿਆਰੇ ਜਾਣ ਸਭਸ ਨੂੰ, ਵੱਢੇ ਕਰ ਸਨਮਾਣੇ।

ਇਕ ਦਿਨ ਸੂਰਜ ਡੁੱਬੇ ਪਿਛੌਂ, ਸੰਝ ਸਮਾਂ ਸੀ ਆਯਾ।
ਸਿੱਖਣੀ ਪਾਸ ਆਇਕੇ ਬੈਠਾ, ਦਿਨ ਦਾ ਹਾਲ ਸੁਣਾਯਾ।
ਫਿਰ ਦੋਹਾਂ ਨੇ ਪੰਜ ਸ਼ਨਾਨੇ, ਕਰਕੇ ਆਸਨ ਲਾਯਾ।
ਬੜੇ ਪ੍ਰੇਮ ਸੰਗ ਰਹਿਰਾਸ ਦਾ, ਇਕ ਚਿਤ ਪਾਠ ਅਲਾਯਾ।

ਭੋਗ ਪਿਆ ਗਲ ਪੱਲੇ ਪਾਕੇ ਖੜੇ ਹੋਏ ਸੰਗ ਭਉ ਦੇ।
ਸੋਧ ਅਰਦਾਸਾ ਮੱਥਾ ਟੇਕੇ, ਗੁਰ ਸਿੱਖਾਂ ਨੇ ਰੌਂਦੇ।
ਇਸ ਵੇਲੇ ਇਕ ਵਾਜ ਜੁ ਆਈ, ਬਾਹਰੋਂ ਕੋਈ ਬੋਲੇ।
"ਭਾਈ ਮਾਧੋ ! ਸਿਖ ਬਦੇਸੀ, ਬਾਹਰ ਹੈ ਦਰ ਖੋਲੇ।

ਬਰਖਾ ਉਤਰੀ ਵਾਉ ਵਗੇਂਦੀ, ਠਾਹਰ ਮੁਹੇ ਨਾ ਕੋਈ।
ਮੰਜ਼ਲ ਦੂਰ ਦੁਰਾਡੀ ਬਾਕੀ, ਉੱਤੋਂ ਸੰਧਿਆ ਹੋਈ।
ਰਾਹ ਭੁਲੇ ਨੂੰ ਰਸਤੇ ਪਾਵੇਂ, ਪਰ ਇਕ ਰਾਤ ਟਿਕਾਵੀਂ।
ਦਿਨ ਹੋਏ ਮੈਂ ਅੱਗੇ ਜਾਣਾ, ਆਵੀਂ ਡੇਰ ਨ ਲਾਵੀਂ।

" ਦੌੜ ਅੰਦਰੋਂ ਮਾਧੋ ਆਇਆ ਖੋਲ੍ਹ ਦੀਆ ਦਰ ਸਾਰਾ।
ਦਰਸ਼ਨ ਦੇਖ ਸਿੱਖ ਦਾ ਹਸਿਆ, ਕੰਹਦਾ ਮੈਂ ਬਲਿਹਾਰਾਂ।
ਮੈਂ ਸਤਿਗੁਰ ਦਾ ਮੇਰਾ ਗੁਰ ਦਾ, ਘਰ ਬਾਹਰ ਪੁਤ ਦੌਲਤ।
ਮੇਰਾ ਕੁਝ ਨਾ ਜਾਤਾ ਮੈਂ ਹੈ, ਸਿਖ ਡਿਠਿਆਂ ਚਿਤ ਮੌਲਤ।

* ਇਹ ਪ੍ਰਸੰਗ ਕਿਸੇ ਮੁਸਲਮਾਨ ਨੇ ਲਿਖਿਆ ਹੈ

ਸਿੱਖ ਗੁਰੂ ਦੇ, ਘਰ ਇਹ ਗੁਰ ਦਾ, ਮੈਂ ਵਿਚ ਸੇਵਕ ਕੀਤਾ।
ਸਤਿਗੁਰ ਸੇਵਾ ਬਖਸ਼ੀ ਮੈਨੂੰ, ਕ੍ਰਿਤਾਰਥ ਕਰ ਲੀਤਾ।
ਅਪਨਾ ਜਾਨ ਤੁਸੀਂ ਸਦ ਆਓ, ਮੇਰਾ ਘਰ ਨ ਜਾਣੋ।
ਰਾਤ ਰਹੋ ਚਾਹੇ ਨਿਤ ਰਹਜੋ, ਸਰੇ ਬਣੇ ਸੁਖ ਮਾਣੋਂ।

ਏਹ ਕੈਹ ਅੰਦਰ ਜਾਇ ਬਠਾਯਾ, ਵਹੁਟੀ ਤਿਸਦੀ ਆਈ।
ਮੱਥਾ ਟੇਕ ਸਿੱਖ ਨੂੰ ਪਾਣੀ, ਨਾਲੇ ਪਰਨਾ ਲਿਆਈ।
ਚਰਨ ਧੋਇਕੇ ਪੰਜ ਸ਼ਿਨਾਨਾ, ਸਿਖ ਨੂੰ ਆਪ ਕਰਾਯਾ।
ਮਾਧੋ ਸੌਦਾ ਲੈਣ ਗਿਆ ਸੀ, ਪਾਹੁਣੇ ਪਾਠ ਅਲਾਯਾ।

ਪਰ ਸਹਜੇ ਇਨ ਪਾਠ ਜੋ ਕੀਤਾ, ਆਸਣ ਚੁਸਤ ਜਮਾਏ।
ਲਗੀ ਸਮਾਧ ਚੌਂਕੜੀ ਸੁੰਦਰ, ਸੁਰਤੀ ਜਪ ਜਪਾਏ।
ਰਾਤ ਪਰਸਾਦਿ ਛਕਾਯਾ ਸਿਖ ਨੂੰ, ਦੰਪਤ ਨੇ ਸੀ ਪਹਲੇ।
ਪਿੱਛੋਂ ਛਕਿਆ ਆਪ ਦੁਹਾਂ ਨੇ, ਸੇਵਾ ਤੋਂ ਹੋ ਵੇਹਲੇ।

ਵਿੱਚ ਚੁਬਾਰੇ ਦੀਆ ਉਤਾਰਾ, ਭਰ ਮੁਠੀਆਂ ਸਉਲਾਇਆ।
ਹੇਠਾਂ ਜਾਇ ਸੁਤੇ ਉਹ ਦੰਪਤਿ, ਅੰਮ੍ਰਿਤ ਵੇਲਾ ਆਇਆ।
ਜਾਕੇ ਦੰਪਤਿ ਕੀਆ ਸਨਾਨਾ, ਪ੍ਰਾਹੁਣਾ ਪਰ ਨਾ ਜਾਗਾ।
ਸੋਚ ਭਈ ਵਹੁਟੀ ਨੂੰ ਭਾਰੀ, ਹੁਣ ਤਕ ਸੋਵਣ ਲਾਗਾ।

ਮਾਧੋ ਕਹਿਆ ਥੱਕਿਆ ਰਾਹੀ, ਹਾਰਿਆ ਪੈਂਡਾ ਕਰਦਾ।
ਇਸ ਕਰਕੇ ਸੁੱਤਾ ਨਹੀਂ ਉਠਿਆ, ਔਗਨ ਕਿਉਂ ਤੁਹਿ ਫੁਰਦਾ।
ਕੀ ਹੰਕਾਰ ਭਇਆ ਤੁਹਿ ਹਿਰਦੇ, ਮੈਂ ਜਾਗਾਂ ਹਾਂ ਤੜਕੇ?
ਉਸ ਸੁੱਤੇ ਸਿਖ ਦਾ ਇਹ ਅਵਗੁਣ, ਤਾਹੀਏਂ ਤੈਨੂੰ ਰੜਕੇ।

ਹੱਥ ਜੋੜ ਸਿਖਣੀ ਇਹ ਕੰਹਦੀ, ਮੈਂ ਭੁੱਲੀ ਪ੍ਰਿਅ ਮੇਰੇ।
ਏਹ ਮਾਇਆ ਦੇ ਪੈਣ ਭੁਲੇਵੇ, ਮੁੜ ਮੁੜ ਲਗਣ ਕੁਫੇਰੇ।
ਤੁਸੀਂ ਬਖਸ਼ ਨਿਰਮਾਣ ਕਰੋ ਮੁਹਿ, ਸਤਿਗੁਰ ਸਾਚਾ ਬਖਸ਼ੇ।
ਹਿਰਦਾ ਮਿਰਾ ਸਾਫ ਹੋ ਜਾਵੇ, ਮਿਟੇ ਮਾਯਾ ਦੇ ਨਕਸ਼ੇ।

ਫਿਰ ਦੋਹਾਂ ਅਰਦਾਸਾ ਸੋਧਿਆ, ਗੁਰ ਤੋਂ ਭੁੱਲ ਬਖਸ਼ਾਈ।
ਸੇਵਾ ਜਾਣ ਫੇਰ ਢਿਗ ਜਾ ਕੇ, ਦਿੱਤਾ ਸਿੱਖ ਜਗਾਈ।
ਅਸ਼ਨਾਨ ਕਰਾਕੇ ਆਸਦ ਦਿੱਤਾ, ਬੈਠ ਗਿਆ ਓਹ ਲਾਂਭੇ।
ਦੰਪਤਿ ਭੀ ਲਾਗੇ ਫਿਰ ਭਜਨੰ, ਹੋਏ ਲਾਂਭੇ ਚਾਂਭੇ।

ਜਦ ਪਹੁ ਫੁੱਟੀ ਸਿਖ ਨੇ ਮੰਗੀ, ਵਿਦਿਆ ਮਾਧੋ ਪਾਸੋਂ।
ਮਾਧੋ ਕਹੇ ਛਕੋ ਪਰਸ਼ਾਦਾ, ਫਿਰ ਇਸ ਘਰ ਤੋਂ ਜਾਸੋ।
ਭੁੱਖਾ ਸਿੱਖ ਜਾਏ ਜੇ ਘਰ ਤੋਂ, ਹੋਇ ਅਵੱਗਜਾ ਭਾਰੀ।
ਤਾਂਤੇ ਝੱਟ ਕੁ ਠਹਰੋ ਪਾਈ, ਫਿਰ ਕਹਿੰਦਾ ਸੁਣ ਨਾਰੀ।

ਭੋਜਨ ਤੁਰਤ ਕਰੋ ਤੱਯਾਰੀ, ਸਿੱਖ ਨੇ ਪੈਂਡੇ ਜਾਣਾ।
ਕੁਝ ਪਰਸ਼ਾਦੇ ਨਾਲ ਦੇ ਦਿਓ, ਬਾਕੀ ਦਿਨ ਦਾ ਖਾਣਾ।
ਸਿੱਖਣੀ ਕਿਹਾ ਕਰਾਂ ਮੈਂ ਤਜਾਰੀ, ਤੁਸੀਂ ਬਜ਼ਾਰੋਂ ਲਿਆਵੋ।
ਘਿਓ ਮੁੱਕਾ ਘਰ ਦੇ ਵਿਚ ਨਾਹੀਂ, ਛੇਤੀ ਮੁੜ ਕੇ ਆਵੋ।

ਮਾਧੋ ਗਿਆ ਪੰਜਵਾਂ ਲੈਂਦੇ ਪਾਹੁਣੇ ਧ੍ਰੋਹ ਕਮਾਯਾ।
ਏਹ ਸੀ ਚੋਰ ਧਾੜਵੀ ਭਾਰਾ, ਭੇਸ ਵਟਾਕੇ ਆਯਾ।
ਮਾਧੋ ਦੀ ਵਹੁਟੀ ਨੂੰ ਫੜ ਕੇ, ਟਕੂਏ ਨਾਲ ਇਨ ਕੁੱਠਾ।
ਗਹਣਾ ਨਾਲ ਰੁਪੱਯੇ ਸਾਰੇ ਲੈਕੇ ਘਰ ਤੋਂ ਨੱਠਾ।

ਅੱਗੋਂ ਮਾਧੋ ਮਿਲਿਆ ਇਸਨੂੰ, ਉਸ ਨੇ ਚਰਨੋਂ ਫੜਿਆ।
ਕਹੇ ਪਜਾਰੇ ਜਾਹੁ ਨ ਭੁੱਖਾ, ਦੇਹੁੰ ਬਹੁਤ ਨਹੀਂ ਚੜ੍ਹਿਆ।
ਚੋਰ ਕਹੇ ਖਹਿੜਾ ਏ ਛੱਡੋ, ਓ ਸਿੱਖੀ ਦਾ ਪੱਕਾ।
ਜਾਣ ਨ ਦੇਵੇ ਭੁੱਖਾ ਭਾਣਾ, ਕਰਦਾ ਹਿਤ ਦਾ ਧੱਕਾ।

ਭੀੜ ਲਗੀ ਲੋਕਾਂ ਦੀ ਓਥੇ, ਸਿਖ ਦੀ ਪਾਹੁਣ ਚਾਰੀ।
ਸਭ ਨੂੰ ਭਾਈ, ਸੱਭੇ ਮੋੜਨ, ਮੁੜਿਆ ਚੋਰ ਲਚਾਰੀ।
ਘਰ ਵਿਚ ਜਦੋਂ ਗਏ ਏ ਦੋਵੇਂ, ਚੋਰ ਪਿਆ ਸਿਖ ਚਰਨੀਂ।
ਕਹੇ ਬਖਸ਼ ਮੈਂ ਧ੍ਰੋਹ ਕਮਾਯਾ, ਕੀਤੀ ਹੈ ਮੰਦ ਕਰਨੀ।

ਪਿਖ ਵਹੁਟੀ ਨੂੰ ਟੋਟੇ ਹੋਈ, ਸਿਖ ਨ ਡੋਲਿਆ ਰਾਈ।
ਬੂਹੇ ਅੰਦਰੋਂ ਮਾਰ ਚੋਰ ਨੂੰ ਪਾਸ ਬਿਠਾ ਕਹਿ ਭਾਈ।
ਜੋ ਹੋਈ ਸੋ ਹੋਈ ਹੋਣੀ, ਭਾਵੇਂ ਸਾਧ ਕਿ ਚੋਰਾ।
ਮੈਂ ਸਿੱਖੀ ਦਾ ਬਾਣਾ ਡਿੱਠਾ ਜਾਣਾ ਕੁਝ ਨ ਹੋਰਾ।

ਰੋਟੀ ਫੇਰ ਪਕਾਈ ਮਾਧੋ ਉਸਨੂੰ ਆਪ ਛਕਾਈ।
ਗੈਹਣੇ ਘਰ ਦੇ ਸਾਰੇ ਦੇ ਕੇ, ਉਸਨੂੰ ਵਿਦਾ ਕਰਾਈ।
ਉਹ ਨ ਲਵੇ, ਰੋਇ, ਕਹ ਬਖਸ਼ੀ, ਸਿਖ ਕਹੇ ਸਭ ਤੇਰਾ।
ਨਾਮ ਗੁਰਾਂ ਦਾ ਲੈਕੇ ਆਇਓਂ ਇਹ ਸਭ ਕੁਝ ਗੁਰ ਕੇਰਾ।

ਵਿਦਾ ਕੀਆ ਓਸਨੂੰ ਫਿਰ ਮਗਰੋਂ ਵਹੁਟੀ ਮੋਈ ਆਖੀ।
ਚਿਖਾ ਰਚੀ ਦੇ ਦਾਹ ਕਰਾਈ, ਮੂੰਹੋਂ ਹਾਹ ਨ ਭਾਖੀ।
ਸਿਦਕ ਨ ਡੋਲਿਆ, ਇਸ਼ਕ ਨਿਬਾਹਿਆ, ਭਗਤੀ ਨਾਮ ਗੁਰਾਂ ਦੀ।
ਪ੍ਰੀਤ ਸਿੱਖ ਦੇ ਨਾ ਦੀ ਪੂਰੀ, ਕੀਤੀ ਪੰਥ ਗੁਰੂ ਦੀ।

ਵਾਹ ਖਾਲਸਾ! ਤੱਕ ਪਿਛੇ ਨੂੰ, ਦੇਖ ਵਡਿਆਂ ਕਰਨੀ।
"ਸਿਰ ਧਰ ਤਲੀ ਗਲੀ" ਓਹ ਜਾਂਦੇ, ਜਰਦੇ ਅੱਜਰ ਜਰਨੀ।
ਅਗੋਂ ਸੁਣੀ ਵਿਥਿਆ ਜੇਹੜੀ ਵਰਤੀ ਸੀਗੀ ਭਾਈ।
ਚੋਰ ਰੁਪੱਯੇ ਲੈ ਕੇ ਘਰ ਨੂੰ ਚਲਿਆ ਧਾਈ।

ਪਰ ਚਿੱਤ ਚਿੰਤਾ ਧਸੀ ਘਨੇਰੀ, ਹਰਦਮ ਹਾਹੁਕੇ ਲੈਂਦਾ।
ਠੰਢੇ ਸਾਹ ਭਰੇ ਦਿਨ ਰਾਤੀਂ, ਮੂੰਹੋਂ ਨਾ ਕੁਝ ਕਹਿੰਦਾ।
ਭੁਖ ਘਟੀ ਨੀਂਦਰ ਬੀ ਉੱਡੀ, ਕਦਮ ਕਦਮ ਤੇ ਡਰਦਾ।
ਤ੍ਰਬ੍ਰਕ ਉਠੇ ਉਹ ਬੈਠਾ ਬੈਠਾ, ਨੀਰ ਅੱਖੀਓਂ ਢਰਦਾ,

ਦੇਹ ਪਿੱਲੀ ਤੇ ਢਿੱਲੀ ਹੋਈ, ਸੱਤਜਾ ਹਾਰੀ ਸਾਰੀ।
ਸਾਥੀ ਛੁੱਟੇ ਇਸਤ੍ਰੀ ਰੋਂਦੀ ਹੋਈ ਅਤ ਦੁਖਜਾਰੀ।
ਜੰਗਲ ਦੇ ਵਿਚ ਜਾਕੇ ਬੰਹਦਾ, ਆਪ ਚਪੇੜਾਂ ਮਾਰੇ।
ਸਿਰ ਪਿੱਟੇ ਤੇ ਟਕਰਾਂ ਮਾਰੇ ਰੋ ਰੋ ਮਾਰੇ ਨਾਰੇ।

ਰਾਤੀ ਸੁਤਿਆਂ ਨੀਰ ਚਲੇਂਦਾ, ਭਿੱਜ ਵਿਛਾਈ ਜਾਂਦੀ।
ਸਿਰ ਟਕਰਾਵੇ ਪਾਸੇ ਭੰਨੇ, ਕਦੀ ਪੁਆਂਦ ਸਿਰ੍ਹਾਂਦੀ।
ਰਿਹਾ ਗਿਆ ਨਾ ਅੰਤ ਓਸ ਤੋਂ, ਮਾਲ ਮਤਾ ਲੈ ਤੁਰਿਆ।
ਗੁਰੂ ਦੁਆਰੇ ਪਹੁੰਚਾ ਜਾਕੇ, ਹਰਦਮ ਮਨ ਵਿਚ ਝੁਰਿਆ।

ਵਿਚ ਰਸਤੇ ਦੇ ਸਤਿਗੁਰ ਜਾਂਦੇ, ਨਜ਼ਰ ਪਏ ਇਕ ਵਾਰੀ।
ਧਾਇ ਚਰਨ ਘੋੜੇ ਵਿਚ ਡਿੱਗਾ, ਰੋ ਰੋ ਕਰੇ ਪੁਕਾਰੀ।
ਹੇ ਸਤਿਗੁਰ! ਇਸ ਘੋੜੇ ਹੇਠਾਂ ਮੈਨੂੰ ਦਲਕੇ ਮਾਰੋ।
ਪਾਪ ਕੀਆ ਹੱਦੋਂ ਮੈਂ ਵਧਕੇ, ਮੈਨੂੰ ਤੁਰਤ ਪਛਾੜੋ।

ਮੈਂ ਹਿੰਸਕ ਹਤਜਾਰਾ ਭਾਰਾ, ਅਪਰਾਧੀ ਚੰਡਾਲਾ।
ਕੁੱਤਿਆਂ ਪਾਸੋਂ ਮੁਹਿ ਪੜਾਵੋ, ਦੇਵੋ ਦੰਡ ਦੁਰਾਲਾ।
ਸਿੱਖਾਂ ਪਕੜ ਉਠਾਯਾ ਉਸਨੂੰ ਆਖਣ ਅਰਜ਼ ਗੁਜ਼ਾਰੀ।
ਸਤਿਗੁਰ ਉਸਦੇ ਮੂੰਹ ਵਲ ਤੱਕਣ, ਕੀ ਏਹ ਕਰੇ ਪੁਕਾਰੀ।

ਰੋ ਰੋ ਕੇ ਰੁਕ ਰੁਕ ਕੇ ਉਸ ਨੇ, ਵਿਥਿਆ ਮੁਖੋਂ ਉਚਾਰੀ।
ਸੁਣ ਸੰਗਤ ਨੂੰ ਭਇਆ ਸੱਨਾਟਾ, ਸਭ ਹੋਏ ਦੁਖਜਾਰੀ।
ਸਤਿਗੁਰ ਥੀਂ ਸੁਣਕੇ ਏਹ ਬੋਲੇ, ਕੀ ਮਾਧੋ ਦੀ ਨਾਰੀ।
ਮਾਰੀ ਗਈ ਸਿਦਕ ਦੀ ਪੁਤਲੀ, ਪਰਮੇਸੁਰ ਦੀ ਪਜਾਰੀ?

ਪ੍ਰਭ ਚਰਨਨ ਵਿਚ ਵਾਸਾ ਤੇਰਾ, ਹੇ ਪੁਤ੍ਰੀ! ਹਿਤਵਾਲੀ।
ਪਗਤੀ, ਪ੍ਰੇਮ, ਗਿਆਨ ਰਸ ਗੁਧੀ, ਪਰਉਪਕਾਰਣ ਲਾਲੀ।
ਪ੍ਰਭ ਚਰਨਨ ਵਿਚ ਵਸੀ ਹਮੇਸ਼ਾਂ, ਬਹੁੜ ਨ ਭਵਜਲ ਫੇਰਾ।
ਵਾਹ ਮਾਧੋ ਵਾਹ ਸਿੱਖੀ ਤੇਰੀ ਸਿਦਕ ਦੇਖਿਆ ਤੇਰਾ।

ਸਿੱਖੀ ਰੀਤ ਲੰਘਾਈ ਹੱਦੋਂ, ਸੰਗਤ ਰਿਦਾ ਹਿਲਾਇਆ।
ਇਸ ਵੇਲੇ ਮਾਧੋ ਬੀ ਦੇਸੋਂ, ਦਰਸ਼ਨ ਕਾਰਣ ਆਇਆ।
ਪਿਖ ਸਿਖ ਨੂੰ ਘੋੜੇ ਤੋਂ ਉਤਰੇ, ਛਾਤੀ ਨਾਲ ਲਗਾਇਆ।
ਐਸਾ ਘੁਟ ਕਲੇਜੇ ਲਾਇਆ, ਛੱਡਣ ਗੁਰ ਵਿਸਰਾਇਆ।

ਸਿਖ ਗੁਰੂ ਇਕੋ ਸੇ ਹੋਏ, ਪਰੇਮ ਜਕੜ ਵਿਚ ਬੱਧੇ।
ਦਯਾ ਰੂਪ ਗੁਰੁ ਹਿਤ ਵਿਚ ਭਿੱਜੇ, ਨਿਮ੍ਰਤ ਸਿਖ ਰਸ ਗੁੱਧੇ।
ਫਿਰ ਸਤਿਗੁਰ ਇਹ ਬਖਸ਼ਸ਼ ਕੀਤੀ, ਜਨਮ ਮਰਨ ਤਵ ਮੁੱਕਾ।
ਪ੍ਰਭ ਚਰਨਨ ਵਿਚ ਵਾਸਾ ਹੋਇਆ, ਮੂਲ ਵਿਛੋੜਾ ਚੁੱਕਾ।

ਫਿਰ ਹੱਸਕੇ ਬੋਲੇ ਕਿਰਪਾਲੂ, ਕਿਉਂ ਨਾ ਚੋਰ ਫੜਾਇਆ।
ਸੂਲੀ ਚੜ੍ਹ ਫਾਹੇ ਜੋ ਮਿਲਦਾ, ਜਾਂਦਾ ਜਗ ਡਰ ਛਾਯਾ?
ਹੱਥ ਜੋੜ ਮਾਧੋ ਇਹ ਆਖੇ, ਪ੍ਰੇਰਕ ਆਪ ਗੁਸਾਈ।
ਮੈਂ ਮੇਰੀ ਕੁਝ ਬੀ ਨਾ ਬਾਕੀ, ਕੀਕਰ ਆਖ ਸੁਣਾਈ?

ਤੁਸਾਂ ਬੁਧ ਉਸ ਵੇਲੇ ਬਖਸ਼ੀ, ਜਦ ਮੈਂ ਸਿਖਣੀ ਡਿੱਠੀ।
ਇਹ ਮੋਈ ਮੁੜ ਆਵੇ ਨਾਹੀਂ, ਸਿਦਕ ਵਿਖੇ ਹੈ ਕੁੱਠੀ।
ਦੂਜਾ ਮਰੂ ਸਿੱਖ ਇਹ ਨਾਲੇ, ਸਿੱਖ ਕਹੇਂਦਾ ਆਇਆ।
ਜੀਵ ਆਤਮਾ ਇਸਦਾ ਮਰਕੇ, ਜਾਸੀ ਨਰਕ ਸਧਾਯਾ।

ਦੇਹ ਇਸਦੀ ਮਰ ਜਾਊ ਏਥੇ, ਮਰੇ ਆਤਮਾ ਅੱਗੇ।
ਗੁਣ ਕੁਝ ਨਿਕਲਜਾ ਨਾਹੀਂ ਸਾਈਂ, ਲੋਕ ਪ੍ਰਲੋਕ ਨ ਤੱਗੇ।
ਫਾਹੇ ਚੜ੍ਹ ਵਾਸ਼ਨਾ ਖੋਟੀ, ਇਸਦੇ ਨਾਲ ਸਿਧਾਊ।
ਜੰਮੂੰ ਉਹੋ ਵਾਸ਼ਨਾ ਲੈਕੇ, ਫਿਰ ਫਿਰ ਖੋਟ ਕਮਾਊ।

ਐਸਾ ਯਤਨ ਜਿ ਹੋਵੇ ਕੋਈ, ਵਾਸਾ ਸਿੱਧੀ ਹੋਵੇ।
ਖੋਟ ਛੁਟੇ ਨੇਕੀ ਏ ਪਕੜੇ, ਅੱਗੇ ਨੂੰ ਸੁਭ ਹੋਵੇ।
ਤਾਂਤੇ ਇਹੋ ਸਜ਼ਾ ਵਿਚਾਰੀ, ਪਛਤਾਵੇ ਦਿਲ ਅਪਨੇ।
ਆਪੇ ਰੋਕੇ ਪਾਪ ਮਿਟਾਵੇ, ਚੁਕੈਂ ਸਦਾ ਦੇ ਤਪਨੇ।

ਭੇਖ ਸਿੱਖ ਦਾ ਕੀਤਾ ਇਸ ਨੇ, ਹੁਣ ਏਹ ਸਿਖ ਹੀ ਹੋਵੇ।
ਸਿੱਖ ਬਣੇ ਸੱਚਾ ਇਹ ਜਿਸ ਬਿਧ, ਪਾਪਾਂ ਤੋਂ ਹੱਥ ਧੋਵੇ।
ਚਿੱਤੋਂ ਕਰ ਸੰਕਲਪ ਦਾਸ ਨੇ ਚਰਨ ਤੁਹਾਡੇ ਲਾਇਆ।
ਕਰੀ ਬੇਨਤੀ ਹੇ ਸਤਿਗੁਰ ਜੀ, ਇਸਨੂੰ ਲੇਹੁ ਬਚਾਇਆ।

ਜਾਣੀ ਜਾਣ ਤੁਸਾਂ ਸੁਣ ਲੀਤੀ ਚਰਨੀਂ ਹੈ ਇਹ ਲਾਇਆ।
ਸੱਚਾ ਸਿੱਖ ਬਣਾਓ ਇਸਨੂੰ, ਭੇਖ ਜਾਇ ਬਿਸਰਾਇਆ।
ਦੇਹ ਮਰੀ ਕੇ ਮਰੀ ਕਿਵੇਂ ਹੀ, ਸਦਾ ਨ ਰਹਸੀ ਜੱਗੇ।
ਆਤਮ ਕਿਵੇਂ ਬਚੇ ਜੇ ਇਸਦਾ ਮਰਸੀ ਨਾ ਇਹ ਅੱਗੇ।

ਫਿਰ ਇਹ ਹੁਕਮ ਆਪ ਦਾ ਸੀਗਾ, ਸੇਵ ਸਿੱਖ ਦੀ ਕਰਨੀ।
ਤੁਸੀ ਕਰਾਈ, ਤੁਸਾਂ ਨਿਭਾਈ ਨਦੀ ਸਿਖਾਈ ਤਰਨੀ।
ਦੇਖ ਭਰੋਸਾ ਸਿਖ ਦੀ ਨੀਯਤ, ਪਰਉਪਕਾਰਾਂ ਵਾਲੀ।
ਗੁਰ ਪ੍ਰਸਿੰਨੇ, ਤੁੱਠੇ ਉਸਤੇ, ਕੀਤਾ ਲਾਲ ਗੁਲਾਲੀ।

ਫਿਰ ਸਿੱਖ ਨੇ ਢਹ ਚਰਨੀ ਗੁਰਦੀ, ਚੋਰ ਤਈਂ ਬਖਸ਼ਾਯਾ।
ਮਾਫ ਕੀਆ ਤੇ ਮਾਫ ਕਰਾਯਾ, ਸੇਵਾ ਕਰਨ ਸਿਖਾਯਾ।
ਸਾਰੀ ਉਮਰ ਸੇਵ ਉਨ ਕੀਤੀ, ਅਥਕ ਦਿਨੇ ਤੇ ਰਾਤੀ।
ਦਿਨੇ ਰਾਤ ਉਹ ਬਾਣੀ ਪੜ੍ਹਦਾ, ਪਛਤਾਵੇ ਪਛਤਾਤੀ।

ਨਿਰਮਲ ਅੰਤ ਆਤਮਾ ਹੋਇਆ, ਭਜਨ ਵਿਖੇ ਰਸ ਭਿੰਨਾਂ।
ਮਾਧੋ ਕਾਰਣ ਭਵਜਲ ਤਰਿਆ, ਮਰਿਆ ਅਤਿ ਪ੍ਰਸੰਨਾ।

ਭਾਈ ਗੁਰਦਾਸ ਜੀ ਨੇ ਸੱਚ ਕਿਹਾ ਹੈ:-

"ਗੁਣ ਕੀਏ ਗੁਣ ਸਭ ਕੋਊ ਕਰੈ ਕ੍ਰਿਪਾ ਨਿਧਾਨ,
ਅਵਗੁਣ ਕੀਏ ਗੁਣ ਤੋਹਿ ਬਣ ਆਇਓ ਹੈ।"

# ੩

# ਪ੍ਰਸੰਗ ਭਾਈ ਧੀਰੋ

ਵਿੱਚ ਉਜੈਨ ਰਹੇ ਸਤਿਸੰਗੀ, ਧੀਰੋ ਨਾਮ ਸਦਾਵੇ।
ਨਾਮ ਜਪੇ ਤੇ ਵੰਡ ਛਕੇ, ਤੇ ਸੇਵਾ ਟਹਿਲ ਕਮਾਵੇ।
ਸੰਝ ਸਮੇਂ ਤੋਂ ਪਹਰ ਰਾਤ ਤੱਕ, ਕੀਰਤਨ ਆਪ ਕਰੇਂਦਾ।
ਫੇਰ ਸਮੇਂ ਪਰ ਪਹਰ ਰਾਤ ਰਹੇ ਮੁੜਕੇ ਉੱਠ ਬਹੇਂਦਾ।

ਬਾਣੀ ਪੜ੍ਹੇ ਨਾਮ ਲਿਵ ਲਾਵੇ, ਗੁਰ ਮੂਰਤ ਵਿਚ ਧਾਰੇ।
ਇਯ ਬਿਧ ਪਜਾਰਾ ਦਿਵਸ ਚੜ੍ਹੇ ਤਕ, ਅਪਨਾ ਕਾਲ ਗੁਜ਼ਾਰੇ।
ਹਰ ਛੇ ਮ੍ਹੀਨੀਂ ਦਰਸ਼ਨ ਕਾਰਨ, ਵਿਚ ਪੰਜਾਬੇ ਆਵੇ।
ਛੇਵੇਂ ਗੁਰ ਦਾ ਸਿੱਖ ਪਜਾਰਾ, ਦਰਸ਼ਨ ਕਰ ਸੁਖ ਪਾਵੇ।

ਇਕ ਦਿਨ ਇਸਦੇ ਬੈਠਿਆਂ ਸੰਗਤ ਬੁਰਹਾਦੇ ਦੀ ਆਈ।
ਉਪਦੇਸ਼ ਦੀਆ ਸਤਿਗੁਰ ਨੇ ਸੱਚਾ, ਸੁਣਕੇ ਸਭ ਸੁਖ ਪਾਈ।
ਸਤਿਗੁਰ ਇਕ ਦ੍ਰਿਸ਼ਟਾਂਤ ਸੁਣਾਇਆ, ਹਉਮੈ ਮਾਯਾ ਤਜਾਗੋ।
ਤਦ ਸਭ ਸੇਵਾ ਘਾਲ ਕਮਾਈ, ਸਫਲ ਜਾਣ ਸੁਖ ਤਾਗੋ।

ਬਿੱਲੀ ਪਈ ਖੂਹ ਵਿਚ ਤ੍ਰੱਕੀ, ਮੁਸ਼ਕ ਉਠੀ ਅਤ ਭਾਰੋ।
ਇਕ ਸਿਆਣੇ ਦਾਰੂ ਦਹਿਆ ਬਿੱਲੀ ਬਾਹਰ ਮਾਰੋ।
ਸੋ ਇਕ ਡੋਲ ਨੀਰ ਦਾ ਭਰਕੇ ਖੂਹੋਂ ਬਾਹਰ ਨਿਕਾਲੋ।
ਇਸ ਬਿਧ ਪਾਣੀ ਸੁਥਰਾ ਹੋਊ, ਮਿੱਠਾ ਪਹਿਲਾਂ ਨਾਲੋਂ।

ਸੁਣਕੇ ਪਾਣੀ ਕਢਿਆ ਬਹੁਤਾ, ਬਿੱਲੀ ਕਢਣੀ ਭੁੱਲੀ।
ਕੁਝ ਕੁ ਬੋਇ ਘਟੀ, ਫਿਰ ਉੱਠੀ, ਮੂਲੋਂ ਜਾਇ ਨ ਝੱਲੀ।
ਫੇਰ ਸਿਆਣੇ ਆਖਯਾ ਬਿੱਲੀ, ਪਹਿਲਾਂ ਬਾਹਰ ਕੱਢੋ।
ਲੱਖ ਡੋਲ ਕਢ ਬਾਹਰ ਮਾਰੋ, ਤਦ ਖਹੜਾ ਇਸ ਛੱਡੋ।

ਬਿੱਲੀ ਫਿਰ ਨ ਕੱਢੀ ਉਸ ਨੇ, ਪਾਣੀ ਕਢਿਆ ਬਹੁਤਾ।
ਖੂਹ ਪਵਿੱਤ੍ਰ ਹੋਇਆ ਨਾਹੀਂ, ਫੇਰ ਸਿਆਣਾ ਪਹੁਤਾ।
ਬਿੱਲੀ ਆਪ ਕਢਾਈ ਉਸਨੇ, ਫਿਰ ਪਾਣੀ ਕਢਵਾਯਾ।
ਖੂਹ ਪਵਿੱਤ੍ਰ ਹੋਇਆ ਸਿੱਖੋ ! ਪਾਣੀ ਸਾਫ ਹੁਆਯਾ।

ਤਿਵੇਂ ਤੁਸੀ ਏਹ ਬਿੱਲੀ ਹਉਮੈ, ਜਦ ਤਕ ਨਾਹਿਂ ਨਿਕਾਲੋ।
ਕਰਮ ਧਰਮ ਦਾ ਪਾਣੀ ਕੱਢਣਾ, ਏਵੇਂ ਜੱਫਰ ਜਾਲੋ।
ਹਉਮੈ ਤਿਆਗ ਈਰਾਖਾ ਛੱਡੋ, ਵੈਰ ਵਰੋਧ ਗੁਆਵੇ।
ਭੁੱਲੇ ਤਾਤ ਪ੍ਰਾਈ ਸਿੱਖੋ ਹਰ ਰਸ ਦਾ ਸੁਖ ਪਾਵੇ।

ਬਿੱਲੀ ਜਦ ਤਕ ਰਹੇ ਅੰਦਰੇ, ਮੁਸ਼ਕ ਉਠੇ ਤ੍ਰੱਕ ਪੌਂਦਾ।
ਅਠੇ ਪਹਿਰ ਧੁਖੇ ਜਿਉਂ ਆਵਾ, ਕਾਉਂ ਵਾਂਗ ਜਿਉਂ ਲੌਂਦਾ।
ਸਮਝ ਪਈ ਧੀਰੋ ਨੂੰ ਸੁਥਰੀ, ਹਉਮੈ ਅੰਦਰ ਤਾੜੀ।
ਕੰਨੋਂ ਫੜਕੇ ਮੋਈ ਬਿੱਲੀ, ਬਾਹਰ ਖਿੱਚ ਕੇ ਮਾਰੀ ਸੁਖੀ
ਭਯਾ ਸੁਖ ਦੇਖੇ ਅੰਦਰ, ਚਾਰ ਚੁਫੇਰੇ ਛਾਯਾ।
ਕੋਈ ਬੁਰ ਨਾ ਦਿਸਦਾ ਉਸਨੂੰ ਨਿੰਦਾ ਵੈ ਮਟਾਯਾ।
ਰਹੀ ਈਰਖ ਮੂਲੋਂ ਨਾਹੀਂ ਤਾਤ ਵਿਸਾਰੀ ਸਾਰੀ।
ਇਹ ਸੁਖ ਪਾਇ ਅਮਰ ਤਾਂ ਹੋਇਆ, ਹਉਮੈਂ ਬਾਹਰ ਮਾਰੀ।
ਇਸ ਦਿਨ ਤੋਂ ਮਰਨੇ ਫਿਰ ਤੀਕਰ, 'ਮੈਂ' ਨਾ ਇਸ ਨੇ ਭਾਖੀ।
ਦਾਸ ਗੁਲਾਮ ਕਹੇ ਨਿਜ ਤਾਈਂ, ਜਦ ਮੂੰਹੋਂ ਗਲ ਆਖੀ।

ਬਾਣੀ ਪੜ੍ਹਨ ਨਾਮ ਦਾ ਜਪਨਾ ਪਰਉਪਕਾਰ ਕਮਾਣਾ।
ਸੌ ਗੁਣ ਵੱਧ ਸੁਆਦੀ ਹੋਇਆ, ਆਤਮ ਸੁਖ ਦਾ ਮਾਣਾ।
ਵਿੱਚ ਉਜੈਨ ਪ੍ਰਚਾਰੀ ਸਿੱਖੀ, ਬਹੁਤੇ ਰਸਤੇ ਪਾਏ।
ਆਪ ਜਪੇ ਤੇ ਕਈ ਅਨੇਕਾਂ ਜਪਨੇ ਨੂੰ ਚਾ ਲਾਏ।

ਭਵਜਲ ਤਰਿਆ ਹੁਕਮ ਮੰਨਕੇ, ਫੇਰ ਨ ਜੂਨੀ ਆਯਾ।
ਬਿੱਲੀ ਕੱਢ ਸੁੱਟੇ ਜੇ ਕੋਈ, ਜਾਣੋ ਉਨ ਸੁਖ ਪਾਯਾ।
ਨਾਂਹਿ ਤੁ ਵੰਜੇ ਫੋਲ ਪੋਲੜਾ, ਜੋ ਕੁਝ ਲਿੱਪੇ ਫੋਲੇ।
ਸਾਫ ਕਰਾਵੇ ਲੋਕਾਂ ਤਾਈਂ ਪੀਹੜੀ ਹੇਠ ਨ ਫੋਲੇ।



# ੪
# ਪ੍ਰਸੰਗ ਭਾਈ ਹਰਿਪਾਲ

ਦੀਨ ਦਿਆਲ ਕ੍ਰਿਪਾਲੂ ਜੋਧ, ਖਲਦਲ ਖੰਡਨ ਹਾਰੇ।
ਮਾਲਕ ਮੀਰੀ ਪੀਰੀ ਸਤਿਗੁਰ. ਦੋ ਤਲਵਾਰਾਂ ਵਾਰੇ।
ਸ੍ਰੀ ਗੁਰੂ ਹਰਿਗੋਬਿੰਦ ਸ਼ਹਿਨਸ਼ਾਹ, ਚਿੱਟਿਆਂ ਬਾਜਾਂ ਵਾਲੇ।
ਧਰਮ ਧੁਰੰਧਰ ਰਖਸ਼ਕ ਸੰਚੇ, ਪਤਤਾਂ ਪਾਵਨ ਵਾਲੇ।

ਇਕ ਦਿਨ ਘੋੜੇ ਚੜ੍ਹੇ ਜਾਂਵਦੇ, ਸਿੱਖ ਨਾਲ ਸੇ ਪਿਆਰੇ।
ਲੋਹੇ ਵਾਂਗਰ ਚੁੰਬਕ ਮਗਰੇ, ਖਿਚੇ ਜਾ ਰਹੇ ਸਾਰੇ।
ਵਿੱਚ ਬਜਾਰ ਸ਼ਪਾਹੀ ਸੀ ਇਕ, ਪਿੰਜਹਾ ਲਈ ਖਲੋਤਾ।
ਸਾਵਾ ਸਾਵਾ ਜਿਸ ਵਿਚ ਬੋਲੇ, ਅਤਿ ਮਿਠ ਬੋਲਾ ਤੋਤਾ।

ਗੱਲਾਂ ਕਰੇ ਮਰਦ ਜਿਉਂ ਬੋਲੇ, ਪੜ੍ਹਿਆ ਸੀ ਬਹੁਬਾਣੀ।
ਲੱਤਰ ਲੱਤਰ ਬੋਲਦਾ ਜਾਵੇ, ਜਿਵੂੰ ਚਲਦਾ ਹੋ ਪਾਣੀ।
ਘੋੜਾ ਅਟਕ ਗੁਰਾਂ ਦਾ ਓਥੇ, ਖੜਿਆ ਪਾਇ ਇਸ਼ਾਰਾ।
ਦੀਨ ਦਯਾਲ ਗੁਰਾਂ ਨੇ ਸੁਣਿਆਂ, ਤੋਤੇ ਵਾਕ ਉਚਾਰਾ।

ਵਾਹ ਪੰਡਤ ਜੀ ਸਤਿਗੁਰ ਬੋਲੇ, ਵਿੱਦਜਾ ਸੋਹਣੀ ਪਾਈ।
ਪੰਛੀਆਂ ਮਾਣਸ ਬਣੇ ਤੁਸੀ ਹੋ; ਇਹ ਕਹ ਵਾਗ ਉਠਾਈ।
ਸਿੱਖਾਂ ਕਿਹਾ ਸਤਿਗੁਰੂ ਪਿਆਰੇ; ਏਹ ਪੰਛੀ ਹੈ ਭਾਯਾ।
ਚੰਗਾ ਲੱਗਾ ਸਤਿਗੁਰ ਤਾਈਂ, ਕਹੋ ਤਾਂ ਜਾਏ ਲਿਆਯਾ।

ਗੁਰ ਦਰਵਾਜ਼ੇ ਉੱਪਰ ਲੱਟਕੇ, ਪਿੰਜਰਾ ਇਹ ਰਮਣੀਕਾ।
ਆਏ ਗਏ ਸਿਖ ਦੇ ਤਾਈਂ, ਬਚਨ ਕਰੇਗਾ ਨੀਕਾ।
ਸੁਣ ਮੁਸਕਾਏ ਸਤਿਗੁਰ ਬੋਲੇ, ਸਿੰਖੋ ਲੋੜ ਨ ਕਾਈ।
ਪਿੰਜਰੇ ਪਾਇ ਕੈਦ ਕਰ ਰਖਣਾ, ਇਸਦਾ ਦੋਸ਼ ਨ ਰਾਈ।

ਪਰ ਜੇ ਖਿੱਚ ਤੁਹਾਨੂੰ ਬਾਹਲੀ, ਲੈ ਆਵੋ ਮੁਲ ਜਾ ਕੇ।
ਪਿੰਜਿਰਿਓਂ ਕੱਢ ਰੱਖਣਾ ਦੁਆਰੇ, ਰਹਸੀ ਘੁਰਾ ਤਕਾਕੇ।
ਹਰੀਪਾਲ ਇਕ ਸਿੱਖ ਪ੍ਰੇਮੀ, ਸੁਣਦੇ ਹੀ ਉਠ ਧਾਯਾ।
ਪਾਸ ਸਿਪਾਹੀ ਜਾਕੇ ਇਸਨੇ, ਹਥ ਬੰਨ੍ਹ ਵਾਕ ਅਲਾਯਾ।

ਤੋਤਾ ਵੇਚ ਦਏਂ ਜੇ ਭਾਈ, ਮੁੱਲ ਦਿਆਂ ਜੋ ਮੰਗੇ।
ਤੇਰਾ ਮੇਰਾ ਹੋਇ ਸੁਬਿਹਤਾ, ਭਾਗ ਹੁ ਜਾਵਣ ਚੰਗੇ।
ਦੇਖ ਸਿਪਾਹੀ ਤਾੜਿਆ ਉਸਨੂੰ ਸਿੱਖ ਗੁਰਾਂ ਦਾ ਹੈ ਏਹ।
ਬੋਲਿਆ ਭਾਈ ਮੰਹਗਾ ਹੈ ਏ, ਲੈ ਕੇ ਕਰਸੇਂ ਦੇਹ।

ਸੂਧੇ ਸਿੱਖ ਆਖਿਆ ਸੱਜਨਾਂ! ਸਤਿਗੁਰ ਸੱਚੇ ਸਾਈਂ।
ਤਿੰਨ੍ਹਾਂ ਦੁਆਰੇ ਤੋਤੇ ਜਾਣਾ, ਆਯਾ ਪਾਇ ਰਜਾਈ।
ਮੁੱਲ ਲਵੋ ਤੋਤਾ ਚਾ ਦੇਵੋ, ਜੋ ਮੰਗੋ ਸੋ ਦੇਵਾਂ।
ਤੋਤਾ ਤੁਸੀਂ ਨ ਦੇਣੋਂ ਸੰਗੋ, ਮੁੱਲੋਂ ਮੈਂ ਨ ਸੰਗੇਵਾਂ।

ਤੋਤੇ ਵਾਲੇ ਕਹਿਆ 'ਸਿੱਖ ਜੀ ਭੈਣ ਮੁੱਲ ਇਸ ਕੇਰਾ।
ਜਾ ਕੇ ਘਰੋਂ ਲਿਆਵੋ ਦੇਵੋ, ਸੌਦਾ ਕਰੋ ਚੰਗੇਰਾ'।
ਸੁਣਕੇ ਮੁੱਲ ਨੱਸਿਆ ਘਰ ਨੂੰ, ਮਾਤਾ ਨੂੰ ਜਾ ਕਹਿਆ।
ਭੈਣ ਮੰਗੇ ਮੁੱਲ ਦੇਵਣ ਤਾਈਂ, ਮਾਤ ਚਰਨ ਨੂੰ ਗਹਿਆ।

ਸਿਦਕ ਸਾਬਰੀ ਵਾਲੀ ਅੰਮਾਂ ਬੋਲੀ ਬੱਚਾ ਲੈ ਜਾ।
ਗੁਰ ਆਗਜਾ ਤੂੰ ਨਿਤ ਹੀਂ ਪਾਲੇਂ, ਸਾਈਂ ਰੱਖੀ ਪੈਜਾ।
ਫਿਰ ਬਪੜੀ ਨੂੰ ਗਲੇ ਲਗਾ ਕੇ, ਸਿਰ ਤੇ ਪਿਆਰ ਦਿਲਾਸਾ।
ਦੇ ਕੇ ਕਹਿੰਦੀ ਧੀਏ, ਸਤਿਗੁਰ ਸਿੱਧਾ ਪਾਵੀ ਪਾਸ਼ਾ।

ਤੇਰਾ ਕਾਜ ਵਿਆਹ ਹੈ ਏਹੁ, ਤੂੰ ਸਮਝੀਂ ਮੈਂ ਪਰਨੀ।
ਜਿਸ ਘਰ ਚਲੀ ਸਿਦਕ ਨਿਬਾਹੀਂ, ਪਤੀਬ੍ਰਤਾ ਦੀ ਕਰਨੀ।
ਸਤਿਗੁਰ ਸਾਖੀ ਕੀਤੇ ਤੇਰੇ ਮਨੋਂ ਸੰਕਲਪ ਕੀਤਾ।
ਪਰਮੇਸ਼ਰ ਨੇ ਕਾਜ ਏ ਕੀਤਾ, ਤੈਨੂੰ ਲੜ ਲਾ ਲੀਤਾ।

ਜੇ ਓਹ ਭਲੇ ਪੁਰਸ਼ ਹਨ ਚੰਗੇ, ਕਾਜ ਕਰਾਂ ਦਿਲ ਲਾਕੇ।
ਨਾਹਿਂ ਤ ਸਮਝੀ ਕਾਜ ਹੋ ਗਿਆ, ਮੈਂ ਮੰਨਸਾਂ ਅੰਤ ਤਾਕੇ।
ਏਹ ਕਹ ਧੀ ਨੂੰ ਵਿਦਾ ਕਰਾਯਾ, ਭਾਈ ਨਾਲ ਲਿਚਲਿਆ।
ਕਿੱਡਾ ਤਾਉ ਪਿਆ ਹੈ ਝਲਦਾ, ਪਰ ਹਿਰਦਾ ਦਾ ਹਿਲਿਆ।

ਭੇਦ ਦਈ ਹਥ ਪੈਰੀ ਲਾਇਆ, ਆਖੇ ਟਹਲਨ ਦੀਨੀ।
ਮੰਨਾਂਗੇ ਕਰ ਤੁਸਾਂ ਜੁਆਈ, ਕਜ ਲੈਣੀ ਮਸਕੀਨੀ।
ਅੱਗੇ ਤੋਤੇ ਵਾਲਾ ਕਰੜਾ, ਸਿੱਖ ਦੇਖਿਆ ਲੂਕਾ।
ਪਸਰ ਪਿਆ ਕਹ 'ਮੁੱਲ ਨ ਪੂਰਾ' ਕਰ ਅਪਨਾ ਭੀ ਦੂਲ੍ਹਾ।

ਲੜਕੀ ਅਪਣੀ ਨਾਲ ਦਏਂ ਜੇ, ਤਦ ਮੈਂ ਤੋਤਾ ਦੇਣਾ।
ਨਾਹਿੰ ਤ ਮੋੜ ਭੈਣ ਘਰ ਲੈ ਜਾ, ਮੈਂ ਇਹ ਮਾਲ ਨ ਦੇਣਾ।
ਸੁਣ ਅਪਮਾਨ ਕਪਟ ਦੇ ਬੋਲੇ, ਹਿਰਦਾ ਫਾੜਨ ਵਾਲੇ।
ਰਤਾ ਨ ਡੋਲਜਾ ਸਿੱਖ ਸੂਰਮਾ, ਦੇਖ ਜਗਤ ਦੇ ਚਾਲੇ।

ਕ੍ਰੋਧ ਨ ਆਯਾ ਓਸ ਦੁਸ਼ਟ ਤੇ, ਗੁਰ ਵੱਲੋਂ ਨਾ ਮੁੜਿਆ।
ਹਿਰਦਾ ਪੱਥਰ ਵਾਂਗ ਕਰੇੜਾ; ਰਿਹਾ ਚਰਨ ਸੰਗ ਜੁੜਿਆ।
ਹੱਥ ਜੋੜਕੇ ਬਿਨੈ ਕਰੇਂਦਾ, ਹੇ ਮਿਤ੍ਰਾ! ਸੁਣ ਬਾਣੀ।
ਖੜਾ ਰਹੀਂ ਮੈਂ ਪੁਤ੍ਰੀ ਲਿਆਵਾਂ, ਸੱਤ ਬਚਨ ਏਹ ਜਾਣੀ।

ਦੌੜ ਗਿਆ ਘਰ ਪਾਸ ਨਾਰ ਦੇ, ਕਹੀ ਹਕੀਕਤ ਸਾਰੀ।
ਸੁਣ ਕੇ ਹੱਸੀ; ਹਸ ਕੇ ਰੁੰਨੀ ਕੰਹਦੀ: ਮੈਂ ਬਲਿਹਾਰੀ।
ਕੌਤਕ ਬਾਜਾਂ ਵਾਲੇ ਤੇਰੇ, ਅਚਰਜ ਰੰਗ ਤਮਾਸ਼ੇ।
ਅਧਮ ਅਵਸਥਾ ਅਪਣੀ ਰੋਈਏ, ਤਵ ਕ੍ਰਿਪਾ ਤੇ ਹਾਸੇ।

ਧੀ ਇਹ ਕਿਸਦੀ, ਮੈਂ ਹਾਂ ਕਿਸਦੀ, ਤੁਸੀ ਪਤੀ ਜੀ ਕਿਸਦੇ।
ਧਨ ਦੌਲਤ ਤੇ ਤਨ ਮਨ ਧਨ ਏ, ਮਾਲ ਮਤੇ ਹੈਂ ਕਿਸਦੇ।
ਮਾਲਕ ਗੁਰੂ, ਗੁਰੂ ਦਾ ਸਭ ਕਿਛ, ਅਸੀਂ ਗੁਰੂ ਦੇ ਗੋਲੇ।
ਮੁੱਲ ਖਰੀਦੇ, ਚਾਕਰ ਘਰ ਦੇ, ਬੋਲਾਈਂ ਨਿਤ ਬੋਲੇ।

ਪਤੀ ਸਿਰੇ ਦੇ ਦੇਰ ਨ ਲਾਵੋ, ਲੈ ਜਾਵਹੁ ਧੀ ਹਾਜਰ।
ਹੁਕਮ ਕਰੋ ਕੁਝ ਹੋਰ ਜੋ ਲੋੜੇ, ਦਾਸੀ ਨਹਿੰ ਹੈ ਨਾਬਰ।
ਪਰ ਗਲ ਪੱਲਾ ਪਾ ਕੇ ਸੁਆਮੀ, ਧਰ ਸਤਿਗੁਰ ਦਾ ਧਿਆਨਾ।
ਅਰਦਾਸਾ ਚਿਤ ਲਾਕੇ ਸੋਧੋ, ਪਾਪ ਅੰਸ ਮਿਟਵਾਨਾ।

ਗੁਰ ਸਾਖੀ ਰਖ ਦੇਈਏ ਪੁਤ੍ਰੀ, ਜਾਣ ਰਜਾਇ ਗੁਰਾਂ ਦੀ।
ਬਿਰਦ ਸੰਭਾਲਣ ਸਤਿਗੁਰ ਅਪਣਾ, ਰੱਖਣ ਲਾਜ ਧੁਰਾਂ ਦੀ।
ਸੰਕਲਪ ਚਿੱਤ ਦਾ ਦ੍ਰਿੜ ਕਰ ਲੀਤਾ, ਸੋਧ ਅਰਦਾਸਾ ਲੀਤਾ।
ਹੇ ਸਤਿਗੁਰ ਇਸ ਕੰਨਜਾਂ ਦਾ ਹੈ, ਕਾਜ ਤੁਸਾਂ ਨੇ ਕੀਤਾ।

ਫਿਰ ਮਾਂ ਨੇ ਧੀ ਤਾਈਂ ਕਹਿਆ, ਰਹੀ ਪਤਿਬ੍ਰਤ ਬੱਚੀ।
ਸਿਦਕ ਨਿਬਾਹੀ ਧਰਮ ਨ ਹਾਰੀਂ, ਸਦਾ ਰਹੀਂ ਤੂੰ ਸੱਚੀ।
ਮੈਂ ਪੂਜਾਂਗੀ ਧੀ ਜਾਣਕੇ ਪਰਨੀ ਨਾਲੋਂ ਉੱਤੇ।
ਸਤਿਗੁਰ ਸਾਖੀ ਭਏ ਜਦੋਂ ਹੀ, ਬ੍ਰਹਮ ਵਿਆਹੋਂ ਉੱਤੇ।

ਓਸੇ ਘੜੀ ਹੋ ਗਿਆ ਧੀਏ, ਸੰਕ ਨ ਮਨ ਵਿਚ ਲਿਆਵੀਂ।
ਸਿਖੀ ਸ਼ਰਮ ਨਿਬਾਹੀਂ ਧੀਏ, ਸਤਿਗੁਰ ਲਾਜ ਰਖਾਈ।
ਲੈ ਧੀ ਭੈਣ ਦੁਹਾਂ ਨੂੰ ਸਿਖ ਜੀ, ਪਾਸ ਸਿਪਾਹੀ ਲਿਆਏ।
ਦੋਹਾਂ ਦੀ ਵੀਣੀ ਹਥ ਦੇ ਕੇ, ਪਿੰਜਰਾ ਲੈ ਕੇ ਧਾਏ।

ਧਰਤੀ ਡੋਲ ਉਠੀ ਕੀ ਨਾਹੀਂ, ਅੰਬਰ ਗਿਰੇ ਨ ਤਾਰੇ?
ਸੂਰਜ ਅੰਨ੍ਹਾਂ ਕੀ ਨ ਹੋਇਆ, ਧਰਤੀ ਗਈ ਨ ਪਾੜੇ?
ਗਰਕ ਨ ਹੋਇਆ ਤੋਤੇ ਵਾਲਾ, ਜਿਸਨੇ ਕਟਕ ਚਲਾਯਾ?
ਹਸਦਾ ਹਸਦਾ ਪਾਪੀ ਲੈ ਕੇ, ਦੋਹਾਂ ਨੂੰ ਘਰ ਆਯਾ।

ਸਾਰੀ ਵਿਥਯਾ ਕਹੇ ਨਾਰ ਨੂੰ, ਓਹ ਸੁਣਕੇ ਉਠ ਕੰਬੀ।
ਤ੍ਰਾਹ ਤ੍ਰਾਹ ਕਰ ਪਿੱਟੀ ਰੁੰਨੀ, ਚੜ੍ਹੀ ਓਸ ਜਲ ਬੰਬੀ।
ਕਹੇ ਅਨਰਥ ਮਾਰਿਆ ਪਾਪੀ, ਨੀਲ ਮੱਟੀ ਹੈ ਫੁੱਟੀ।
ਯਾ ਭਾਗਾਂ ਨੇ ਟੋਆ ਦਿੱਤਾ, ਕਿਸਮਤ ਤੇਰੀ ਟੁੱਟੀ।

ਜਾਣੀ ਜਾਣ ਤਾਣ ਦਾ ਵਾਲੀ, ਗੁਰੂ ਕਰਾਮਤ ਵਾਲਾ।
ਸੁਣਸੀ ਜਦੋਂ ਅਨਰਥ ਅਨੋਖਾ, ਤੇਰਾ ਮੂੰਹ ਹੋ ਕਾਲਾ।
ਢੋਈ ਮਿਲੂ ਨ ਏਥੇ ਓਥੇ, ਕੁਲ ਸਰਵੰਸ ਗੁਆਚੇ।
ਪੀਰ ਪਿਗੰਬਰ ਦੇਵੀ ਦੇਵਾ, ਅਰ ਅਵਤਾਰ ਜੋ ਸਾਚੇ।

ਰਖਯਾ ਦਰ ਨਹੀ ਸਕਨ ਤੇਰੜੀ, ਨਰਕ ਨ ਝਲਸੀ ਤੈਨੂੰ।
ਹਾ ਹਾ! ਦੁਸ਼ਟਾ ਇਹ ਕੀ ਕੀਤਾ, ਮੌਤ ਸਹੇੜੀ ਕੈਨੂੰ।
ਅਜੇ ਸਮਾਂ ਕੁਝ ਬਚਨੇ ਵਾਲਾ, ਬਾਕੀ ਹੈ ਨ ਖੋਹਦੇ।
ਦਿਲਦੇ ਪਾਪ ਮਿਟਾਕੇ ਸਾਰੇ, ਰੋ ਰੋ ਕੇ ਹੁਣ ਧੋ ਦੇ।

ਪਉ ਪੈਰੀਂ ਦੋਹਾਂ ਦੀ ਹੁਣ ਹੀ, ਕਹੁ ਧੀਆਂ ਮੈਂ ਜਾਣਾਂ।
ਸਾਰੀ ਉਮਰ ਪੂਜਸਾਂ ਬਚੀਓ, ਬਚੜੀ ਕਰ ਹੀ ਜਾਣਾਂ।
ਫਿਰ ਲੈ ਜਾ ਗੁਰਦ੍ਵਾਰੇ ਛੇਤੀ, ਚਰਨੀ ਪੈ ਬਖਸ਼ਾ ਲੈ।
ਚਰਨ ਫੜੀ ਤੂੰ ਕਿਸੇ ਸਿੱਖ ਦੇ; ਆਖੀਂ ਗੁਰ ਲੜ ਲਾ ਲੈ।

ਸਿੱਖ ਵਾਸਤੇ ਬਖਸ਼ ਦੇਣਗੇ, ਨਾਹਿ ਤਾਂ ਜਾਏਂ ਸਰਾਪਾ।
ਚੜ੍ਹੂ ਸ਼ੂਕੜਾ ਐਸਾ ਤੈਨੂੰ, ਉਤਰੂ ਨਹਿਓਂ ਤਾਪਾ।
ਸੁਣਕੇ ਬਚਨ ਨਾਰ ਦੇ ਡਰਿਆ, ਸਿਦਕ ਸਿੱਖ ਚਿਤ ਆਵੇ।
ਗੁਰੂ 'ਵਾਕ ਦੇ ਬਦਲੇ ਜੇਹੜਾ ਸਰਬਸ ਦਏ ਲੁਟਾਵੇ।

ਜਾਤਾ ਸ਼ਕਤੀ ਵਾਲਾ ਸਚ ਮੁਚ, ਸਿਖ ਜਿਸਦੇ ਹਨ ਐਸੇ।
ਹਿਰਦਾ ਕੜਕ ਟੁੱਟਿਆ ਉਸਦਾ, ਕੜ ਪਾਟੇ ਖੂਹ ਜੈਸੇ।
ਪਸਚਾਤਾਪ ਘੇਰਿਆ ਰੋਵੇ, ਮੈਂ ਕੀ ਖੋਟ ਕਮਾਯਾ।
ਐਸੇ ਸੱਚੇ ਸੂਧੇ ਸਿਖ ਨੂੰ, ਵਿਚ ਪਰਤਾਵੇ ਪਾਯਾ।

ਫਿਰ ਵਹੁਟੀ ਤੇ ਕੁੜੀਆਂ ਲੈ ਕੇ, ਗੁਰੂ ਦਵਾਰੇ ਆਯਾ।
ਰੋ ਰੋ ਕੇ ਸਭ ਪਾਪ ਸੁਣਾਏ, ਕਹੇ ਕਰੋ ਗੁਰ ਦਾਯਾ।
ਏਹ ਧੀਆਂ ਦੋਵੇਂ ਹਨ ਕੰਨਜਾ, ਮੈਂ ਦੇਵੀ ਕਰ ਜਾਣਾ।
ਆਪਣੀ ਜਾਈ ਕੋਲੋਂ ਉੱਪਰ, ਏਨ੍ਹਾਂ ਨੂੰ ਸਨਮਾਣਾ।

ਸੁਣ ਕੇ ਸਤਿਗੁਰ ਚੁਪ ਹੋ ਗਏ, ਸੋਚ ਪੈ ਗਈ ਕੋਈ।
ਖਬਰ ਨਹੀ ਕਿਸ ਧਿਆਨ ਲੱਗ ਗਏ, ਨੈਣ ਮੁੰਦ ਚੁਪ ਹੋਈ।
ਸੰਗਤ ਸੁਣਕੇ ਥਰ ਥਰ ਕੰਬੀ, ਸਿੱਖੀ ਔਖੀ ਆਖਣ।
ਤਾਉ ਘਨੇਰੇ ਝਲਣੇ ਪੈਂਦੇ, ਸਤਿਗੁਰ ਲੱਜਾ ਰਾਖਣ।

ਹਰੀਪਾਲ ਨ ਅਜੇ ਬਹੁੜਿਆ; ਓਹ ਸੀ ਬਾਹਰ ਧਾਯਾ।
ਉਸਨੂੰ ਖਬਰ ਗੁਰੂ ਹਨ ਬਾਗੇ, ਤਾਹੀਓਂ ਰਾਹ ਤਕਾਯਾ।
ਗਿਆ ਬਾਗ ਵਿਚ ਗੁਰੂ ਨ ਓਥੇ, ਮਾਲੀ ਆਖ ਸੁਨਾਯਾ।
ਰਾਹੋਂ ਮੁੜੇ ਗਏ ਗੁਰੁ ਡੇਰੇ, ਖਬਰੇ ਕੀ ਚਿਤ ਆਯਾ।

ਤੋਤਾ ਲਿਆ ਹੱਥ ਵਿਚ ਸਿਖ ਨੇ, ਚਿਤ ਗੁਰ ਚਰਨ ਪਰੋਤਾ।
ਹੋਇ ਹਰਿਆਨ ਪਲਕ ਉਸ ਥਾਂ ਤੇ, ਰਹਿ ਗਿਆ ਖੜਾ ਖੜੋਤਾ।
ਫੇਰ ਸ਼ਹਰ ਨੂੰ ਮੁੜ ਕੇ ਤੁਰਿਆ, ਸਤਿਗੁਰ ਡੇਰੇ ਆਯਾ।
ਵਿਚ ਦੀਵਾਨ ਆਣ ਕੇ ਰਖਿਆ, ਸਿਰ ਗੁਰ ਚਰਨ ਨਿਵਾਯਾ।

ਸਗਿਰ ਅੱਖਾਂ ਖੋਲ੍ਹ ਦੇਖਿਆ, ਤਖਤੋਂ ਹੇਠਾਂ ਉਤਰੇ।
ਹਰੀਪਾਲ ਚਕ ਗਲੇ ਲਗਾਯਾ, ਨੇਤ੍ਰੀਂ ਜਲ ਗੁਰ ਉਤਰੇ।
ਘੁਟ ਘੁਟ ਆਖਣ ਸਿੱਖ ਪਿਆਰੇ, ਧੰਨ ਧੰਨ ਏਹ ਕਮਾਈ।
ਧੰਨ ਤੂੰ ਧੰਨ ਵਹੁਟੀ ਤੇ ਧੀਆਂ, ਧੰਨ ਤੇਰੀ ਹੈ ਮਾਈ।

ਸਭ ਪਰਵਾਰ ਤਰੇ ਹੋ ਭਵਜਲ, ਜਨਮ ਮਰਨ ਮਿਟ ਗਇਆ।
ਜੀਵਨ ਮੁਕਤ ਸਭੇ ਹੀ ਹੋਏ; ਆਵਨ ਜਾਵਨ ਰਹਿਆ।
ਪਰ ਏਹ ਕਹਰ ਫੇਰ ਨਹੀ ਕਰਨਾ, ਹੱਕੋਂ ਤੁਸਾਂ ਲੰਘਾਈ।
ਪਾਵ ਸਦਾ ਹੀ ਵੱਡਾ ਸਮਝੋ; ਬਿਨ ਸਮਝੇ ਦੁਖ ਪਾਈ।

ਧੀਆਂ ਏਹ ਗੁਰੂ ਦੀਆਂ ਹੋਈਆਂ; ਸਾਖੀ ਗੁਰੂ ਕਰਾਈਆਂ।
ਸੋਧ ਅਰਦਾਸਾ ਗੁਰੂ ਸੌਂਪੀਆਂ, ਗੁਰ ਨਿਜ ਧੀਆਂ ਬਨਾਈਆਂ।
ਅਸੀਂ ਕਰਾਂਗੇ ਮੰਗਣੀ ਨਾਲੇ, ਕਾਜ ਕਰਾਂਗੇ ਧੀਆਂ।
ਇਕ ਵੀਰੋ ਦੋ ਹੋਰ ਰਲਾ ਕੇ, ਤਿੰਨ ਵੀਰੋ ਬਣ ਗਈਆਂ।

ਸਿੱਖ ਗੁਰੂ ਦੇ ਗੁਰੂ ਸਿੱਖ ਦੇ; ਓਤ ਪੋਤ ਹੈ ਨਾਤਾ।
ਸਿੱਖ ਧੀਆਂ ਨੂੰ ਸਤਿਗੁਰ ਨੇ ਹੈ, ਧੀਆਂ ਕਰਕੇ ਜਾਤਾ।
ਇੱਕੁਰ ਵਰ ਦੇ ਸ੍ਰੀ ਗੁਰੂ ਨੇ, ਪਿੰਜਰਾ ਖੋਲ੍ਹ ਉਡਾਇਆ।
ਤੋਤਾ ਕੈਦ ਪਿਆ ਸੀ ਬੰਦੀ, ਛੁਟਕੇ ਅਤ ਸੁਖ ਪਾਯਾ।

ਫੇਰ ਬਖਸ਼ਿਆ ਓਹ ਸਿਪਾਹੀ ਜਿਨ ਸੀ ਖੋਟ ਕਮਾਯਾ।
ਵਹੁਟੀ ਸਣੇ ਸਿੱਖ ਓਹ ਹੋਯਾ, ਸਤਿਗੁਰ ਕੀਨੀ ਦਾਯਾ।
ਧੀਆਂ ਵਾਂਗ ਜਾਣਿਆਂ ਉਸਨੇ, ਕੀਤਾ ਸਦ ਸਤਕਾਰਾ।
ਸਤਿਸੰਗ ਦੀ ਸੇਵ ਕਮਾਂਦਾ; ਭਵਜਲ ਹੋਯਾ ਪਾਰਾ।

ਹਰੀਪਾਲ ਹਰਿਪਾਲ ਪਿਆਰਾ, ਸਿਦਕ ਅਦੁਤੀ ਦਖਾਯਾ।
ਪਾਰ ਪਿਆ ਤੇ ਪਾਰ ਕਰਾਯਾ, ਬਹੁੜ ਨ ਜੋਨੀ ਆਯਾ।
ਐਸਾ ਸਿਦਕ ਗੁਰਾਂ ਪਰ ਰਖਦੇ, ਸਿਖ ਸੇ ਓਸ ਜਮਾਨੇ।
ਹੁਣ ਤਾਂ ਧਾੜ ਕਿੱਥੋਂ ਆ ਵਰਤੀ, ਦਿੱਸਣ ਡਵ ਦਧ ਕਾਨੇ।

ਸੁਣੋਂ ਖਾਲਸਾ ਪਿਆਰੇ ਮਿੱਤ੍ਰੋ ! ਬਣੋਂ ਗੁਰਾਂ ਦੇ ਪ੍ਰੇਮੀ।
ਐਸਾ ਸਿਦਕ ਭਰੋਸਾ ਧਾਰੋ; ਨਿੱਤ ਨੇਮ ਦੇ ਪ੍ਰੇਮੀ।
ਖੁਸ਼ਕ ਬਾਂਕੜੇ ਮੁਸ਼ਕੋਂ ਸੱਖਣੇ, ਰੁੱਖੇ ਸਿੱਖ ਨ ਬਣਨਾ।
ਗੁਰ ਮਾਰਗ ਹੈ ਹਰਿਆ ਭਰਿਆ, ਇਸ ਵਿਚ ਦ੍ਰਿੜ੍ਹ ਹੋ ਅੜਨਾ।

ਬਣੋਂ ਨਮੂਨਾ ਦੁਨੀਆਂ ਅੰਦਰ, 'ਵੈਰੀ ਆਖਣ ਵਾਹ ਵਾਹ।
ਵਾਹ ਖਾਲਸਾ ਸੱਚੇ ਸੇਵਕ ਸਿਦਕ ਤੁਸਾਡਾ ਵਾਹ ਵਾਹ !



# ੫

# ਪ੍ਰਸੰਗ ਭਾਈ ਰਣੀਆਂ

ਲੰਮਾਂ ਸ਼ੀਹ ਜੁਆਨ ਗੱਭਰੂ; ਬਨ ਵਿਚ ਤੁਰਿਆ ਜਾਵੇ।
ਡੀਲ ਡੌਲ ਸੀ ਵਾਂਗ ਦੇਉ ਦੇ, ਦੇਖ ਜਿਨੂੰ ਡਰ ਆਵੇ।
ਪੰਜ ਹਥਿਆਰ ਲਗਾਏ ਬਾਂਕੇ, ਹੱਥ ਵਿਚ ਤੇਜ ਕੁਹਾੜਾ।
ਦੀਦੇ ਪਾੜ ਪਾੜ ਇਉਂ ਤੱਕੇ, ਜਿਉਂ ਬਨ ਮੱਧੇ ਪਾੜ੍ਹਾ।

ਚਲਿਆ ਜਾਵੇ ਮਸਤ ਜਿਉਂ ਹਾਥੀ, ਬੇ ਪਰਵਾਹ ਗੁਸੈਲਾ।
ਪਿਛੇ ਸਿੱਟੇ ਵਾਉ ਤਈਂ ਏ, ਐਸਾ ਤੁਰਦਾ ਛੈਲਾ।
ਜਾਂਦਾ ਗਿਆ ਲੰਘ ਉਸ ਜੂਹ ਨੂੰ, ਖੇਤ ਲੈਹ ਲਹੇ ਆਏ।
ਵੱਸੋਂ ਨੇੜੇ ਆਈ ਭਾਸੀ, ਖੂਹ ਡੰਗਰ ਦਿੱਸ ਆਏ।

ਇਮਕਿਆ ਦੇਖ ਅਬਾਦੀ ਵੰਨੇ, ਕੁਝ ਸੋਚੇ ਕਚਰਾਵੇ।
ਜੱਕੋ ਤੱਕੋ ਪਿਆ ਸੋਚ ਦਾ, ਚੱਲੇ ਕੇ ਮੁੜ ਜਾਵੇ।
ਨਜ਼ਰ ਪਈ ਇਕ ਨਾਰ ਇਕੱਲੀ, ਗਹਣੇ ਲੱਦੀ ਜਾਂਦੀ।
ਦੌੜ ਪਕੜ ਵੀਣੀਓਂ ਲੀਤੀ, ਓਹ ਰੋਂਦੀ ਕੁਰਲਾਂਦੀ।

ਝਟਕਾ ਦੇ ਕੇ ਸੱਟੀ ਹੇਠਾਂ, ਦੋ ਤਿੰਨ ਹੂਰੇ ਲਾਏ।
ਛਾਤੀ ਬੈਠ ਉਤਾਰਨ ਲੱਗਾ, ਗਹਨੇ ਸਨ ਜੋ ਪਾਏ।
ਚੀਕ ਸੁਣੀ ਇਕ ਮਰਦ ਪਜਾਰੇ, ਸੱਚਾ ਮਰਦ ਅਖਾਏ।
ਖੇਤ ਵਿਚ ਜੋ ਲਾਗੇ ਸੀਗਾ, ਬੈਠਾ ਧਿਆਨ ਲਗਾਏ।

ਉਚਕ ਦੌੜਿਆ ਪਾਸ ਜਾਇਕੇ, ਦੇਖ ਧਾੜਵੀ ਵੰਨੇ।
ਕਹਿੰਦਾ ਪੁਰਖਾ ਰੰਗ ਬਣਾਇਆ ਇਹ ਕੀ ਵੰਨੀ ਵੰਨੇ।
ਏਸ ਲਈ ਨ ਭੇਜਿਆ ਸੀਗਾ, ਭੇਜਿਆ ਹੋਰਸ ਕੰਮੇ।
ਛੱਡ ਕੁਮਾਰਗ ਲੱਗੋਂ ਕਿੱਥੇ, ਪਏ ਕੁਫੇਰੇ ਲੰਮੇ।

ਕੀ ਸੀ ਸੁਰਤ ਕੀਹ ਇਹ ਬੋਲਾ, ਬਿਜਲੀ ਮਾਨੋਂ ਵੱਜੀ।
ਤ੍ਰਹਕ ਠਠਰਿਆ ਮੂਰਛਤ ਮਾਨੋਂ, ਵੀਣੀ ਛੁਟ ਗਈ ਸੱਜੀ।
ਡਿੱਗ ਪਿਆ ਫਿਰ ਉਠਦਾ ਚਾਹੇ, ਖੜਾ ਹੋਇ ਨਸ ਜਾਵਾਂ।
ਪਰ ਰਸਤਾ ਨਾ ਨਜ਼ਰੀ ਆਵੇ, ਚਾਨਣ ਦਿੱਸੇ ਸਾਵਾ।

ਪੈਰਾਂ ਹੱਥਾਂ ਸਤਿਆ ਹਾਰੀ, ਸਿਰ ਨੀਵਾਂ ਪਾ ਬੈਠਾ।
ਜਿਸਨੇ ਕਦੀ ਹਾਰ ਨ ਦੇਖੀ, ਹੁਣ ਭੁੱਲੀ ਸਭ ਐਂਠਾ।
ਤੀਵੀਂ ਉਠ ਘਰ ਨੂੰ ਨੱਸੀ, ਮਰਦ ਲੋਪ ਹੋ ਗਇਆ।
ਰਸਤੇ ਮਾਰ ਧਾੜਵੀ ਉੱਕਰ ਪਿਆ ਬਿਸੁੱਧਾ ਰਹਿਆ।

ਰਾਤ ਬੀਤ ਗਈ ਪਿਆਂ ਓਸ ਥਾਂ, ਦਿਹੁੰ ਬੱਗਾ ਚੜ੍ਹ ਆਯਾ।
ਇਸ ਬੀ ਹੋਸ਼ ਸੰਭਾਲੀ ਅਪਣੀ, ਚੱਲਣ ਰਾਹ ਤਕਾਯਾ।
ਪੰਡ ਬੁਚਕਾ ਸਭ ਧਰਾ ਓਸ ਥਾਂ, ਕਪੜੇ ਨਾਲ ਰੱਖੇ।
ਲਾਹ ਹਥਜਾਰ ਨਾਲ ਹੀ ਰਖੇ, ਨਿਜ ਤੋਂ ਕੀਤੇ ਵੱਖੇ।

ਇੱਕ ਰਮਾਲੀ ਰਹੀ ਲੱਕ ਨੂੰ, ਨੰਗਾ ਹੋ ਤੁਰਯਾ।
ਤੁਰਯਾ ਜਾਂਦਾ ਸੋਚ ਸੋਚਦਾ, ਕੀ ਇਹ ਮੈਨੂੰ ਫੁਰਯਾ।
ਅੱਗੋਂ ਇਕ ਸਨਜਾਸੀ ਟੋਲਾ, ਸਾਧਾਂ ਦਾ ਇਸ ਮਿਲਿਆ।
ਜਾ ਰਲਿਆ ਵਿਚ ਏਹਨਾਂ ਦੇ ਇਹ, ਸ਼ਿਵ ਪੂਜਣ ਹੁਣ ਹਿਲਿਆ।

ਦੰਡੀ ਬਾਵਾ ਵਿਚਰੇ ਸੋਹਣਾ, ਸ਼ਿਵਲਿੰਗ ਪੂਜ ਕਰੇਂਦਾ।
ਸੇਵ ਕਮਾਵੇ ਸਭ ਸਾਧਾਂ ਦੀ, ਸਭ ਦੇ ਹੁਕਮ ਮਨੇਂਦਾ।
ਓਸ ਸੱਦ ਦੀ ਟੋਲ ਹਮੇਸ਼ਾਂ, ਦਿਲ ਇਸਦੇ ਵਿਚ ਰੰਹਦੀ।
ਜਿਸਦੀ ਅੱਚਨ ਚੇਤੀ ਸੀਗੀ, ਸੱਟ ਲਗੀ ਦਿਲ ਸੰਦੀ।

ਸਮਾਂ ਬੀਤਿਆ ਏਸ ਬਿਧੀ, ਦਿਲ ਬਹੁਤ ਉਚਾਟੀ ਪਕੜੀ।
ਵਿੱਚ ਉਦਾਸੀ ਲਿੱਸਾ ਹੋਇਆ, ਜਿਉਂ ਸੁੱਕੀ ਹੈ ਲਕੜੀ।
ਇਕ ਦਿਨ ਨਦੀ ਕਨਾਰੇ ਬੈਠਾ, ਸ਼ਿਵਜੀ ਅੱਗੇ ਧਰਿਆ।
ਪੂਜਾ ਕਰੇ ਪੁਸ਼ਪ ਜਲ ਦੇਵੇ, ਪੁਨ ਪੁਨ ਅੰਜਲ ਕਰਿਆ।

ਚਾਰ ਚੱਕ ਓ ਵਾਜ ਅਮੋਲਕ, ਕਿਸੇ ਦਸ਼ਾ ਤੋਂ ਆਈ।
ਕਹੰਦੀ 'ਵਾਹ ਵਾਹ ਪੁਰਖਾ ਤੈਨੂੰ, ਉਲਟੀ ਧੁਨੀ ਸਮਾਈ।
ਜਨਮ ਨਹੀ ਸੀ ਏਸ ਕਾਜ ਨੂੰ, ਮਿਲਿਆ ਤੁਹੇ ਦੀਵਾਨੇ।
ਸੋਚ ਸਮਝ ਕੁਝ ਹੋਸ਼ ਕਰਾਵੀਂ, ਕੰਮ ਕਰੀਂ ਕੁਝ ਦਾਨੇਂ।

ਹੋਇ ਬਿਸੁਰਤ ਗਿਆ ਫਿਰ ਸੁਣਕੇ, ਦੈਵੀ ਬਾਣੀ ਪਜਾਰੀ।
ਰਾਤ ਬੀਤ ਗਈ ਪਿਆਂ ਓਸ ਥਾਂ, ਮੂਲ ਨ ਸੁਰਤ ਸੰਭਾਰੀ।
ਦਿਵਸ ਚੜ੍ਹੇ ਉਠ ਬੈਠਾ ਤੱਕੇ, ਵਾਜ ਆਈ ਸੀ ਕਿੱਥੋਂ?
ਜਾਵਾਂ ਗਰਕ ਹੁਣ ਜਾਵਾਂ ਉੱਥੇ, ਆਈ ਸੀ ਓ ਜਿੱਥੋਂ।

ਪਤਾ ਨ ਲੱਗੇ ਸ਼ਿਵ ਫਿਰ ਚੱਕੇ, ਸਣੇ ਸਮਾਨੀ ਲੀਤੇ।
ਨਦੀ ਵਿੱਚ ਪਰਵਾਹ ਕਰਾਏ, ਦੋ ਘੁਟ ਜਲ ਦੇ ਪੀਤੇ।
ਨਦੀ ਕਨਾਰੇ ਲੰਮਾ ਹੋਇਆ, ਪਿਆ ਰਹੇ ਦਿਨ ਰਾਤੀ।
ਭੁੱਖ ਲਗੇ ਤਾਂ ਨਗਰੋਂ ਜਾ ਕੇ, ਖਾਏ ਮੰਗ ਚਪਾਤੀ।

ਇੱਕੁਰ ਵਰ੍ਹਾ ਬੀਤਿਆ ਇਕ ਦਿਨ, ਲੰਮਾ ਪਿਆ ਉਥਾਈਂ।
ਲੰਮਾ ਪਿਆ ਸਰਪ ਦੇ ਵਾਂਙੂ, ਮੰਗ ਮੰਗ ਉਮਰ ਗਵਾਈ।
ਵਾਕ ਪਿਆ ਇਹ ਕੰਨੀ ਉਸਦੇ, ਲਈ ਸਿਵਾਣ ਸੁ ਬਾਣੀ।
ਤ੍ਰਬ੍ਰਕ ਉੱਠਿਆ ਅੱਖਾਂ ਖੋਲ੍ਹੇ ਅੱਖੀਂ ਭਰਿਆ ਪਾਣੀ।

ਸੂਰਤ ਨਜ਼ਰ ਪਵੇ ਜਲ ਰੋ ਕੇ, ਅਚਰਜ ਦਰਸ਼ਨ ਹੋਏ।
ਘੋੜੇ ਅਰਬੀ ਉੱਤੇ ਉਸਨੂੰ, ਬੈਠਾ ਗੁਰੂ ਦਿਖੋਏ।
ਮੀਰੀ ਪੀਰੀ ਮਾਲਕ ਭਾਰਾ, ਛਠਮਾਂ ਗੁਰੂ ਬਿਰਾਜੇ।
ਜਿਸਦੇ ਚਰਨਾਂ ਉਪਰ ਇਸਦਾ, ਹੁਣ ਸਿਰ ਪਿਆ ਸੁਛਾਜੇ।

ਬੋਲੇ ਗੁਰੂ ਗਿਰਾ ਅਤਿ ਪਿਆਰੀ, ਮਾਨਸ ਜਨਮ ਗਵਾਇਆ।
ਧਾੜੇ ਮਾਰ ਪੱਥਰੀ ਰੁੱਝੋਂ, ਲੰਮਾ ਪੈ ਦੁਖ ਪਾਇਆ।
ਪਰਮੇਸ਼ਰ ਨੇ ਜਨਮ ਦੀਆ ਏਹ, ਭਜਨ ਕਰੇਂ ਸੁਖ ਪਾਵੇਂ।
ਤੂੰ ਨਿਸਫਲ ਖੋਵੇਂ ਹੈਂ ਇਸਨੂੰ, ਮੁੜ ਮੁੜ ਪੱਛੋਤਾਵੇਂ।

ਸੁਣਕੇ ਬਚਨ ਬੋਲ ਨ ਆਵੇ, ਤ੍ਰਾਹ ਤ੍ਰਾਹ ਇਕ ਆਖੇ।
ਚਰਨੀਂ ਪਿਆ ਦੇਹ ਹੈ ਕੰਬੇ, ਲੂੰ ਲੂੰ ਬਖ਼ਸ਼ੋ ਭਾਖੇ।
ਬਖਸ਼ ਲਿਆ ਗੁਰ ਦਾਯਾ ਵਾਲੇ, ਚਰਨ ਸਰਨ ਉਸ ਦਿੱਤੀ।
ਸੇਵਾ ਸੌਂਪੀ ਸਾਧ ਸੰਗਤ ਦੀ, ਹਾਰੀ ਬਾਜੀ ਜਿੱਤੀ।

ਐਸੀ ਸ਼ਕਤ ਗੁਰੂ ਦੀ ਭਾਰੀ, ਭਾਰੇ ਪਾਪੀ ਤਾਰੇ।
ਇਕ ਦਮ ਐਬ ਛੁਡਾਵੇ ਸਾਰੇ, ਕਟਦੀ ਭਵ ਨਿਸਤਾਰੇ।



੬

# ਪ੍ਰਸੰਗ ਭਾਈ ਪੱਲਾ

ਕਿਸੇ ਸਮੇਂ ਸੀ ਪਿੰਡ ਬੁਤਾਲਾ, ਸਾਰਾ ਸਰਵਰ ਚੇਲਾ।
ਪਰ ਮਾਈ ਸੀ ਇੱਕ ਰਖੇਂਦੀ, ਸਤਿਸੰਗਤ ਸੰਗ ਮੇਲਾ।
ਪੇਕਿਓਂ ਚੰਗੇ ਪਿੰਡੋਂ ਆਈ, ਬੇਮੁਖੀਆਂ ਵਿੱਚ ਵੱਸੀ।
ਪੂਰੀ ਸੀ ਓਹ ਹਿਰਦੇ ਅੰਦਰ, ਪਰ ਦੌਲਤ ਤੋਂ ਕੱਸੀ।

ਪਤੀ ਗਏ ਪਰਲੋਕ ਸਿਧਾਈ ਪੁੱਤ ਰਿਹਾ ਇਕ "ਪੱਲਾ"।
"ਪੱਲਾ" ਨਾਮ ਪਾਲਿਆ ਔਖਾ, ਫੜ ਸ਼ੁਕਰਾਨਾ ਪੱਲਾ।
ਜਦ ਪੱਲਾ ਹੋ ਗਿਆ ਸਿਆਣਾ, ਹਲ ਵਾਹੇ ਭੋਂ ਬੀਜੇ।
ਕਰਕੇ ਘਾਲ ਕਮਾਵੇ ਰੋਟੀ, ਪਰ ਨਿਤ ਰਹੇ ਤੰਗੀਜੇ।

ਸੁੱਕੀ ਰੋਟੀ ਕਦੇ ਛੋਲਿਆਂ, ਕਦੀ ਜੁਆਰ ਮਕੱਈਆਂ।
ਘਿਓ ਨ ਕਦੀ ਹੱਥ ਸੀ ਆਯਾ, ਨਾਹੀਂ ਦੁੱਧ ਮਲਈਆਂ।
ਮਾਂ ਚੰਗੀ ਦਾ ਪੁੱਤ ਮੇਹਨਤੀ, ਘਾਲ ਧਰਮ ਦੀ ਕਰਦਾ।
ਨਾ ਕੁੜ੍ਹਦਾ ਨਾ ਪਾਪ ਕਰੇਂਦਾ, ਨਾ ਰੋਂਦਾ ਨਾ ਝੁਰਦਾ।

ਇਕ ਦਿਨ ਅੰਮਾਂ ਪਾਸ ਆਣ ਕੇ, ਝੋਰਾ ਇਕੋ ਝੁਰਿਆ।
ਅੰਮਾਂ ਭੌਜਲ ਪਾਰ ਹੋਣ ਦਾ ਤੈਂ ਕੀ ਰਸਤਾ ਫੁਰਿਆ?
ਅੰਮਾਂ ਕਹਿੰਦੀ ਪੁੱਤ ਪਿਆਰੇ, ਗੁਰ ਨਾਨਕ ਜਗ ਸ੍ਵਾਮੀ।
ਜਾਵੇ ਸਰਨ ਉਨ੍ਹਾਂ ਦੀ ਜੇਹੜਾ, ਹੁੰਦਾ ਪਾਰ ਗ੍ਰਾਮੀ।

'ਪੱਲੇ' ਕਿਹਾ ਲਭਾਵਾਂ ਕਿੱਥੋਂ, ਕਿਉਂ ਕਰ ਦਰਸ਼ਨ ਪਾਵਾਂ।
ਇੱਥੇ ਕਦੀ ਆਇ ਜੇ ਲੰਘਣ, ਤਦ ਢੋ ਸ਼ਰਨ ਮਨਾਵਾਂ।
ਮਾਂ ਆਖੇ ਸੁਣ ਲਾਲ ਪਿਆਰੇ, ਇਹ ਸਰਵਰੀਆ ਖੇੜਾ।
ਵਿਭਚਾਰੀ ਤੇ ਬੇਮੁਖ ਗੁਰ ਤੋਂ ਮਨਮੁਖ ਜੇਹੜਾ ਕੇਹੜਾ।

ਗੁਰੂ ਛਠਮ ਜੋ ਗਾਦੀ ਪਰ ਹਨ, ਰਹੇ ਬਿਰਾਜ ਪਿਆਰੇ।
ਕਿਸ ਕਾਰਨ ਇਸ ਦੇਸ ਔਨਗੇ, ਮੈਂ ਨਾ ਸਕਾਂ ਵਿਚਾਰੇ।
ਪੁੱਤ ਕਿਹਾ ਹੈਂ ਗੁਰੂ ਪਿਆਰੇ ਵੈਦ ਆਤਮਾ ਕੇਰੇ।
ਏਸ ਪਿੰਡ ਦੇ ਲੋਕ ਸਭੀ ਹਨ, ਪਾਪ ਰੋਗ ਨੇ ਘੇਰੇ।

ਏਥੇ ਦਾਰੂ ਦੇਣ ਗੁਰੂ ਜੀ, ਆਉਣ ਅੰਮ ਜਰੂਰੀ।
ਦਿਲ ਆਖੇ ਓਹ ਪੂਰੇ ਜੇ ਹਨ, ਆਸ ਕਰਨਗੇ ਪੂਰੀ।
ਮਾਂ ਕਹਿੰਦੀ ਕੁਛ ਅਚਰਜ ਨਾਹੀ, ਪਰ ਓਹ ਕੌਤਕ ਵਾਰੇ।
ਆਏ ਬਿਜਲੀ ਵਾਂਗ ਕਦੀ, ਜੇ ਪ੍ਰਗਟੇ ਛਿਨਕ ਮਝਾਰੇ।

ਜੇ ਸਿਕ ਤੇਰੇ ਅੰਦਰ ਬੱਚਾ, ਪੈਦਾ ਹੋਵੇ ਹੋਈ।
ਤਦ ਤੇ ਹਰਦਮ ਰੱਖ ਤਜਾਰੀ, ਘੜੀ ਮਿਲੇਗੀ ਕੋਈ।
ਚਾਨ ਚੱਕ ਆ ਜਾਣ ਗੁਰੂ ਜੀ, ਚਾਣ ਚੱਕ ਚਲ ਜਾਵਣ।
ਜੇਕਰ ਤੁੱਧ ਤਜਾਰੀ ਨਾਹੀਂ, ਤੂੰ ਰਹ ਜਾਏਂ ਬਿਬਾਵਣ।

ਉਸ ਵੇਲੇ ਪੱਲੇ ਨੇ ਰੋਟੀ, ਨਾਲ ਰੁਪੱਯਾ ਲੀਤਾ।
ਪੱਲੇ ਬੰਨ੍ਹ ਸਿੱਟਿਆ ਮੋਢੇ, ਦਿਲ ਪੱਕਾ ਇਉਂ ਕੀਤਾ।
ਜਿਸ ਦਮ ਨਜ਼ਰ ਔਣਗੇ ਪਜਾਰੇ, ਧਰਕੇ ਭੇਟ ਅਗਾਰੀ।
ਚਰਨਾ ਵਿਚ ਸੀਸ ਏ ਧਰਕੇ, ਪਾਵਾਂ ਮੋਖ ਪਜਾਰੀ।

ਸਮਾਂ ਪਿਆ ਗੁਰ ਗਏ ਬਕਾਲੇ, ਫਿਰੇ ਕੁਛਕ ਦਿਨ ਰਾਈ।
ਇਕ ਦਿਨ ਅਪਣੀ ਮੌਜ ਮਝਾਰੇ, ਗਏ ਤੁਰੰਗ ਦੁੜਾਈ।
ਕੱਲ ਇਕੱਲੇ ਗਏ ਬੁਤਾਲੇ, ਬੈਠੇ ਪੈਂਚ ਭਰਾਈ।
ਸਭਾ ਲਗੀ ਤੇ ਪਾਸੋਂ ਲੰਘੇ, ਦੁਨੀਆਂ ਕੇਰ ਗੁਸਾਈਂ।

ਕਿਸੇ ਨ ਆਦਰ ਕੀਤਾ ਕੋਈ, ਕਿਸੇ ਨ ਧੌਣ ਨਿਵਾਈ।
ਠੂਠੀ ਫਿਰੇ, ਢਮੱਕਾ ਵੱਜੇ, ਹੱਸਕੇ ਗਏ ਗੁਸਾਈਂ।
ਖੇਤ ਵਿਚ ਕੱਲਾ ਸੀ ਪੱਲਾ ਹਲ ਵਾਹਵੇ ਤੇ ਆਖੇ।
ਕਦੀ ਮਿਲਣਗੇ ਗੁਰੂ ਗੁਸਾਈਂ, ਕਦ ਪੂਰਨ ਅਭਲਾਖੇ।

ਮਰਨੋਂ ਪਹਿਲੇ ਮੇਲ ਹੋਇਗਾ ਮੁਕਤ ਮਿਲੇਗੀ ਮੈਨੂੰ।
ਤੇ ਤਰਸੇਵੇਂ ਅੰਦਰ ਆਕੇ ਮੌਤ ਬਣਾਊ ਖੇਨੂੰ।
ਇਉਂ ਉਦਰੇਂਦਾ ਹੁੰਦਾ ਪੱਲਾ, ਬਿਨੈ ਕਰਨ ਸੀ ਲਾਗਾ।
ਬੌਲਦ ਫਿਰਦੇ ਗਏ ਅਗਾੜੀ, ਏਹ ਥਿਰ ਖੜਾ ਖੜਾਗਾ।

ਇਤਨੇ ਨੂੰ ਸੋ ਪਈ ਕੰਨ ਆ, ਘੋੜੇ ਟਾਪ ਸੁਣੀਂਦੀ।
ਨੇੜੇ ਜਾਂਦੀ ਆਵੇ ਪਜਾਰੀ, ਉਚੀ ਉੱਚ ਹੁਵੀਂਦੀਂ।
ਚੱਕ ਧੌਣ ਜਾਂ ਨਜ਼ਰ ਫਿਰਾਈ, ਤੇਜ ਨਜ਼ਰ ਇਕ ਆਯਾ।
ਖਿੱਚ ਕਲੇਜਾ ਲਿਆ ਦੇਖਦੇ, ਹੋਸ਼ ਨਾ ਕੁਝ ਰਹਾਯਾ।

ਘੋੜਾ ਇਸ ਵਲ ਏ ਘੋੜੇ ਵਲ, ਆਮੋ ਸਾਹਮੀ ਦੌੜੇ।
ਨੇੜੇ ਦੇਖ ਆਵੰਦਾ ਗੁਰ ਜੀ, ਲਹ ਧਰਤੀ ਤੇ ਪੌੜੇ।
ਪੱਲੇ ਬੱਝੀ ਭੇਟ ਗਿਟੀ ਤੇ 'ਪੱਲਾ' ਨਾਲੇ ਢੱਠਾ।
ਚਰਨਾਂ ਤੇ ਪੈ ਸੁਧ ਭੁਲਾਈ, ਰੋ ਰੋ ਪਾਪ ਪਣੱਠਾ।

ਸਤਿਗੁਰ ਚੁੱਕ ਲਗਾਯਾ ਛਾਤੀ, ਪਜਾਰ ਦਿਤਾ ਤੇ ਕਹਿਆ।
'ਪੱਲਾ ਪੀਰ ਭਿਆ ਹੈ ਭਾਰਾ' ਮੁਕਤ ਪਦਾਰਥ ਲਹਿਆ।
'ਪੱਲੇ! ਭੁੱਖ ਲਗੀ ਹੈ ਸਾਨੂੰ, ਕਰ ਪ੍ਰਸਾਦ ਲਿਆਓ।
ਜੋ ਕੁੱਝ ਰੁੱਖਾ ਮਿੱਸਾ ਸਰਦਾ ਪੱਲੇ ਤਿਆਰ ਕਰਾਓ।'

ਪੱਲਾ ਘਰ ਨੂੰ ਤੁਰਿਆ ਪਜਾਰਾ ਨਾਲੇ ਜਗਤ ਗੁਸਾਈਂ।
ਜਾ ਕੇ ਅੰਮਾਂ ਪਜਾਰੀ ਤਾਈਂ, ਸਾਰੀ ਗੱਲ ਸੁਣਾਈ।
ਹਰਖ ਉਠੀ ਆ ਚਰਨ ਪਰਸਦੀ ਵਾਰੇ ਘੋਲੇ ਜਾਂਦੀ।
ਫਿਰ ਚੌਕੇ ਵਿਚ ਜਾਕੇ ਪਜਾਰੀ, ਰੋਟੀ ਆਪ ਪਕਾਂਦੀ।

ਟੂਮ ਇੱਕ ਸੀ ਗਹਿਣੇ ਰੱਖੀ, ਘਿਓ ਤੇ ਦਾਲ ਮੰਗਾਈ।
ਨਿਆਮਤ ਕਦੀ ਨ ਡਿੱਠੀ ਸੀਗੀ, ਅਜ ਚੌਕੇ ਵਿਚ ਆਈ।
ਜਦ ਭੋਜਨ ਸਭ ਤਿਆਰ ਹੋ ਗਿਆ, ਸੰਗਤ ਬੀ ਆ ਪਹੁੰਚੀ।
ਪੱਲੇ ਦੇ ਘਰ ਰੌਣਕ ਲੱਗੀ, ਸਤ ਸੰਗਤ ਦੀ ਸੌਚੀ।

ਇਸ ਵੇਲੇ ਗੁਰ ਮੋਢੇ ਉੱਤੋਂ ਚੱਦਰ ਦਿੱਤੀ ਲਾਹਕੇ।
'ਪੱਲੇ ਚਾਰ ਖਲੇਰੇ ਇਸਦੇ, ਹੇ ਪੱਲੇ ਘਰ ਬਹਕੇ।
ਪਾ ਦੇਵੋ ਪ੍ਰਸਾਦੇ ਉੱਤੇ, ਅਰਦਾਸਾ ਕਰ ਲੇਵੋ।
'ਫਿਰ ਵਰਤਾਇ ਸੰਗਤ ਨੂੰ ਦੇਵੋ, ਸਭ ਪ੍ਰਸੰਨ ਕਰੇਵੋ।

ਅਸੀ ਸਭਸ ਤੋਂ ਪਿੱਛੇ ਪਿਆਰੇ, ਭੋਜਨ ਹੈ ਅਜ ਖਾਣਾ।
ਜੋ ਕਹਿਆ ਹੈ ਕਰੋ ਹੁਣੇ ਹੀ, ਦੇਖ ਪ੍ਰਭੂ ਦਾ ਭਾਣਾ'।
ਲੋਕ ਪਿੰਡ ਦੇ ਬੀ ਸਭ ਆਏ, ਵਿੱਚ ਪੰਗਤਾਂ ਬੈਠੇ।
ਭੋਜਨ ਛਕਨ; ਹੋਣ ਪਰ ਚਕ੍ਰਿਤ, ਬਿਤਰ ਬਿਤਰ ਤਕ ਪੈਠੇ।

ਪੱਲਾ ਅਤ ਕੰਗਾਲ, ਕਿਥੋਂ ਹੈ ਭੋਜਨ ਐਨਾ ਆਯਾ।
ਕੀ ਵਰਤੀ ਹੈ ਕਲਾ ਪ੍ਰਭੂ ਦੀ, ਪਾਸਾ ਪਰਤ ਦਿਖਾਯਾ।
ਸੀ ਪੱਲੇ ਦਾ ਖਾਲੀ ਪੱਲਾ, ਭਰ ਗਏ ਚਾਰ ਪੱਲੇ !
ਪਲ੍ਹੂ ਫਿਰਿਆ ਪਲ ਵਿਚ ਸਾਰੇ, ਹੋਏ ਕੰਮ ਸਵੱਲੇ।

ਮਾਈ ਰਹੀ ਤੰਦੂਰੇ ਲਗੀ, ਪੂਰ ਲਾਇ ਫਿਰ ਜੜਦੀ।
ਪੂਰਾਂ ਪੂਰ ਖਾਂਵਦੇ ਜਾਂਦੇ, ਵਸਤ ਨ ਕੋਈ ਥੁੜਦੀ।
ਸਭ ਤੋਂ ਮਗਰੋਂ ਸ੍ਰੀ ਗੁਰੂ ਜੀ, ਰਸਨੀ ਅੰਨ ਲਗਾਯਾ।
ਛਕ ਕੇ ਹੋ ਪਰਸੰਨ ਗੁਰੂ ਜੀ, ਸੰਝ ਦੀਵਾਨ ਲਗਾਯਾ।

ਰਾਤ ਰਹੇ ਉਸ ਜਗਾ ਗੁਰ ਜੀ, ਫਿਰ ਦੂਏ ਦਿਨ ਠਹਰੇ।
ਸਤਿਸੰਗਤ ਪਰਵਾਹ ਚਲਾਯਾ, ਚਲਨ ਭਜਨ ਦੇ ਲਹਰੇ।
ਭਾਜ ਪਈ ਹੁਣ ਪਾਪਾਂ ਤਾਈ, ਉਠ ਉਸ ਪਿੰਡੋਂ ਨੱਸੇ।
ਬੇਮੁਖਤਾਈ ਲੜ ਖਿਸਕਾਈ, ਖਾ ਗਈ ਦਿਲ ਤੋਂ ਝੱਸੇ।

ਛਾਈ ਮੈਲ ਰਿਦੇ ਤੋਂ ਲੱਥੀ, ਆਤਮ ਲਿਸ਼ਕਨ ਲੱਗਾ।
ਸਰਵਰ ਪੂਜਾ ਧੌਂਕਲ ਝੂਠਾ, ਮਨ ਹੋ ਆਯਾ ਬੱਗਾ।
ਭਏ ਸਿੱਖ ਬਹੁ ਲੋਗ ਬੁਤਾਲੇ, ਗੁਰ ਜੀ ਰੋਗ ਗਵਾਏ।
ਪਾਪ ਪਰਵਾਹੋਂ ਧੂ ਕੇ ਕੱਢੇ ਕਾਹਰੀ ਦਾਰੂ ਲਾਏ।

ਫਿਰ ਹੁਣ ਕਰੀ ਤਿਆਰੀ ਗੁਰ ਜੀ, ਤਦ ਏ ਹੁਕਮ ਸੁਣਾਯਾ।
ਪਿੰਡ ਇਲਾਕਾ, ਸਾਰਾ ਹੈ ਏ, ਪੱਲੇ ਦੇ ਲੜ ਲਾਯਾ।
ਪਰ ਪੱਲਾ ਹੈ ਇਕ ਇੱਕਲਾ, ਕੱਲਾ ਹੈ ਅਤ ਭਾਰਾ।
ਵਜਾਹ ਕਰਨਾ ਹੈ ਇਸ ਦਾ ਪਹਿਲੋਂ, ਕੋਈ ਭਰੇ ਹੁੰਗਾਰਾ।

ਸਿੱਖ ਉੱਠ ਇਕ ਚਰਨੀ ਢੱਠਾ, ਅਰਜ਼ ਕਰਾਂ ਹਾਂ ਸਾਈ।
ਵਰ ਪ੍ਰਾਪਤ ਕੰਨਜਾਂ ਹੈ ਮੇਰੀ, ਦੇਵੋ ਇਸ ਲੜ ਲਾਈ।
ਭਏ ਪ੍ਰਸੰਨ ਜਗਤ ਦੇ ਸੁਆਮੀ, ਓਥੇ ਕਾਜ ਕਰਾਯਾ।
ਫਿਰ ਪ੍ਰਚਾਰ ਤੇ ਸੇਵਾ ਸੰਦਾ, ਉਸ ਹਥ ਕੰਮ ਫੜਾਯਾ।

ਜਿਸ ਜਾਗਾ ਪੱਲਾ ਸੀ ਮਿਲਿਆ ਬੋਹੜ ਰਿਹਾ ਨਿਸ਼ਾਨੀ।
ਪਿੰਡ ਸਭੀ ਸਿੱਖਾਂ ਦਾ ਹੋਯਾ, ਪੱਲੇ ਵੰਸ ਵਧਾਨੀ।
ਹੁਣ ਓਥੇ ਗੁਰਦੁਆਰਾ ਬਣਿਆਂ, ਸੁੰਦਰ ਰੌਣਕ ਵਾਰਾ।
ਹੈ ਸਰਦਾਰ ਸਿੱਖਾਂ ਨੇ ਗੱਫਾ ਦੇ ਕੇ ਕੰਮ ਸੁਆਰਾ।

ਪਿੰਡ ਬਕਾਲੇ ਤੋਂ ਏਹ ਥਾਂ ਹੈ, ਚਾਰ ਕੁ ਕੋਹ ਅਗਾਰੇ।
ਬਜਾਸ ਸਟੇਸ਼ਨ ਤੋਂ ਕੁਛ ਕੋਹਾਂ, ਬਾਕਾਲਾ ਦਰ ਸਾਰੇ।
ਪਜਾਰੇ ਪਾਠਕ ! ਸਰਧਾ ਧਾਰੋ, ਗੁਰ ਸੰਗ ਲੋਅ ਲਗਾਓ।
ਜਨਮ ਮਰਨ ਭਵ ਬਾਂਧਾ ਕੱਟੋ, ਦੂਜੀ ਵੇਰ ਨਾ ਆਓ।



## ੭

# ਪ੍ਰਸੰਗ ਭਾਈ ਸਾਈਆਂ

ਸੁੱਕ ਗਏ ਅਸਮਾਨ ਦੇ ਸਭ ਸੋਮੇਂ, ਪੱਥਰ ਚਿਤ ਦੇ ਨੈਣ ਜਿਉਂ ਸੁੱਕਦੇ ਨੀ।
ਕਣੀ ਇਕ ਨਾ ਬਣੀ ਤੇ ਪਈ ਧਰਤੀ, ਪਾਣੀ ਧਰਾ ਦੇ ਹੇਠ ਹੋ ਲੁੱਕਦੇ ਨੀ।
ਔੜ ਐਕੁਰਾਂ ਦੇਸ ਨੂੰ ਚੌੜ ਕੀਤਾ, ਪੱਠਾ ਘਾਹ ਪਾਣੀ ਸਭ ਮੁੱਕਦੇ ਨੀ।
ਐਪਰ ਨੈਣ ਫੁਹਾਰਿਆਂ ਵਾਂਙ ਜਾਰੀ, ਭੁੱਖ ਮਾਰਿਆਂ ਦੇ ਨਾਹੀਂ ਰੁੱਕਦੇ ਨੀ।

ਕਈ ਜੱਗ ਹੋਏ ਕਈ ਹੋਮ ਕੀਤੇ, ਵਾਹਵਾ ਵੱਧ ਤੋਂ ਵਧਵੀਆਂ ਲਾਈਆਂ ਨੀ।
ਪੜ੍ਹ ਲਈਆਂ ਨਿਮਾਜ਼ਾਂ ਦਰੂਦ ਬਾਹਲੇ, ਕੋਈ ਮੀਂਹ ਨੂੰ ਮੋੜ ਨ ਲਿਆਈਆਂ ਨੀ।
ਲੋਕਾਂ ਹਾਵਿਆਂ ਮਿੰਨਤਾਂ ਨਾਲ ਰੋ ਰੋ, ਸਾਂਈ ਅੱਗੇ ਦੁਹਾਈਆਂ ਪਾਈਆਂ ਨੀ।
ਸੌਕਾ ਪਿਆ ਸੀ ਕਿਤੋਂ ਦਾ ਕਟਕ ਵਾਲਾ, ਕਣੀਆਂ ਕਿਵੇਂ ਅਕਾਸੋਂ ਨ ਆਈਆਂ ਨੀ।

ਛੇਵੇਂ ਗੁਰਾਂ ਦਾ ਸਿੱਖ ਸੀ ਇਕ ਪੂਰਾ, 'ਸਾਈਆਂ' ਓਸਨੂੰ ਆਖਦੇ ਲੋਕ ਸਾਰੇ।
ਰਹਿੰਦਾ ਵਿਚ ਉਜਾੜ ਸੀ ਨਾਮ ਜਪਦਾ, ਕਹਿੰਦਾ ਸਚ, ਨਾ ਵਰਾਂ ਦੇ ਦੇਇ ਲਾਰੇ।
ਲੋਕੀ ਹਾਰਕੇ ਓਸਦੇ ਪਾਸ ਆਏ, ਕਹਿੰਦੇ ਮੁੱਕ ਗਏ ਅਸਾਂ ਦੇ ਸੱਭ ਚਾਰੇ।
ਕਰੋ ਤੁਸੀ ਅਰਦਾਸ, ਜੇ ਮਿਹਰ ਹੋਵੇ 'ਬੇੜੀ ਡੁੱਬਦੀ ਨੂੰ ਗੁਰੂ ਆਪ ਤਾਰੇ'।

ਮੂੰਹੋਂ ਕੁੱਝ ਨ ਬੋਲਦੇ ਚੁੱਪ ਹੋਏ, ਕਦੇ ਵੱਲ ਅਸਮਾਨ ਦੇ ਤੱਕਦੇ ਨੀ।
ਕਦੀ ਹੱਥ ਅਪਨੇ ਕਦੇ ਪੈਰ ਅਪਨੇ, ਕਦੀ ਮੀਟ ਅੱਖੀਂ, ਖੋਲ੍ਹ ਝੱਕਦੇ ਨੀ।
ਫੇਰ ਉੱਠਕੇ ਤੁਰਤ ਤੁਰੰਤ ਹੋਏ, ਲੋਕੀ ਵੇਖਦੇ ਸਮਝਣੋਂ ਥੱਕਦੇ ਨੀ।
ਤੁਰਦੇ ਗਏ, ਨਾ ਪਰਤਕੇ ਤੱਕਿਆ ਨੇ, ਲੋਕੀ ਮੋੜਨੋਂ ਹੋੜਨੋਂ ਜੱਕਦੇ ਨੀ।

ਰਾਤ ਕਹਰ ਤੇ ਕਟਕ ਦੀ ਤਪਤ ਵੁਤਰੀ, ਪੰਛੀ ਪਸੂ ਮਨੁੱਖ ਬੀ ਅੱਕ ਹਾਰੇ।
ਸਾਰੇ ਸੋਚਦੇ ਰੱਖਦਾ ਕੌਣ ਕੋਈ, ਸਿਰਜਨਹਾਰ ਜਦ ਸ੍ਰਿਸ਼ਟ ਨੂੰ ਆਪ ਮਾਰੇ।
ਕਰਮ ਆਪਣੇ ਕੋਈ ਨਾ ਫੋਲਦਾ ਏ, ਖੋਲ੍ਹ ਦੇਖਦਾ ਨਹੀਂ ਜੋ ਚਾਇ ਭਾਰੇ।
ਵਜਾਕੁਲ ਕਰਮ ਕਰਦੇ ਸੁਰਤ ਫੇਰ ਖਾਂਦੀ, ਤਦੋਂ ਸੱਚ ਜੇ ਕਹੋ ਤਾਂ ਡੰਗ ਮਾਰੇ।

ਜਦੋਂ ਹੋਈ ਝਲਾਂਗ ਤੇ ਸੂਰ ਚੜ੍ਹਿਆ, ਬਾਰਾਂ ਭੱਠ ਤਪਿਆਏ ਅਸਮਾਨ ਨੀਲਾ।
ਕਿਰਨਾਂ ਤੱਤੀਆਂ ਤੀਰਾਂ ਦੇ ਵਾਂਗ ਵਿੰਨ੍ਹਣ, ਹੋਇਆ ਧਰਤ ਅਕਾਸ਼ ਤਪ ਤੇਜ ਪੀਲਾ।
ਭੁੱਖੇ ਲੈਣ ਡਾਬੂ ਤੇਹੋਂ ਤੜਫ ਮੱਛੀ, ਵਾਉ ਬੰਦ ਨ ਹਿੱਲਦਾ ਕਿਤੇ ਤੀਲਾ।
ਆਸਾ ਛੱਡ ਹੁਣ ਮੌਤ ਦੀ ਤਾਂਘ ਲੱਗੀ, ਸਿੱਧਾ ਪਿਆ ਨ ਕੋਈ ਬੀ ਹਾਲ ਹੀਲਾ।

ਜਦੋਂ ਆਸ ਦਾ ਲੱਕ ਸੀ ਟੁੱਟ ਚੁੱਕਾ, ਦੇਖੋ ਰੰਗ ਅਸਮਾਨ ਕੀ ਵਰਤਦਾ ਏ।
ਨੀਲਾ ਹੋਇ ਚਿੱਟਾ ਫੇਰ ਭੂਸਲਾ ਹੋ, ਕਾਲੀ ਘਟਾ ਦਾ ਰੰਗ ਫਿਰ ਪਰਤਦਾ ਏ।
ਬਿਜਲੀ ਖੇਡਦੀ ਘਟਾ ਦੀ ਗੋਦ ਅੰਦਰ, ਝੱਖੜ ਨਾਲ ਆਯਾ ਘੱਟਾ ਅਰਸ਼ ਦਾ ਏ।
ਛਹਿਬਰ ਲਾਇਕੇ ਮੀਂਹ ਨੇ ਧਾਰ ਬੱਧੀ ਮੋਹਲੇ ਧਾਰ ਹੋਕੇ ਪਾਣੀ ਵਰਸਦਾ ਏ।

ਲੋਕੀ ਆਖਦੇ 'ਸਾਈਏਂ' ਕਰੀ ਕਿਰਪਾ, ਉਠ ਗਿਆ ਓਹ ਗੁਰਾਂ ਦੇ ਧਾਮ ਨੂੰ ਹੈ।
ਜਾਕੇ ਕਰੀ ਫਰਜਾਦ ਦੁਖਜਾਰਿਆਂ ਦੀ ਰੱਖ ਲਿਆ ਉਨ ਬਿਰਦ ਤੇ ਮਾਨ ਨੂੰ ਹੈ।
ਪਾਪੀ ਅਸੀ ਹਾਂ ਸਦਾ ਤੋਂ ਭੁੱਲਦੇ ਹਾਂ, ਧੰਨਤਾ ਪ੍ਰਭੂ ਦੇ ਸੱਚ ਦੇ ਨਾਮ ਨੂੰ ਹੈ।
ਸਾਈਏਂ ਸੰਤ ਦੀ ਕਰਨੀ ਹੈ ਅੱਤ ਪੂਰੀ, ਮੌਜ ਜਿਦ੍ਹੀ ਸਭ ਦੇਸ ਤੇ ਗ੍ਰਾਮ ਨੂੰ ਹੈ।

ਮੀਂਹ ਵੱਸਿਆ, ਦੇਸ ਬੀ ਵੱਸ ਪਿਆ, ਸਾਈਆਂ ਫੇਰ ਕਿਤੋਂ ਪਰਤ ਆਂਵਦਾ ਏ।
ਲੋਕਾਂ ਦੇਖ ਕੇ ਦੰਡ ਪ੍ਰਣਾਮ ਕੀਤੀ, ਹਰ ਕੁਈ ਓਸ ਤੋਂ ਘੁਮਿਆਂ ਜਾਂਵਦਾ ਏ।
ਕਿਸੇ ਆਖਿਆ ਭਾਂਡੇ ਹੋ ਤੁਸੀ ਪੂਰੇ, ਦਿੱਤਾ ਤੁਸਾਂ ਦਾ ਦਿੱਤਾ ਨਾ ਜਾਂਵਦਾ ਏ।
ਤੁਹਾਡੀ ਮੰਨ ਅਰਜ਼ੀ ਸਾਈਂ ਤੁੱਠ ਪਿਆ, ਕਰੇ ਸੰਤ ਕਹਿਆ ਜਾਂ ਜੋ ਭਾਂਵਦਾ ਏ।

ਰੋ ਕੇ ਆਖਦਾ ਸਾਈਆਂ ਗੱਲ ਝੂਠ ਮੈਂ ਨਾ ਸਾਈਂ ਰਜ਼ਾ ਉਲਟਾਇ ਸਕਿਆ।
ਮੀਂਹ ਬੰਦ ਹੁੰਦੇ ਕਾਰਨ ਪਾਪੀਆਂ ਦੇ, ਪਾਪੀ ਵਡੇ ਦੇ ਲਈ ਚੌਫੇਰ ਤਕਿਆ।
ਅੰਤ ਦੇਖਿਆ ਵੱਡਾ ਹਾਂ ਆਪ ਪਾਪੀ, ਮੈਂਡੇ ਕਾਰਣੇ ਜਾਣਿਆਂ ਮੀਂਹ ਜਕਿਆ।
ਤਦੋਂ ਉੱਠ ਤੁਰਿਆ, ਕਿਵੇਂ ਮੀਂਹ ਵੱਸੇ, ਮੇਰੇ ਕਾਰਣੇ ਵਿਚ ਅਸਮਾਨ ਡਕਿਆ।

ਜਦੋਂ ਦੂਰ ਹੋਯਾ, ਭਾਰ ਤਦੋਂ ਟਲਿਆ, ਤਦੋਂ ਅਮਰ ਤੋਂ ਉਮਡੀਆਂ ਘਟਾਂ ਆਈਆਂ।
ਬਰਖਾ ਵੱਸੀਆਂ ਪਾੜਕੇ ਕੜਾਂ ਤਾਈਂ, ਧੰਨ ਧੰਨ ਦਤਾਰ ਹੈ ਓਹ ਸਾਈਆਂ।
ਪਲਕੀਂ ਜਿਨ੍ਹੇਂ ਨਿਹਾਲ ਸੰਸਾਰ ਕੀਤਾ, ਰੁੜ੍ਹੀਆਂ ਬੇੜੀਆਂ ਓਸਨੇ ਪਾਰ ਲਾਈਆਂ।
ਮੈਨੂੰ ਬਖਸ਼ਣਾ, ਮੈਂਡੜੇ ਪਾਪ ਕਾਰਨ, ਤੁਹਾਡੇ ਸਿਰਾਂ ਤੇ ਸਨ ਬਲਾ ਆਈਆਂ।

ਦੇਖੋ ਨਿੰਮ੍ਰਤਾ ਸਿੱਖ ਦੀ ਆਪ ਵਾਰਨ, ਚੀਨਣ ਆਪ ਨੂੰ ਕਿਸ ਤਰਾਂ ਹੋਸ਼ ਵਾਲੇ।
ਦੋਸ਼ ਦੇਵਣਾ ਕਿਸੇ ਨੂੰ ਆਪ ਬਣਦੇ, ਪਾਪੀ ਬੁਰੇ ਤੇ ਸਦਾ ਹੀ ਦੋਸ਼ ਵਾਲੇ।
ਸਦਾ ਰਹਣ ਨੀਵੇਂ ਕਰਦੇ ਕੰਮ ਪੂਰੇ, ਮੁਖੋਂ ਵਾਕ ਨ ਆਖਦੇ ਜੋਸ਼ ਵਾਲੇ।
ਉੱਤੋਂ ਰਹਿਣ ਕੰਗਾਲ ਤੇ ਕੀਰ ਮਾੜੇ, ਵਿੱਚੋਂ ਧਨੀ ਉਦਾਰ ਹਨ ਕੋਸ਼ ਵਾਲੇ।



## ੮

# ਪ੍ਰਸੰਗ ਭਾਈ ਜੇਠਾ

ਇਕ ਧਾੜਵੀ ਚੱਲਿਆ ਬਾਟ ਮਾਰਨ, ਲੁੱਟਣ ਖੋਹਣ ਤੇ ਕਤਲ ਕਰਾਵਨੇ ਨੂੰ।
ਪਿੰਡੋਂ ਉੱਠਦਾ ਦੇਵੀ ਦੇ ਦੁਆਰ ਵੜਿਆ, ਸੁਖਦਾ ਸੁੱਖਣਾ ਕੰਮ ਸੁਆਰਨੇ ਨੂੰ।
ਜੇਕਰ ਮਾਲਮਾਰਾਂ ਗੱਬਰ ਬਹੁਤ ਭਾਰਾ ਮਾਤਾ ! ਦਿਆਂ ਸੋਨਾ ਕਲਸ ਚਾੜ੍ਹਨੇ ਨੂੰ।
ਰਹਾਂ ਸਦਾ ਗੁਲਾਮ ਦੁਆਰ ਦਾ ਮੈਂ 'ਦਿਆਂ ਬਕਰੇ ਜੀ ਤੈਂ ਠਾਰਨੇ ਨੂੰ'।

ਮੱਥਾ ਟੇਕ ਕੇ ਚੱਲਿਆ ਬਾਹਰ ਪਿੰਡੋਂ, ਦੁਆਰਾ ਸ਼ਿਵਾ ਦਾ ਦਿੱਸਿਆ ਦਮਕ ਵਾਲਾ।
ਭੱਜ ਗਿਆ ਅੰਦਰ 'ਕਹਿੰਦਾ ਸਦਾ ਸ਼ਿਵ ਜੀ, ਤੇਰਾ ਸਦਾ ਹੀ ਬੰਬ ਤੇ ਬੋਲ ਬਾਲਾ।
'ਅੱਜ ਲੁੱਟ ਮਾਰਾਂ ਗੱਬਰ ਮਿਲੇ ਸਾਮੀ, ਚਿੱਟਾ ਕਰਾਂ ਏਹ ਆਪ ਦਾ ਆਨ ਦੁਆਲਾ'।
ਮੱਥਾ ਟੇਕ ਕੇ ਚੱਲ ਪਿਆ ਮਾਰ ਛਾਲਾਂ, ਦੂਰ ਲੰਘਿਆ, ਵੇਖਿਆ ਇੱਕ ਟਿੱਲਾ।

ਸਾਈਂ ਲੋਕ ਇਕ ਮਗਨ ਸੀ ਬੈਠ ਰਹਿਆ, ਚਿਹਰਾ ਲਿਸ਼ਕਿਆ ਲਿਸ਼ਕਦਾ ਜਿਵੇਂ ਤਿੱਲਾ।
ਅੱਖਾਂ ਬੰਦ ਅਡੋਲ ਸਮਾਧ ਲੱਗੀ, ਦਾੜ੍ਹਾ ਅਰਸ਼ ਦੇ ਨੂਰ ਦਾ ਸਿਲਮ ਸਿਲਾ।
ਭੱਖ ਲੱਥਦੀ ਕੀਤਿਆਂ ਦਰਸ਼ਨਾਂ ਦੇ, ਏਸ ਧਾੜਵੀ ਦਾ ਹੋਯਾ ਰਿਦਾ ਢਿੱਲਾ।

ਐਪਰ ਖਿੱਚ ਕੁਕਰਮ ਦੀ ਸੀਗ ਭਾਰੀ, ਕੰਹਦਾ 'ਸੰਤ ਪੂਰੇ ਮੇਰੀ ਆਸ ਪੂਰੀ।
'ਚਾੜ੍ਹੀਂ ਢਹੇ ਮੇਰੇ ਕੋਈ ਧਨੀ ਭਾਰਾ, ਤੈਨੂੰ ਆ ਖੁਆਲਸਾਂ ਕੁੱਟ ਚੂਰੀ।
'ਹਿਕੇ ਕਹੇਂ ਤਾਂ ਦਿਆਂਗਾ ਗਊ ਲਾਖੀ, ਜੇਕਰ ਕਹੇਂ ਤਾਂ ਦਿਆਂਗਾ ਮੱਝ ਬੂਰੀ।
'ਨਹੀਂ ਨਹੀਂ ਜੋ ਲਿਆਵਾਂਗਾ ਲੁੱਟਕੇ ਮੈਂ ਵੰਡ ਦਿਆਂਗਾ ਆਪ ਨੂੰ ਅੱਧ ਮੂੜੀ।

ਸੰਤ ਮਗਨ ਸੀਗੇ ਅਪਨੇ ਧਜਾਨ ਅੰਦਰ, ਸੁਣਿਆਂ ਕੁਛ ਨਾ ਨੈਨ ਬੀ ਨਾਹ ਖੋਲ੍ਹੇ।
ਸੁੱਖਾਂ ਸੁੱਖ ਕੇ ਸੁੱਖਣਾ ਦੇਣ ਵਾਲਾ ਮੱਥਾ ਟੇਕ ਕੇ ਨੱਸਿਆ ਧਨੀ ਟੋਲੇ।
ਦੂਰ ਗਏ ਨੂੰ ਇਕ ਸ਼ਿਕਾਰ ਲੱਧਾ, ਪੈਸਾ ਬਹੁਤ, ਅਬੱਲ ਤੇ ਅੱਤ ਭੋਲੇ।
ਝੁੰਡ ਨਾਰੀਆਂ ਦਾ ਭਰੀਆਂ ਨਾਲ ਗਹਣੇ, ਹਰਨਾਂ ਵਾਂਗ ਜਾਂਦਾ ਰੱਖੀ ਕਦਮ ਛੋਹਲੇ।

ਪਿਆ ਲਲਕ ਕੇ ਜਾ ਬਘਿਆੜ ਪਾਪੀ, ਧੂਹ ਮਜਾਨ ਤੋਂ ਉਨ੍ਹਾਂ ਡਰਾਂਵਦਾ ਏ।
ਖੁਸ਼ੀ ਕਤਲ ਕੀਤੀ, ਚਿੰਤਾ ਸਿਰੇ ਪਟਕੀ, ਨਾਲ ਸੈਹਮ ਕਲੇਜੜਾ ਖਾਂਵਦਾ ਏ।
ਦਬਕੇ ਬੈਠ ਗਈਆਂ, ਦੋਵੇਂ ਹੱਥ ਜੋੜਨ, ਆਖਣ ਲਵੋ ਜੋ ਤੁਸਾਂ ਨੂੰ ਭਾਂਵਦਾ ਏ।
ਬਾਲ ਛੇੜਨੇ ਨਾ ਧਰਮ ਤੱਕਣਾ ਨਾ, ਤੈਨੂੰ ਵਾਸਤਾ, ਕਹਰ ਕਮਾਂਵਦਾ ਏ।

ਚੰਦਰ ਲਾਹ ਵਿਛਾਇਕੇ ਆਖਦਾ ਓਹ, 'ਗਹਿਣਾ ਲਾਹਕੇ ਢੇਰ ਕਰਾ ਦੇਵੋ।
'ਜੋ ਕੁਝ ਨਕਦ ਹੈ ਤੁਸਾਂ ਦੇ ਅੱਜ ਪੱਲੇ, 'ਏਥੇ ਰੱਖਕੇ ਅਪਣਾ ਰਾਹ ਲੇਵੋ।
ਧੜੇ ਧਰਮ ਦੀ ਨਹੀਂ ਹੈ ਲੋੜ ਮੈਨੂੰ, 'ਬਾਲਾਂ ਕੋਲ ਰੱਖੋ, ਪਿਆਰ ਦੇਇ ਸੇਵੋ।
'ਜੇਕਰ ਕਰੋਗੇ ਹੁੱਤ ਯਾ ਕੁਝ ਆਕੜ, ਧੌਣ ਆਪਣੀ ਆਪਣੇ ਪੈਰ ਦੇਵੋ।'

ਜਿੱਕੁਰ ਚਾੜ੍ਹੀਏ ਸੁਖਦਾ ਕਿਸੇ ਦੁਆਰੇ ਤਿਵੇਂ ਚਾਦਰੇ ਤੇ ਸਭਨਾਂ ਆਨ ਚਾਹੜੇ।
ਗਹਿਣੇ ਸੋਨਿਓਂ, ਚਾਂਦੀਓਂ, ਜੜਤ ਵਾਲੇ, ਘੂਰੀ ਵੱਟ ਤਕਦਾ ਪਾਪੀ ਵਾਂਗ ਪਾਹੜੇ।
ਜਦੋਂ ਮੁੱਕ ਚੁੱਕੇ ਗਹਿਣੇ ਸਭਸ ਸੰਦੇ, ਖਾਲੀ ਹੋਣ ਲਗੇ ਬੋਝੇ ਫੇਰ ਗਾਹੜੇ।
ਲੱਕੋਂ ਵਾਂਸਲੀ ਸੀਗ ਜੋ ਪਾਸ ਕੋਈ, ਉਹ ਬੀ ਖੁਲ੍ਹਕੇ ਪਈ ਬਘਿਆੜ ਦਾਹੜੇ।

ਫੇਰ ਆਖਦਾ 'ਕੱਪੜੇ ਸੋਹਿਣੇ ਏ, ਰੇਸ਼ਮ ਪੱਟ ਕਨਾਰੀਆਂ ਜੜਤਵਾਲੇ।
ਕਰੋ ਆਪ ਢੇਰੀ ਏਸ ਚਾਦਰੇ ਤੇ, 'ਨਹੀਂ ਤੇ ਕਰਾਂਗਾ ਤੁਸਾਂ ਦੇ ਬੁਰੇ ਹਾਲੇ'।
ਪਾਪਾ ਵਾਸਤੇ ਰੋਂਦੀਆਂ ਫਾਥੀਆਂ ਓ, ਪਾਪੀ ਛੱਡ ਏ ਅੱਤ ਦੇ ਬੁਰੇ ਚਾਲੇ।
ਕਰ ਨਾ ਨੰਗੀਆਂ ਅਸਾਨੂੰ, ਰੱਬ ਤੇਰਾ ਪੜਦਾ ਕੱਜਿਆ ਰੱਖਸੀ ਸਦਾ ਪਾਲੇ।

ਧੂਕੇ ਖੜਗ ਓ ਲਲਕਿਆ ਘੋਰ ਪਾਪੀ, ਇਕ ਦੌਂਹ ਨੂੰ ਵਾਹਕੇ ਫਟ ਲਾਏ।
ਬਾਕੀ ਵਿਲਕੀਆਂ ਮੋੜ ਤੂੰ ਹੱਥ ਪਿਛੇ, ਤੈਨੂੰ ਦੇਂਦੀਆਂ ਹਾਂ ਜੋ ਕੁਛ ਤੁੱਧ ਭਾਏ।
ਇਕ ਇਕ ਨਾਰ ਜਾ ਓਹਲੜੇ ਝਾੜੀਆਂ ਦੇ, ਲਾਹੇ ਕਪੜੇ ਅਤੇ ਵਗਾਹ ਪਾਏ।
ਚੁਕ ਚੁਕ ਓਸ ਨੇ ਕਰੇ ਸੇ ਸਭ ਕੱਠੇ, ਪੰਡ ਬੰਨ੍ਹਕੇ ਘਰਾਂ ਨੂੰ ਗਿਆ ਧਾਏ।

ਓਹਲੇ ਝਾੜੀਆਂ ਦੇ ਸਹੇ ਵਾਂਗ ਦਬਕੀ, ਬੋਟ ਬੈਠੀਆਂ ਨਾਰੀਆਂ ਦੁੱਖ ਭਰੀਆਂ।
ਮਰਦ ਮਗਰ ਸਨ ਆਵਦੇ ਗਏ ਕਿਥੇ, ਅਜੇ ਤੱਕ ਨਾ ਬਾਹੁੜੇ, ਬਹੁਤ ਡਰੀਆਂ।
ਕਿਤੇ ਮਾਰਿਆ ਉਨ੍ਹਾਂ ਨੂੰ ਰਾਹ ਮਾਰਾਂ, ਮੋਏ ਓਹ ਤਾਂ ਅਸੀ ਬਿਨ ਮੌਤ ਮਰੀਆਂ।
ਕਿਵੇਂ ਉੱਠੀਏ ਭਾਲੀਏ, ਨੰਗੀਆਂ ਹਾਂ, ਰੜੇ ਡੁੱਬੀਆਂ, ਗਿਮ ਨੂੰ ਕਿਵੇਂ ਤਰੀਆਂ।

ਉੱਚੀ ਰੋਂਦੀਆਂ ਮਾਰਕੇ ਅੱਤ ਕੂਕਾਂ, ਕਿਤੇ ਕਿਸੇ ਦੇ ਪਵੇ ਬਲੇਲ ਜਾਈ।
ਕੋਈ ਆਇਕੇ ਬਾਹੁੜੀ ਕਰੇ ਸਾਡੀ ਏਸ ਹਾਲ ਤੋਂ ਅਸਾਂ ਨੂੰ ਪਾਰ ਪਾਈ।
ਸਾਡੇ ਮਰਦ ਹੀ ਸੁਣਨ ਜੇ ਵਾਜ ਕਿਧਰੇ, ਪਹੁੰਚਣ ਆਣਕੇ ਮਾਰਕੇ ਕਰੀ ਧਾਈ।
ਹੋਰ ਕੁੱਛ ਨਾ ਆਹੁੜੇ ਨਿਰਬਲਾਂ ਨੂੰ, ਜ਼ਾਰੋ ਜ਼ਾਰ ਰੋਵਣ ਉੱਚੀ ਮਾਰ ਢਾਹੀਂ।

ਸੁਣਦਾ ਕੌਣ? ਇਸ ਧਾੜਵੀ ਬੁਰੇ ਪਾਪੀ, ਪਹਿਲੇ ਉਨ੍ਹਾਂ ਨੂੰ ਔਝੜੇ ਪਾਇਆ ਸੀ।
ਰਸਤਾ ਹੋਰ ਸੀ ਹੋਰ ਹੀ ਦੱਸਿਆਇਨ, ਸਿੱਧੇ ਰਸਤਿਓਂ ਉਨ੍ਹਾਂ ਖੁੰਝਾਇਆ ਸੀ।
ਤਦੇ ਸਮਾਂ ਸੀ ਲੱਝਿਆ ਲੁੱਟਣੇ ਦਾ, ਕਹਿਰ ਸਿਰੇ ਜ਼ਨਾਨੀਆਂ ਢਾਇਆ ਸੀ।
ਗੱਬਰ ਮਾਰਕੇ ਸਹਿਜ ਹੀ ਘਰੇ ਮੁੜਿਆ, ਦੇਣ ਸੁੱਖਣਾ ਖੁਸ਼ੀ ਹੁਣ ਧਾਇਆ ਸੀ।

ਪਹਿਲੇ ਅੱਪੜਿਆ ਜਾਇਕੇ ਪਾਸ ਟਿੱਲੇ, ਲੱਗਾ ਕਰਨ ਬਖਰੇ ਮਾਲ ਲੁੱਟ ਦੇ ਓ।
ਕਰਕੇ ਜਾਚ ਦੇ ਨਾਲ ਦੋ ਅੱਧ ਪੂਰੇ, ਅੱਧ ਆਪਣਾ ਬੰਨ੍ਹਦਾ ਪੁੱਟਦੇ ਓ।
ਦੂਜੇ ਅੱਧ ਨੂੰ ਚੱਕ ਕੇ ਨਾਲ ਸਰਧਾ, ਸੰਤ ਅਗੜੇ ਜਾਇਕੇ ਸੁੱਟ ਦੇ ਓ।
ਸੁਣਕੇ ਖੜਕ ਓ ਬਹੁਤ ਉਦਾਸ ਹੋਏ, ਛੇਤੀ ਨਾਲ ਅੱਖਾਂ ਤਾਈਂ ਪੁੱਟਦੇ ਓ।

ਲਾਲ ਨੈਣ ਕਰਕੇ ਕਹਿੰਦੇ ਕੌਣ ਤੂੰ ਹੈਂ, ਕੀਹ ਸੱਟਿਆ ਪਾਸ ਤੂੰ ਫੱਕਰਾਂ ਦੇ।
ਸਾਡੇ ਰੰਗ ਵਿਚ ਆਣ ਕੇ ਭੰਗ ਪਾਯਾ, ਤੇਰੇ ਤੌਰ ਦਿੱਸਣ ਸਾਨੂੰ ਮੱਕਰਾਂ ਦੇ।
ਸੱਚ ਆਖਦੇ ਹੋ ਨਹੀਂ ਤਾਂ ਹੋਇ ਔਖਾ, ਮਰੇਂ ਬਾਓਲਾ ਹੋ ਮਾਰੇ ਟੱਕਰਾਂ ਦੇ।
ਸੁਣਦੇ ਸਾਰ ਘਬਰਾਇਆ, ਕੰਬਿਆ ਓ, ਤੌਰ ਹੋਰ ਹੋਏ ਮਾਰੇ ਚੱਕਰਾਂ ਦੇ।

ਕੈਸਾ ਰੋਅਬ ਛਾਯਾ ਜਬਹਾ ਕਿਹਾ ਪੈਂਦਾ, ਚੋਰ ਭੁੱਲਿਆ ਸੱਟੀਆਂ ਪੱਟੀਆਂ ਨੂੰ।
ਉਸਦੇ ਅੰਦਰੇ ਖੌਫ ਨੇ ਕਹਿਰ ਪਾਯਾ, ਰੋਂਦਾ ਪਾਪ ਭਰੀਆਂ ਏਨ੍ਹਾਂ ਖੱਟੀਆਂ ਨੂੰ।
ਕਹਰਵਾਨ ਹੋਏ ਸੰਤ ਫੇਰ ਕਹਿੰਦੇ, ਛੇਤੀ ਦੱਸ ਕਾਰਣ ਚੁੱਪਾਂ ਵੱਟੀਆਂ ਨੂੰ।
ਅਸਾਂ ਨਹੀਂ ਸਹਾਰਨਾ ਹੋਰ ਪਲ ਭਰ, ਚੌੜ ਹੋਰ ਕਰਸਾਂ, ਚੌੜ ਤ੍ਰੁੱਟੀਆਂ ਨੂੰ।

ਭਜਨ ਜ਼ੋਰ ਤੇ ਨਾਮ ਦਾ ਰੋਅਬ ਛਾਯਾ, ਪਾਪੀ ਕੰਬ ਕੇ ਹੋਰ ਦਾ ਹੋਰ ਹੋਯਾ।
ਕਹਿੰਦਾ ਗਿਆ ਸਾਂ ਲੁੱਟਣੇ ਅੱਜ ਏਥੋਂ, ਗਿਆ ਸੁਖਣਾ ਦਾ ਸਾਂ ਮੈਂ ਸੁਖ ਢੋਆ।
ਜੋ ਕੁਛ ਲੁੱਟਸਾਂ ਆਪਨੂੰ ਅੱਧ ਦੇਸਾਂ, ਦੇਣ ਸੁੱਖਣਾ ਖਲਾ ਹਾਂ ਆਨ ਹੋਆ।
ਮੈਨੂੰ ਬਖਸ਼ ਕੇ ਭੇਟ ਕਬੂਲ ਕਰਨੀ, ਆਖੋ ਜੋ ਸੋ ਕਰਾਂ, ਬਿਨ ਮੌਤ ਮੋਆ।

ਨੈਣ ਰੱਤ ਦੇ ਰੱਤ ਪਲੱਟ ਖੂਨੀ, ਲਾਲੋ ਲਾਲ ਹੋਏ, ਕਹਿਰ ਵਰਸਦਾ ਏ।
ਕਾਂਬਾ ਛਿੜ ਪਿਆ ਧਾੜਵੀ ਦੁਸ਼ਟ ਤਾਈਂ, ਬੈਂਤ ਵਾਂਙ ਕੰਬੇ, ਤਰਸ ਤਰਸਦਾ ਏ।
ਪਾ ਕੇ ਵਾਸਤਾ ਆਖਦਾ ਹੁਕਮ ਹੋਵੇ, ਸੋਈ ਕਰਾਂ, ਜੇ ਕਹਿਰ ਨਾ ਗਰਸਦਾ ਏ।
ਮੇਰੇ ਤਾਂਣ ਤੇ ਮਾਣ ਸਭ ਭੱਜ ਚੁੱਕੇ, ਕੈਦੀ ਹੁਕਮ ਦਾ, ਚਰਨ ਜੇ ਪਰਸਦਾ ਏ।

'ਸੁਣ' ਆਖਦੇ ਨੈਨ ਗੁਲਨਾਰ ਕਰਕੇ, 'ਚੱਕ ਸੱਭ ਜੋ ਲੁੱਟ ਲਿਆਇਆ ਹੈਂ।
'ਨੱਸ ਜਾਹ ਜ਼ਨਾਨੀਆਂ ਪਾਸ ਪਾਪੀ, 'ਮੋੜ ਦੇਹ ਜੋ ਖੱਸਕੇ ਪਾਇਆ ਤੈਂ।
'ਸੀਸ ਰੱਖ ਚਰਨੀ ਉਨ੍ਹਾਂ ਨਾਰੀਆਂ ਦੇ, ਆਖ ਬਖਸ਼ ਦੇਵੋ ਸ਼ਰਨ ਆਇਆ ਮੈਂ।
'ਔਝੜ ਘੱਤੀਆਂ ਨੂੰ ਫੇਰ ਪਾਇ ਰਸਤੇ, 'ਫੇਰ ਆਖ ਸਾਨੂੰ ਸਭ ਕਰ ਆਇਆ ਮੈਂ।

ਪਾਪੀ ਸਮਝ ਨਾ ਸੱਕਦਾ ਕੀਹ ਹੋਇਆ, ਚੁੰਬਕ ਵਾਕਰੇ ਧਾਇਆ ਜਾਂਵਦਾ ਏ।
ਕਰਕੇ ਹੁਕਮ ਫਰਮਾਨ ਓ ਸਭ ਪੂਰੇ, ਚਰਨੀ ਉਨ੍ਹਾਂ ਦੀ ਨੱਸਿਆ ਆਂਵਦਾ ਏ।
ਬਾਹੋਂ ਪਕੜਕੇ ਓਸਨੂੰ ਨਾਲ ਲੈ ਕੇ, ਸੰਤ ਵੱਲ ਪੁੱਛੋਂ ਉੱਠ ਜਾਂਵਦਾ ਏ।
ਕੋਹਾਂ ਤ੍ਰੈਆਂ ਤੇ ਜੰਗਲੀ ਹੋਇ ਮੰਗਲ, ਓਥੇ ਦੁਸ਼ਟ ਨੂੰ ਜਾਇ ਪੁਚਾਂਵਦਾ ਏ।

ਇਹ ਬੜਾ ਦੀਵਾਨ ਸੀ ਲਗਾ ਸੁੰਦਰ, ਖ਼ਲਕਤ ਮੂਰਤਾਂ ਵਾਂਙ ਸੀ ਸਜੀ ਸਾਰੀ।
ਰਾਗ ਹੋ ਰਿਹਾ ਕਿਤੋਂ ਅਕਾਸ਼ ਵਾਲਾ, ਚਿੜੀ ਫੜਕਦੀ ਨਹੀ ਸੀ ਚੁੱਪ ਧਾਰੀ।
ਸੂਰਤ ਵਿਚ ਦੀਵਾਨ ਦੇ ਇਕ ਬੈਠੀ, ਜਿਸਦੇ ਤੇਜ ਦੀ ਝਾਲ ਸੀ ਅੱਤ ਭਾਰੀ।
ਸੀਸ ਨਿਵੇਂ ਸਨ ਸਭ ਦੇ ਏਸ ਪਾਸੇ, ਏਹ ਬੀ ਨਿਉਂ ਗਿਆ, ਆਪਣੇ ਆਪ ਆਰੀ।

ਜਦੋਂ ਰਾਗ ਮੁੱਕਾ ਤਦੋਂ ਸੰਤ ਉਸਨੇ, ਇਸਨੂੰ ਪੇਸ਼ ਕੀਤਾ ਸੂਰਤ ਓਸ ਅੱਗੇ।
ਸਾਰੀ ਵਿਥਿਆ ਸੁੱਖਣਾ ਸੁੱਖਣੇ ਦੀ, ਜਿੱਕੂੰ ਓਸ ਨੇ ਰਾਹੀ ਸੇ ਜਾਇ ਠੱਗੇ।
ਜਿੱਕੂੰ ਲੁੱਟੀਆਂ ਤ੍ਰੀਮਤਾਂ ਕਹਿਰ ਕਰਕੇ, ਜਿੱਕੂੰ ਮੋੜ ਦਿਤੇ ਲੁੱਟੇ ਸਭ ਤ੍ਰੱਗੇ।
ਹੁਣ ਹੈ ਆਪਦੇ ਸਾਹਮਣੇ ਪੇਸ਼ ਬੰਦਾ, ਜੇੜ੍ਹਾ ਡੰਨ ਚਾਹੋ ਏਸ ਨੂੰ ਡਾਨ ਲੱਗੇ।

ਨਜ਼ਰ ਕਹਿਰ ਹੋਈ, ਦੂਜੀ ਆਨ ਪਲਟੀ, ਨਜਰ ਮੇਹਰ ਹੋਈ ਪਾਸਾ ਪਰਤਿਆ ਏ।
ਹਿਰਦੇ ਪਾਪ ਦਿੱਸੇ, ਨਾਲ ਖੌਫ ਆਯਾ, ਭਲਾ ਕਰਨ ਦਾ ਚਾਉ ਜੀ ਵਰਤਿਆ ਏ।
ਨਦਰੀ ਨਦਰ ਨਿਹਾਲ ਹੈ ਕਿਨ੍ਹੇਂ ਕੀਤਾ, ਪਲਟ ਦਿੱਤਾ ਸਭ ਕੀਤੜਾ ਕਰਤਿਆ ਏ।
ਖੜਗਧਾਰੀ ਹੈ ਹਰੀ ਗੋਬਿੰਦ ਗੁਰ ਜੀ, ਜਿਸਨੇ ਪਾਪੀਆਂ ਦਾ ਪਾਪਾ ਗਰਤਿਆ ਏ।

ਹੁਕਮ ਹੋਇਆ, ਕਰ ਉਪਕਾਰ ਭਾਈ, ਜਿਨ੍ਹਾਂ ਦੁੱਖ ਦਿਤੇ ਸੁੱਖ ਜਾਇ ਦੇਵੋ।
ਕਰੋ ਕਿਰਤ ਕਮਾਇ ਕੇ ਕਰਜ ਲਾਹੋ, ਜਿਨ੍ਹਾਂ ਦੁੱਖ ਦਿਤੇ ਸੁੱਖ ਜਾਇ ਦੇਵੋ।
ਕਰੋ ਕਿਰਤ ਕਮਾਇ ਕੇ ਕਰਜ ਲਾਹੋ, ਜਿਨ੍ਹਾਂ ਲੁੱਟਿਆ ਉਹਨਾਂ ਦੀ ਖੁਸ਼ੀ ਲੇਵੋ।
ਜਿਤਨੇ ਤੁਸਾਂ ਸਤਾਏ ਹਨ ਜੀਵ ਜਗ ਦੇ, ਸੁਖ ਦਿਓ ਤੇ ਕਰਕੇ ਪਿਆਰ ਮੇਵੋ।
ਅੱਗੇ ਲੋਕ ਵਿਗਾੜ ਕੇ ਆਪ ਸਵਰੇ, ਅਜ ਤੋਂ ਅਪਨ ਵਿਗਾੜਕੇ ਲੋਕ ਸੇਵੋ।

ਸਿੱਖ ਹੋ ਗਿਆ ਧਾੜਵੀ ਕਹਰ ਕਰਦਾ, ਦੇਂਦਾ ਸੁੱਖਣਾ ਗੁਰੂ ਕੇ ਸਿੱਖ ਦੀ ਓ।
ਦੇਣੀ ਪਈ ਜੋ ਲਈ ਸੀ ਜੋਰ ਕਰਕੇ, ਮੁੱਕੀ ਕਰਮ ਪੱਤ੍ਰੀ ਆਪ ਲਿਖ ਦੀ ਓ।
ਕਰਕੇ ਕਰਜ਼ ਅਦਾ ਤੇ ਖਿਮਾਂ ਲੈ ਕੇ, ਅੰਮ੍ਰਤ ਨਹਿਰ ਹੋਈ ਸੋਤ ਵਿਖ ਦੀ ਓ।
ਐਸੀ ਕਾਰ ਸੀ ਪ੍ਰੇਮ ਤੇ ਭਜਨ ਵਾਲੀ, ਸਿੱਖੀ ਪਰਖ ਵੇਖੋ ਉਸ ਸਿੱਖ ਦੀ ਓ।

ਜੇਠਾ ਭਾਈ ਸੀ ਓਸਦਾ ਨਾਮ ਪਜਾਰਾ ਜਿਸਦੀ ਸੁਖਣਾ ਧਾੜਵੀ ਲਿਆਇਆ ਸੀ।
ਲੱਖੂ ਨਾਮ ਪੈ ਗਿਆ ਇਸ ਧਾੜਵੀ ਦਾ, ਜਿਹੜਾ ਸਭ ਤੋਂ ਬਖਸ਼ਵਾ ਆਇਆ ਸੀ।
ਚੰਗਾ ਸਿੱਖ ਹੋਇਆ, ਸੇਵਕ ਬਹੁਤ ਭਾਰਾ, ਬਾਣੀ ਵਿੱਚ ਪ੍ਰੇਮ ਅਤ ਲਾਇਆ ਸੀ।
ਜਪਦਾ ਨਾਮ ਤਰਿਆ ਇਸ ਲੋਕ ਤਾਈ, ਮੱਥੇ ਗੁਰੂ ਦੇ ਸਿੱਖ ਨੇ ਲਾਇਆ ਸੀ।



# ੯
# ਪ੍ਰਸੰਗ ਭਾਈ ਜੇਤਾ ਸੇਠ

ਸੱਖਰ ਸਿੰਧ ਸ਼ਕਾਰ ਪੁਰੇ ਦਾ, ਵਾਸੀ ਜੇਠ ਜੋ ਜੇਤਾ।
ਮਾਤ ਪਿਤਾ ਦੇ ਘਰ ਵਿਚ ਹੈ ਸੀ, ਪੁੱਤ ਪਿਆਰਾ ਕੇਤਾ।
ਨੌ ਜਵਾਨ ਸੀ ਉਮਰ ਏਸਦੀ, ਗੁਰ ਚਰਨਨ ਅਨੁਰਾਗੀ।
ਕਾਰ ਵਿਹਾਰ ਨਾ ਚੰਗਾ ਲੱਗੇ, ਰਹਿੰਦਾ ਸਦਾ ਵਿਰਾਗੀ।

ਮਾਤ ਪਿਤਾ ਢਿਗ ਕਰੀ ਬੇਨਤੀ, ਜੇ ਆਇਸ ਨੂੰ ਪਾਵਾਂ।
ਸ੍ਰੀ ਗੁਰੂ ਹਰਗੋਬਿੰਦ ਗੁਰੂ ਦਾ, ਦਰਸ਼ਨ ਪਾਵਨ ਜਾਵਾਂ।
ਮਾਤ ਪਿਤਾ ਏਹ ਵਾਕ ਸੁਣਦਿਆਂ, ਗਦ ਗਦ ਹੋਏ ਭਾਰੇ।
ਧੰਨ ਭਾਗ ਨੇ ਅੱਜ ਅਸਾਡੇ, ਤੂੰ ਏਹ ਬਚਨ ਉਚਾਰੇ।

ਜੇ ਗੁਰ ਦਰਸ਼ਨ ਹਿਤ ਹੈ ਜਾਣਾ, ਸੁਣੋਂ ਪਿਆਰੇ ਹਿਰਦੇ।
ਕਸ਼ਟ ਅਸਾਡੇ ਦੂਰ ਭਏ ਸਭ, ਜਾਨ ਦਿਹਾੜੇ ਫਿਰਦੇ।
ਜਦ ਚਾਹੋ ਤਦ ਜਾਵੋ ਬੱਚੇ, ਅਸੀਂ ਨ ਮੂਲ ਰੁਕਾਂਦੇ।
ਸਤਿਗੁਰ ਜੀ ਦੇ ਚਰਨਾਂ ਉੱਤੋਂ, ਵਾਰੇ ਵਾਰੇ ਜਾਂਦੇ।

ਪੈਸਾ ਟਕਾ ਜੋ ਕਿਸੇ ਚੀਜ ਦੀ, ਲੋੜ ਹੋਵੇ ਲੈ ਜਾਵੇ।
ਪਾ ਕੇ ਦਰਸ ਸਤਿਗੁਰੂ ਜੀ ਦਾ, ਜਨਮ ਮਰਨ ਮੇਟਾਵੇ।
ਤੇਰੀ ਸਫਲ ਕਮਾਈ ਪਿੱਛੇ, ਸਾਡਾ ਬੀ ਨਿਸਤਾਰਾ।
ਗੁਰੂ ਗ੍ਰੰਥ ਜੀ ਵਿੱਚ ਗੁਰਾਂ ਨੇ, ਐਸੇ ਬਚਨ ਉਚਾਰਾ।

''ਨਾਨਕ ਨਾਮ ਰਸਕ ਬੈਰਾਗੀ' ਕੁੱਲ ਸਮੂਹਾ ਤਾਰੇ।
ਫਿਰ ਸਾਨੂੰ ਕੀ ਸੰਕਾ ਬੱਚਾ, ਚਾਹੋ ਕਰੋ ਵਿਹਾਰੇ।
ਲੈ ਆਇਸ ਜੇਤਾ ਜੀ ਚੱਲੇ, ਸੁਧਾ ਸਰੋਵਰ ਆਏ।
ਮੀਰੀ ਪੀਰੀ ਦੋਂਹ ਦੇ ਮਾਲਕ, ਹਰਗੋਬਿੰਦ ਦਰਸਾਏ।

ਗੁਰ ਚਰਨਾਂ ਨੂੰ ਕਮਲ ਜਾਣਕੇ, ਭੌਰਾ ਹੋ ਕੇ ਗੱਜੇ।
ਪਾਇ ਪ੍ਰਾਗ ਦਰਸ ਨੂੰ ਸਭ ਹੀ, ਮੂਲ ਨ ਮਨ ਵਿਚ ਰੱਜੇ।
ਬਹੁਤ ਸਮਾਂ ਰਹਿ ਪਾਸ ਗੁਰਾਂ ਦੇ, ਚੰਗੀ ਸੇਵ ਕਮਾਵੇ।
ਇਕ ਦਿਨ ਬੈਠ ਇਕੱਲੇ ਜੇਤਾ, ਹੱਥ ਜੋੜ ਇਹ ਗਾਵੇ।

ਹੇ ਗੁਰੂ ਸਾਹਿਬ ਅੰਤਰਜਾਮੀ, ਸੁਨੋਂ ਬੇਨਤੀ ਮੇਰੀ।
ਇਕ ਸੰਸਾ ਹੈ ਹਿਰਦੇ ਮੇਰੇ, ਦੂਰ ਕਰੋ ਬਿਨ ਦੇਰੀ।
ਸਾਧ ਵਿਦਾਂਤੀ ਕਈ ਆਖਦੇ, ਐਸੇ ਬਾਤ ਬਨਾਈ।
ਜਦੋਂ ਗਿਆਨ ਪੁਰਖ ਨੂੰ ਹੋਵੇ, ਲੋੜ ਨ ਭਗਤੀ ਕਾਈ।

ਸੁਣ ਏਹ ਗੱਲਾਂ ਚਿੱਤ ਭਰਮਦਾ, ਰਹੇ ਟਿਕਾਣੇ ਨਾਹੀਂ।
ਏਹ ਸੰਸਾ ਹੁਣ ਦੂਰ ਕਰੋ ਜੀ, ਅਰਜ ਕਰੀ ਮੈਂ ਤਾਹੀਂ।
ਸੁਣ ਬਿਨਤੀ ਸ੍ਰੀ ਸਤਿਗੁਰ ਬੋਲੇ, ਹੇ ਜੇਤਾ ! ਸਿੱਖ ਪਿਆਰੇ।
ਧੰਨ ਧੰਨ ਹੈਂ ਗੁਰ ਨਾਨਕ ਜੀ, ਜਿਨ ਇਹ ਭਰਮ ਨਿਵਾਰੇ।

ਐਸੇ ਚੁੰਚ ਗਿਆਨੀ ਬਦਲੇ, ਗੁਰਬਾਣੀ ਏਹ ਗਾਵੈ।
"ਗੁਰੂ ਸਦਾਵੈ ਅਗਿਆਨੀ ਅੰਧਾ, ਕਿਸ ਉਹ ਮਾਰਗ ਪਾਵੈ"।
ਐਸੇ ਪੁਰਖਾਂ ਸੰਗ ਨਾ ਕਰਸੀ, ਸਤਿਗੁਰੂ ਕਾ ਸਿੱਖ ਜੋਈ।
ਜੋਇ ਛੁਡਾਵਨ ਭਗਤੀ ਵਲੋਂ, ਦੁਰਗਤਿ ਤਿਨ ਕੀ ਹੋਈ।

ਗਿਆਨ ਨ ਭਗਤੀ ਬਿਨ ਠਹਿਰਾਵੇ, ਕਹਣ ਸਿਆਣੇ ਜੇਤੇ।
ਮਾਇਆ ਛੋਡੇ ਨਾਹਿੰ ਏਸ ਨੂੰ, ਜਤਨ ਕਰੇ ਕੋਊ ਕੇਤੇ।
ਪਵਣ ਜਿਵੇਂ ਦੀਪਕ ਨੂੰ ਮੇਟੇ, ਦੀਪਕ ਗਿਆਨ ਬੁਝਾਈ।
ਮਾਇਆ ਪੌਨ ਜਗਨ ਨਾ ਦੇਵੇ, ਭਗਤੀ ਬਿਨਾ ਕਮਾਈ।

ਪੌਣ ਸਮਾਨ ਸੁ ਭਗਤਿ ਮਹਾਨੀ, ਮਾਇਆ ਕਰੇ ਨ ਹਾਨੀ।
ਤਾਂਤੇ ਸਦ ਹੀ ਭਗਤੀ ਚਾਹੀਏ, ਕਰਨੀ ਹਿਤ ਕੇ ਠਾਨੀ।
ਨਿਰਾ ਗਿਆਨ ਸਮਾਨ ਘ੍ਰਿਤ ਕੇ ਕਰਦਾ ਬਹੁਤ ਵਿਕਾਰੀ।
ਅਰ ਏਹ ਨਿਰਾ ਪੀਵਣੇ ਕਰਕੇ, ਹੁੰਦੀ ਬਹੁਤ ਖੁਮਾਰੀ।

ਫਿੱਕਾ ਹੋਇ ਸਵਾਦ ਮੂਹੇਂ ਦਾ, ਜੁੱਸੇ ਰੋਗ ਉਪਾਵੇ।
ਬਹੁਤਾ ਪੀਏ ਜੁਲਾਬ ਲੱਗਦਾ, ਕਫ ਹੋਇ ਖਾਂਸੀ ਆਵੇ।
ਔਗੁਣ ਚਾਰ ਸੁ ਭਾਰੇ ਹੁੰਦੇ, ਜੇ ਕਰ ਕਰੀਏ ਐਸੇ।
ਮਿਸ਼ਰੀ ਨਾਲ ਮਿਲਾਕੇ ਪੀਤੇ, ਸੁਖ ਦੇਂਦੇ ਹੈਂ ਕੈਸੇ।

ਪੇਟ ਨ ਚੱਲੇ ਖੰਘ ਨ ਹੁੰਦੀ, ਮੂੰਹ ਨਹੀ ਹੁੰਦਾ ਫਿੱਕਾ।
ਸਾਰੀ ਤਰਾਂ ਆਨੰਦ ਹੋਵੰਦਾ, ਛਾਤੀ ਬੋਝ ਨ ਉੱਕਾ।
ਐਸੀ ਰੀਤ ਗਿਆਨ ਜੁ ਰੁੱਖਾ, ਅਹੰ ਬ੍ਰਹਮ ਜੋ ਕਹਿੰਦਾ।
ਬਚਨ ਨਾ ਸੋਭਾ ਪਾਵੇ ਮੂਲੋਂ, ਡਰ ਨਹੀ ਦਿਲ ਵਿੱਚ ਰਹਿੰਦਾ।

ਨਰਕ ਸੁਰਗ ਨੂੰ ਝੂਠ ਜਾਣਕੇ, ਵਿਸ਼ਿਆਂ ਵਿਚ ਲਗਾਂਦਾ।
ਨਿਰਭੈ ਹੋ ਕੇ ਵਿੱਚ ਜਗਤ ਦੇ, ਪਾਪੀ ਪਾਪ ਕਮਾਂਦਾ।
ਜਿਸ ਕਰ ਗਿਆਨ ਕੱਚ ਹੋ ਜਾਵੇ, ਰੋਗ ਲੱਗਦੇ ਆਈ।
ਹੌਮੈਂ ਰੂਪੀ ਖਾਂਸੀ ਕਰਕੇ, ਸਾਰੇ ਕਰਮ ਭੁਲਾਈ।

ਆਪ ਜਿਹਾ ਨ ਜਾਣ ਕਿਸੇ ਨੂੰ, ਛਾਤੀ ਬੋਝ ਦਬਾਈ।
ਪਰ ਜੇ ਗਿਆਨ ਭਗਤ ਸੰਗ ਮਿਲ ਹੈ, ਸਾਰੇ ਵਿਘਨ ਨਸਾਈ।
ਤਾਂਤੇ ਗੁਰ ਸਿੱਖਾਂ ਦੀ ਰੀਤੀ ਹੋਵੇ ਏਹ ਸਦਾਈ।
ਤਿਆਗ ਨ ਭਗਤੀ ਸੰਦਾ ਕਰਨਾ, ਕਰ ਹੋ ਪ੍ਰੀਤ ਲਗਾਈ।

"ਭਗਤਿ ਬਿਨਾ ਸੰਸਾ ਨਹੀਂ ਚੁੱਕੇ, ਗੁਰ ਏਹ ਭੇਦ ਬਤਾਵੈ"।
"ਕਹਾਂ ਭਯੋ ਤੀਰਥ ਬ੍ਰਤ ਕੀਤੇ, ਰਾਮ ਸਰਨ ਨਹੀਂ ਆਵੈ"।
"ਜੋਗ ਜੱਗ ਨਿਹਫਲ ਤਹਿ ਮਾਨੌਂ, ਜੋ ਪ੍ਰਭ ਜੱਸ ਬਿਸਰਾਵੇ"।
"ਮਾਨ ਮੋਹ ਦੋਨੌਂ ਕੋ ਪਰਹਰ, ਗੋਬਿੰਦ ਕੇ ਗੁਣ ਗਾਵੈ"।

"ਕਹੁ ਨਾਨਕ ਇਹ ਬਿਧ ਕੋ ਪ੍ਰਾਨੀ ਜੀਵਨ ਮੁਕਤ ਕਹਾਵੈ"।
ਜੀਵਨ ਮੁਕਤਿ ਭਗਤ ਸੰਗ ਭਗਤੀ, ਜਗ ਦੇ ਵਿਚ ਰਹਾਂਦੇ।
ਏਸ ਸ਼ਬਦ ਵਿਚ ਸਤਿਗੁਰ ਸਾਡੇ, ਅਰਥ ਏਹ ਸਮਝਾਂਦੇ।

ਰਹੋ ਜਗਤ ਵਿਚ ਨਾਮ ਜਪੋ ਸਦ, ਸ੍ਰੀ ਵਾਹਿਗੁਰੂ ਜੀ ਦਾ।
ਦੁੱਖ ਦਰਿੱਦ੍ਰ ਦੂਰ ਦੁਰਾਦਰ, ਦਰਸ਼ਨ ਦੇਖੋ ਪੀਅ ਦਾ।
ਗੁਰੂ ਗ੍ਰੰਥ ਸਮ ਖੀਰ ਸਮੁੰਦਰ, ਖੋਜੋ ਪਰੇਮ ਲਗਾਈ।
ਗੁੱਝੇ ਰਤਨ ਧਰੇ ਹਨ ਜਿਸ ਵਿਚ, ਲੋਭ ਭੁੱਖ ਨਸ ਜਾਈ।

ਗੁਰੂ ਗ੍ਰੰਥ ਦਾ ਆਦਰ ਕਰਨਾ, ਨਾਲੇ ਸੇਵ ਕਮਾਨੀ।
ਹੋ ਪ੍ਰਸੰਨ ਵਾਕ ਏਹ ਸੁਣਕੇ, ਘਰ ਜਾ ਰੀਤ ਟਕਾਨੀ।
ਧਰਮਸਾਲ ਬਣਵਾਈ ਸੁੰਦਰ, ਪ੍ਰੇਮ ਭਗਤ ਵਿਚ ਲਾਗਾ।
ਗੁਰ ਸਿੱਖਾਂ ਦੀ ਸੇਵਾ ਕਰਕੇ, ਗਣੇ ਆਪ ਵਡਭਾਗਾ।

ਗੁਰੂ ਗ੍ਰੰਥ ਦਾ ਭੋਗ ਪਵਾਵੇ, ਨਾਲ ਪ੍ਰੇਮ ਅਰ ਪ੍ਰੀਤੀ।
ਪਰਉਪਕਾਰ ਕਮਾਵੇ ਭਾਰੇ, ਧਾਰੀ ਸੁੰਦਰ ਰੀਤੀ।
ਵਿੱਚ ਹਯਾਤੀ ਪ੍ਰੇਮ ਭਗਤ ਦੇ, ਲੱਗਾ ਠੀਕ ਰਹਾਇਆ।
ਬਿਨ ਭਗਤੀ ਦੇ ਗਿਆਨ ਪਿੰਗਲਾ, ਨਿਸਚਾ ਏਹ ਠਹਿਰਾਇਆ।

ਅੱਜ ਕਲ ਦੇ ਸਿੰਘ ਭਰਾਵੋ, ਏਹੋ ਰੀਤੀ ਧਾਰੋ।
ਪ੍ਰੇਮਾ ਭਗਤੀ ਸੰਗ ਨਿਬਾਹੋ, ਨਾਲੇ ਕਾਰ ਵਿਹਾਰੋ।
ਹੋਇ ਨਿਮਾਣੇ ਗੁਰੂ ਪ੍ਰਭੂ ਦੇ, ਅੱਗੇ ਕਰੋ ਜੁਹਾਰੋ।
ਦੁਸ਼ਟਾਂ ਕੋਲੋਂ ਡਰਦੇ ਸਿੰਘੋ, ਏਹ ਰੀਤੀ ਨਹੀਂ ਟਾਰੋ।

ਗੁਰੂ ਗ੍ਰੰਥ ਹੀ ਟੇਕ ਪੰਥ ਦੀ ਸੰਥ ਏਸ ਦੀ ਭਾਈ।
ਪਾਰ ਕਰੇਂਗੀ ਭਵਸਾਗਰ ਤੋਂ, ਸਾਚੇ ਗੁਰੂ ਦੁਹਾਈ।



# ੧੦

# ਭਾਈ ਖ੍ਵਾਜਾ ਤੇ ਭਾਈ ਜਾਨੀ

ਖ੍ਵਾਜਾ ਦਰਸ਼ਨ ਕਾਰਨੇ ਕਸ਼ਮੀਰੋਂ ਆਯਾ।
ਛੇਵੇਂ ਗੁਰ ਦਾ ਦਰਸ ਲੈ, ਵਿਚ ਦਰਸ ਸਮਾਯਾ।
ਹੋਰ ਨਾ ਮਿੰਨਤ ਜੋਦੜੀ, ਕੁਈ ਵੱਲ ਨ ਜਾਣੇ।
ਜਾਂ ਜਾਤੋ ਦੀਨ ਮੁਹੰਮਦੀ, ਰਹਿ ਦੂਰ ਟਕਾਣੇ।

ਸੋਚ ਤਬੇਲੇ ਵੜ ਗਿਆ, ਸਿਰ ਸੇਵਾ ਚਾਈ।
ਘੋੜੇ ਸਤਿਗੁਰ ਵਾਲੜੇ ਦੀ ਸੇਵ ਕਮਾਈ।
ਜਦ ਗੁਰ ਚੜ੍ਹਕੇ ਜਾਂਵਦੇ; ਓਹ ਅੱਗੇ ਨੱਠੇ।
ਜਿੱਥੇ ਸਤਿਗੁਰ ਠਹਿਰਦੇ, ਓਹ ਵਾਗ ਗਰੱਠੇ।

ਤਲਬ ਨ ਲੈਂਦਾ ਕੁੱਛ ਬੀ, ਦਰਮਾਹਾਂ ਨਾਹੀਂ।
ਭੋਜਨ ਲੰਗਰ ਤੋਂ ਛਕੇ, ਨਿਤ ਸੇਵ ਕਮਾਹੀ।
ਨਾ ਪੁੱਛੇ ਕੁਛ ਗੁਰੂ ਹੀ, ਨਾ ਸਿੱਖ ਦਸਾਵੇ।
ਸੇਵ ਕਮਾਵੇ ਗੁਰਜ਼ ਦੀ, ਨਿਤ ਧਯਾਨ ਧਰਾਵੇ।

ਜਦ ਗੁਰ ਆਵਨ ਸਾਮ੍ਹਣੇ, ਖਿੜ ਜਾਵੇ ਸਾਰਾ।
ਜਦ ਗੁਰ ਹੋਵਨ ਓਲ੍ਹੜੇ, ਧਯਾਨ ਹਿਰਦੇ ਧਾਰਾ।
ਅੱਠ ਪਹਰ ਵਿਚ ਰਿਦੇ ਦੇ, ਉਸ ਗੁਰੂ ਬਿਠਾਯਾ।
ਐਸੀ ਤਣੀ ਤਣਾ ਵਸੀ, ਇਕ ਰੰਗ ਬਨਾਯਾ।

ਖਿੱਚ ਪਈ ਸਤਿਗੁਰੂ ਨੂੰ, ਜਦ ਦੇਖਣ ਖਾਜਾ।
ਹਿਰਦੇ ਵੱਜੇ ਜ਼ੋਰ ਦਾ, ਇਕ ਪ੍ਰੇਮ ਅਵਾਜ਼ਾ।
ਇਕ ਦਿਨ ਜੰਗਲ ਧਾਂਵਦੇ, ਗੁਰ ਠਹਿਰੇ ਕਹਿੰਦੇ।
ਖਾਜਾ ਕੀ ਤੂੰ ਚਾਹੁੰਦਾ, ਕਹੁ ਸਤਿਗੁਰ ਦੇਂਦੇ।

ਹੱਥ ਜੋੜ ਸਿਰ ਨਜਾਇਕੇ ਦੋ ਨੈਣ ਭਰਾਏ।
ਚਾਹੇ ਆਖਣ ਮੁਖ ਤੋਂ, ਨਹਿੰ ਬਾਣੀ ਆਏ।
ਵਿਰ ਸਤਿਗੁਰ ਕ੍ਰਿਪਾ ਕਰ, ਏ ਪੁੱਛਿਆ ਪਜਾਰੇ।
ਮੰਗੋ ਜੋ ਕੁਛ ਮੰਗਣਾ, ਮੈਂ ਦਿਆਂ ਸੰਵਾਰੇ।

ਹੱਥ ਜੋੜਕੇ ਆਖਦਾ, ਹੇ ਸਤਿਗੁਰ ਸਾਈਂ।
ਸੇਵਾ ਮੈਨੂੰ ਜੋ ਮਿਲੀ, ਏ ਦਾਤ ਗੁਸਾਈਂ।
ਮਿਲੀ ਰਹੇ ਨਿਸਕਾਮ ਏ, ਮੈਂ ਖੀਵਾ ਰਹਸਾਂ।
ਦਰਸ਼ਨ ਕਰਦਾ ਆਪਦੇ ਵਿਚ ਦਰਸ ਸਮੇਸਾਂ।

ਸੁਣਕੇ ਹੱਸੇ ਸਤਿਗੁਰੂ, ਏ ਬੈਨ ਅਲਾਏ।
ਉੱਚੀ ਪਦਵੀ ਸੇਵ ਦੀ, ਨਿਸ਼ਕਾਮ ਕਮਾਏ।
ਮਿਲੀ ਰਹੇ ਏ ਤੁੱਧ ਨੂੰ, ਤੇ ਪਾਰ ਲੰਘਾਏ।
ਅਕਲੋਂ ਹੋਸੇਂ ਉੱਚ ਤੂੰ, ਵਿਚ ਰੂਪ ਸਮਾਏ।

ਸੁਣਕੇ ਆ ਸਿਖ ਗੁਰੂ ਦੀ, ਖੁਸ਼ ਹੋਯਾ ਖਾਜਾ।
ਅੱਖਾਂ ਅੱਗੇ ਰਖਦਾ ਗੁਰ ਸਤਿਗੁਰ ਰਾਂਜਾ।
ਮੰਗਲ ਅੰਦਰ ਹੋ ਗਿਆ, ਲਿਵ ਸੁੱਤੀ ਜਾਗੀ।
ਦੇਹ ਨਿਮਾਣੀ[੧] ਹੋ ਗਈ, ਵਡਮਾਣ ਸੁਭਾਗੀ।

ਮਾਇਆ ਓਹਲੇ ਹੋ ਗਈ, ਤੇ ਤ੍ਰਿਸ਼ਨਾ[੨] ਨੱਠੀ।
ਗਈ ਸੁ ਮੁੜਕੇ ਆ ਗਈ ਲਿਵ ਅੰਦਰ ਗੱਠੀ।
ਜੀਵਜਾ ਖ੍ਵਾਜਾ, ਮਰ ਰਿਹਾ, ਗੁਰ ਵਸਜਾ[੩] ਅੰਦਰ।
ਸੁੰਞਾ ਹਿਰਦਾ ਹੋ ਗਿਆ, ਪ੍ਰਭ ਸੰਦਾ ਮੰਦਰ।

ਲਿਵ ਹੁਣ ਪੱਕੀ ਹੋ ਰਹੀ, ਮੈਂ ਮੇਰੀ ਭੱਜੇ।
ਫਾਸਣ ਵਾਲੀ ਬੁੱਧ ਬੀ, ਹੁਣ ਮੂੰਹ ਨੂੰ ਕੱਜੇ।
ਲਿਵ ਦੀ ਤਾਰ ਕਸੀਂਵਦੀ ਹਿਤ ਲਾਲਨ ਲਾਈ।
ਪੱਕੀ ਐਸੀ ਹੋ ਗਈ ਨਹਿੰ ਟੁੱਟ[੪] ਕਸਾਈ।

ਜਾਨੀ ਸੰਯਦ ਸੋਹਣਾ ਇਕ ਭਇਆ ਵਿਰਾਗੀ।
ਮਾਇਆ ਝੂਠੀ ਜਾਣਕੇ, ਉਨ ਦੁਨੀਆ ਤਜਾਗੀ।
ਕਮਲਾ ਮਾਨੋ ਹੋ ਗਿਆ ਓਹ ਸੰਤ ਲਭਾਂਦਾ।
ਐਦਾਂ ਉਸਦਾ ਹਾਲ ਹੈ, ਇਤਿਹਾਸ ਸੁਣਾਂਦਾ:-

---

੧. ਸਾਚੀ ਲਿਵੈ ਬਿਨ ਦੇਹ ਨਿਮਾਣੀ।

੨. ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰ ਵਰਤਾਇਆ। ਨਾਨਕ ਅਵਰ ਨ ਜੀਵੈ ਕੋਇ।

੩. ਸੋ ਜੀਵਿਆ ਜਿਸ ਮਨ ਵਸਿਆ ਸੋਇ।

੪. 'ਮੂ ਲਾਲਨ ਸਿਉ ਪ੍ਰੀਤਿ ਬਨੀ। ਤੋਰੀ ਨ ਤੂਟੇ ਛੋਰੀ ਨ ਛੂਟੇ ਐਸੀ ਮਾਧਉ ਖਿੰਚ ਤਨੀ।'

''ਖ਼ੋਜਹਿ ਮਗ ਜਹਿ ਹੋਇ ਕਲਜਾਨਾ।
ਨਿਸ ਦਿਨ ਫਿਰਤ ਰਹੈ ਬਹੁ ਥਾਨ।
ਹਿੰਦੂ ਤੁਰਕ ਬਹੁ ਬਿਧ ਕਰ ਖੋਜੇ।
ਨਿਜ ਨਿਮਾਜ ਕਰੇ ਧਰ ਰੋਜੇ।
ਜ਼ੁਹਦ ਕਰੇ ਖੋਜੇ ਸਭ ਥਾਈ।
ਕਛੂ ਨ ਮੌਲਾ ਕੀ ਸੁਧ ਪਾਈ।
ਕਿਤੇ ਫਕੀਰ ਤੁਰਕ ਕੀ ਸੇਵਾ।
ਹਿੰਦੂ ਸਾਧਨ ਤੇ ਚਹਿ ਮੇਵਾ।
ਕਹੂੰ ਨ ਹੋਈ ਪੂਰਨ ਆਸਾ।
ਖੋਜਤ ਫਿਰੇ ਜਿਵੇਂ ਮ੍ਰਿਗ ਪਜਾਸਾ''।

ਏਸ ਹਾਲ ਵਿਚ ਦੁਖੀ ਨੂੰ, ਕਿਸਿ ਗੱਲ ਸੁਣਾਈ।
ਸਤਿਗੁਰ ਹਰਿਗੋਬਿੰਦ ਦੀ, ਸੋਇ ਕੰਨੀ ਪਾਈ।
ਸੁਣਕੇ ਹੋਇ ਉਤਾਵਲਾ ਨਠ ਪਹੁੰਚਾ ਆਈ।
ਪਰ ਜਚਿਆ ਦਿਲ ਆਪਣੇ, ਮੈਂ ਤੁਰਕੂ ਭਾਈ।

ਮਿਲੇ ਜੇ ਅਪਨੀ ਜਾਤ ਦਾ, ਕੋਈ ਰਹਿਬਰ ਪਜਾਰਾ।
ਲੈ ਚੱਲੇ ਜੇ ਨਾਲ ਓ, ਦਸ ਸਤਿਗੁਰ ਦੁਆਰਾ।
ਤਾਂ ਤਾ ਸੌਖੀ ਗੱਲ ਹੈ, ਨਹੀਂ ਔਖ ਵਧੇਰਾ।
ਕੀਕੂੰ ਪਹੁੰਚਾ ਪਾਸ ਮੈਂ, ਕਿਸ ਦੇਖਾਂ ਚੇਹਰਾ।

ਜੋੜ ਤੋੜ ਵਿਚ ਲਾਂਵਦਾ, ਉਸ ਖਾਜਾ ਮਿਲਿਆ।
ਮੇਲੀ ਸੀਗਾ ਚਿਰਾਂ ਦਾ ਪਿਖ ਹਿਰਦਾ ਖਿਲਿਆ।
ਜਾਨੀ ਨੇ ਹੁਣ ਅਪਦਾ, ਵੈਰਾਗ ਸੁਣਾਇਆ।
ਖ੍ਵਾਜਾ ਅੱਗੇ ਦੁੱਖੜਾ, ਸਭ ਫੋਲ ਧਰਾਯਾ।

ਸੁਣ ਖ੍ਵਾਜੇ ਨੇ ਆਖਿਆ; ਹੇ ਖੋਜੀ ਪਜਾਰੇ।
ਰਸਤਾ ਦੱਸਾਂ ਖੋਲ੍ਹਕੇ ਕਰ ਲਓ ਤਜਾਰੇ:-

''ਗੁਰ ਸਮਰਥ ਸਭ ਅੰਤਰਜਾਮੀ।
ਪ੍ਰੇਮ ਪਿਖਹ ਦਾਸਨ ਕੋ ਸੁਆਮੀ।
ਕਰਹਿ ਉਧਾਰਨ ਬਿਮਲ ਨ ਲਾਵੈ।
ਜਿਸ ਦਿਨ ਕਰਨਾ ਰਸ ਢਲ ਆਵੈ।

ਸ੍ਰੀ ਸਤਿਗੁਰ ਕੇ ਦੁਆਰੇ ਬਹੋ।
ਕਿਸਿ ਤੇ ਸੁਨਹੁ ਨ ਕਿਸ ਸੌਂ ਕਹੋ।
ਰਿਦੇ ਅਰਧਹੁ ਤੂਸਨ[1] ਠਾਨਹੁੰ।
ਨਿਜ ਪ੍ਰਸੰਗ ਕਿਹ ਸੌਂ ਨ ਬਖਾਨਹੁੰ।

ਜਬ ਜਾਣਹਿ ਤੇਰੋ ਅਹਵਾਲ।
ਕਸਹਿ ਕਸੌਟੀ ਰਹੋ ਸੰਭਾਲ।
ਜਿਮ ਕੰਚਨ ਕੋ ਅਗਨੀ ਦੇਤ।
ਖੋਟ ਨਿਕਾਰ ਸੁੱਧ ਕਰ ਲੇਤ।

ਭਲੀ ਪ੍ਰਕਾਰ ਲੇਹਿ ਜਬ ਸੋਧੇ।
ਤਬ ਖ਼ੁਦਾਇ ਮਗ ਤਹਿ ਪਰਬੋਧੇ"।
ਸੁਣਕੇ ਜਾਨੀ ਨੇ ਕਥਾ, ਦਿਲ ਵਿੱਚ ਵਸਾਈ।
ਧੰਨ ਦਿਲੇ ਵਿਚ ਮੰਨਜਾ, ਦਿਜ ਸੀਸ ਨਿਵਾਈ।

ਗੁਰ ਦੁਆਰੇ ਦੇ ਸਨਮੁਖੀ, ਸਿਰ ਰਾਹੇ ਜਾਨੀ।
ਡੇਰਾ ਓਥੇ ਘੱਤਿਆ, ਦਿਲ ਪੱਕੀ ਠਾਨੀ।
ਏਥੇ ਬਹਿਕੇ ਤੱਕਣਾ, ਨਿਤ ਰਾਹੁ ਗੁਸਾਈਂ।
ਦਰਸ਼ਨ ਹੋਇਆ ਕਰੇਗਾ, ਚਹ ਕਦੇ ਕਦਾਈਂ।

ਚਾਉ ਜੇ ਹੋਵੇ ਪ੍ਰੇਮ ਦਾ, ਟਿਕ ਸਤਿਗੁਰ ਦੁਆਰੇ[2]
ਮਤ ਗੁਰ ਪੁੱਛੇ ਕੌਣ ਹੈ, ਪਿਆ ਰਾਹ ਹਮਾਰੇ।
ਲੰਘੇ ਸਤਿਗੁਰ ਰਸਤਿਓਂ, ਉਸ ਦਰਸ਼ਨ ਡਿੱਠਾ।
ਘਾਇਲ ਤੱਕਦਾ ਹੋ ਗਿਆ, ਰੂਪ ਸਤਿਗੁਰ ਮਿੱਠਾ।

ਅੱਖੀਂ ਸ਼ੀਸ਼ੇ ਪੈਂਦਿਆਂ, ਓਹ ਦਰਸ਼ਨ ਪਜਾਰਾ।
ਹੇਠਾਂ ਹੇਠਾਂ ਲਹਿ ਗਿਆ, ਜੀ ਵਿਨ੍ਹਦਾ ਸਾਰਾ।

---

੧. ਚੁਪ।
੨. ਕਬੀਰ ਮੋਹਿ ਮਰਨੈ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰੁ।
ਮਤ ਹਰਿ ਪੂਛੈ ਕਉਨ ਹੈ ਪਰਾ ਹਮਾਰੇ ਬਾਰ॥

ਸਤਿਗੁਰ ਲੰਘੇ ਰਸਤਿਓਂ, ਹੁਣ ਓਹਲੇ ਹੋਏ।
ਪਰ ਮੂਰਤ ਸਤਿਗੁਰੂ ਦੀ, ਘਸ ਨੈਣ ਅਲੋਏ।
ਅੱਖਾਂ ਮੋਹਰੇ ਖੜੇ ਹਨ, ਨਹੀਂ ਦਿੱਸਣ ਉਹਲੇ।
ਨੈਣਾਂ ਜੱਫਾ ਮਾਰਿਆ, ਹੁਣ ਕੌਣ ਸੁ ਖੋਹਲੇ।
ਡੇਰਾ ਓਥੇ ਪੈ ਗਿਆ, ਭੁਖ ਤ੍ਰੇਹ ਨਸਾਈ।
ਚੇਤਾ ਸਾਰਾ ਭੁੱਲਿਆ ਇਕ ਚੇਤੇ[੧]
ਮਾਹੀ। ਧੁੱਪ ਜੇ ਆਵੇ ਸਿਖਰ ਦੀ, ਚਹਿ ਵਰਖਾ ਆਵੇ।
ਜਾਨੀ ਬੈਠਾ ਓਸ ਥਾਂ, ਨਹਿ ਲਾਂਭੇ ਜਾਵੇ।
ਲਾਲਚ ਏਹੋ ਪੈ ਗਿਆ, ਏਹ ਰਾਹ ਗੁਸਾਈਂ।
ਜਦ ਕਦ ਏਥੋਂ ਲੰਘਸਣ, ਹੋ ਦਰਸ਼ਨ ਜਾਈ।

ਸਤਿਗੁਰ ਜਦ ਉਸ ਰਾਹ ਤੋਂ, ਲੰਘ ਕਿਧਰੇ ਜਾਂਦੇ।
ਯਾ ਲੰਘਦੇ ਉਸ ਥਾਉਂ ਤੋਂ, ਗ੍ਰਹ ਮੁੜਦੇ ਆਂਦੇ।
ਜਾਨੀ ਦਰਸ਼ਨ ਪਾਇਕੇ, ਸਿਰ ਧਰਾ ਨਿਵਾਂਦਾ।
ਸਦਕੇ ਹੋ ਹੋ ਜਾਂਵਦਾ, ਜੀ ਦਰਸ ਸਮਾਂਦਾ।

ਇਕ ਦਿਨ ਗੁਰ ਜੀ ਪੁੱਛਿਆ, ਹੈ ਕੌਣ ਇਥਾਈਂ।
ਡੇਰਾ ਲਾ ਕੇ ਬੈਠਿਆ, ਲਿਵ ਜਾਪੇ ਲਈ।
ਜਾਇ ਸਿੱਖ ਨੇ ਪੁੱਛਿਆ, ਹੇ ਬੈਠੇ ਸਾਈਂ।
ਕਿਉਂ ਧਰਨਾ ਤੈਂ ਮਾਰਿਆ, ਕੀ ਇੱਛਾ ਆਈ?

ਕੀ ਚਾਹੇਂ ਗੁਰ ਦੁਆਰ ਤੋਂ, ਕੀ ਲੋੜ ਤਿਹਾਰੀ।
ਦੱਸੋ ਜੇਕਰ ਮੁੱਝ ਨੂੰ ਦਿਆਂ ਅਰਜ਼ ਗੁਜਾਰੀ।
'ਲੋੜ ਨ ਕੋਈ ਜਗਤ ਦੀ, ਹੈ ਮੇਰੀ ਬਾਕੀ''।
'ਜਾਨੀ ਆਖੇ' ਪਿਆਰਜਾ, ਇਕ ਦਰਸ਼ਨ ਝਾਕੀ।

ਸੁਣੀ ਸਿੱਖ ਨੇ ਗੁਰੂ ਨੂੰ, ਜਾ ਗੱਲ ਸੁਣਾਈ।
ਸਤ੍ਰਿਗਰ ਕਹਿਆ ਕੰਧ ਇਕ, ਦਿਓ ਤੁਰਤ ਚਿਣਾਈ।
ਲੰਘਦੇ ਜਾਂਦੇ ਅਸਾਂ ਦਾ, ਨਾ ਦਰਸ਼ਨ ਹੋਵੇ।
ਸੰਚੀ ਲਿਵ ਦਾ ਵਿੰਨ੍ਹਿਆ, ਏਹ ਆਸਰਾ ਖੋਵੇ।

---

੧. ਚਿੰਤਤ ਹੀ ਦੀਸੈ ਸਭ ਕੋਇ। ਚੇਤਹਿ ਏਕੁ ਤਹੀ ਸੁਖੁ ਹੋਇ।

ਹੁਣ ਜਦ ਉਹਲਾ ਹੋ ਗਿਆ, ਨਾ ਦਰਸ਼ਨ ਹੋਵੇ।
ਪਜਾਰਾ ਭਰਿਆ ਪਜਾਰ ਦਾ, ਨਹੀਂ ਜਿਗਰਾ ਖੋਵੇ।
ਅੱਖਾਂ ਗਈਆਂ ਵਾਈਆਂ ਹੁਣ ਦਰਸ਼ਨ ਵੰਨੋ।
ਪਰ ਹਿਰਦੇ ਨਾ ਛਡਿਆ, ਗੁਰ ਚੇਤਾ ਕਰਨੋਂ।

ਜਾਗੀ ਸੁੱਤੀ ਜੀਭ ਹੈ ਗੁਰ ਗੁਰੂ ਉਚਾਰੇ।
ਲਿਵ ਵਿਚ ਸਿਮ੍ਰਨ ਆ ਲੱਗੀ, ਨਿਤ ਗੁਰੂ ਪੁਕਾਰੇ।
ਧਜਾਨ ਗੁਰੂ ਦਾ ਬੱਝਿਆ, ਦੂਆ ਸਿਮ੍ਰਨ ਆਯਾ।
ਪਰੇਮ ਪਲੀਤਾ ਵਿੱਚ ਸੀ, ਦਿਨ ਰਸਤੇ ਪਾਯਾ।

ਲੋਕਾਂ ਭਾਣੇਂ ਕੰਧ ਸੀ, ਵਿਚ ਦਰਸ਼ਨ ਆਈ।
ਪਰ ਜਾਨੀ ਨੂੰ ਪਿਆ ਨਾ, ਇਕ ਉਹਲਾ ਰਾਈ।
ਅੱਖਾਂ ਕੋਲੋਂ ਪਰੇ ਜੇ, ਪ੍ਰਿਯ ਦਰਸ਼ਨ ਜਾਵੇ।
ਦਿਲ ਕੋਲੋਂ ਫਿਰ ਦਰਸ ਓ, ਕਿਤ ਵੱਲ ਨਸਾਵੇ।

ਲਿਵ ਜਾਗੇ ਦਿਲ ਦਰਸ ਨੂੰ, ਵਿਚ ਧਜਾਨ ਬਠਾਂਦੇ।
ਵਿਸਰਨ ਮਨੋ ਨਾ ਦੇਂਵਦੇ, ਨਿਤ ਯਾਦ ਰਹਾਂਦੇ।
ਪਰਦੇ ਐਦਾਂ ਉਨ੍ਹਾਂ ਨੂੰ, ਨਹੀਂ ਓਹਲਾ ਕਰਦੇ।
'ਸਿਮਰਨ' ਅਤੇ ਧਜਾਨ ਦੇ, ਜਦ ਬਣਦੇ ਬਰਦੇ।

ਜਾਨੀ ਓਵੇਂ ਬੈਠਿਆ, ਨਹੀਂ ਥਾਉਂ ਵਟਾਈ।
ਆਗਜਾ ਜਾਣੀ ਪ੍ਰਭੂ ਦੀ, ਸਿਰ ਉੱਪਰ ਚਾਈ।
ਭੁੱਖ ਤ੍ਰੇਹ ਨੂੰ ਝੱਲਦਾ, ਪਰ ਟਿਕਿਆ ਰਹਿੰਦਾ।
ਪ੍ਰੇਮ ਨ ਹਿੱਲਣ ਦੇਂਵਦਾ, ਲਿਵ ਬੱਝਾ ਬਹਿੰਦਾ।

ਖ੍ਵਾਜਾ ਸੀ ਚਲ ਜਾਂਵਦਾ ਕੁਛ ਅੰਨ ਪੁਚਾਂਦਾ।
ਜਿੰਨੀ ਉਸ ਤੋਂ ਬਣ ਪਵੇ, ਨਿਤ ਖਬਰ ਰਖਾਂਦਾ।
ਪ੍ਰੇਮ ਨਿਮਗਨੀ ਹੋ ਗਈ, ਉਸ ਦਸ਼ਾ ਪਜਾਰੀ।
ਮਸਤ ਲੀਨ ਤੇ ਭਿੱਜਵੀਂ, ਇਉਂ ਕਵੀ ਉਚਾਰੀ :-

"ਜਾਨੀ ਕੋ ਇਕ ਜਾਨਾ ਬਿਨਾ। ਕਛੁ ਨ ਸੁਹਾਵਤ ਉਰ ਇਕ ਛਿਨਾ।
ਭਯੋ ਪ੍ਰੇਮ ਤੇ ਚਿਤ ਮਸਤਾਨਾ। ਦਿਨ ਪ੍ਰਤਿ ਬ੍ਰਿਦਤੋ ਜਾਤ ਮਹਾਨਾ।
ਗੁਰ ਪਜਾਰੇ ਕੀ ਲਾਗੀ ਲਗਨ। ਸਕਲ ਕਾਲ ਮੈਂ ਪ੍ਰੀਤ ਨਿਮਗਨ।
ਦਰਸ਼ਨ ਬਿਨਾ ਦਰਸ ਕਰਿ ਨੀਤਿ। ਬਿਨਾ ਸੁਨਾਇ ਸੁ ਸੁਨਤੇ ਚੀਤਿ।
ਬਿਨ ਅਹਾਰ ਤੇ ਤ੍ਰਿਪਤਜੋ ਰਹੈ। ਮਨ ਮਹਿ ਮਸਤ ਮੌਲ ਸੁਖ ਲਹੈ"।

ਤਾਰ ਪ੍ਰੇਮ ਦੀ ਖਿੱਚਵੀਂ, ਖਿੱਚ ਖਾਇ ਕਸੀਂਦੀ।
ਟੁਟਣ ਕੋਲੋਂ ਰਹਿ ਗਈ, ਨਿਤ ਜਾਇ ਬਝੀਂਦੀ।
ਇਕ ਦਿਨ ਕਿਸੇ ਪਜਾਰੜੇ, ਸ੍ਰੀ ਸਤਿਗੁਰ ਤਾਈਂ।
ਜਾਨੀ ਸੰਦੀ ਘਾਲ ਦੀ, ਆ ਕਥਾ ਸੁਣਾਈ।

ਸੁਣਕੇ ਹੱਸੇ ਸਤਿਗੁਰੂ 'ਜੇ ਹਠੀਆ ਭਾਰੀ।
ਹਠ ਕਰ ਸਾਈਂ ਪਾਉਣਾ, ਤੇ ਕਾਹਲੀ ਯਾਰੀ।
ਤਾਂ ਡੁਬੇ ਦਰਯਾਉ ਵਿਚ, ਹਠ ਦਰਸ਼ਨ ਧਾਰੇ।
ਆਖੇ ਰੱਬਾ ਮਿਲ ਪਉ, ਨਹੀਂ ਮਰਦਾ ਮਾਰੇ'।

ਕਿਸੇ ਸਿੱਖ ਨੇ ਜਾਇਕੇ, ਏ ਗੱਲ ਸੁਣਾਈ।
ਜਾਨੀ ! ਸਤਿਗੁਰ ਆਖਦੇ, ਜਾ ਡੁਬੇ ਖਾਈ।
ਜਾਨੀ ਸੁਣ ਕੇ ਜਾਣਿਆ, ਏ ਆਗਜਾ ਆਈ।
ਪਜਾਰੇ ਸਤਿਗੁਰ ਰਜ਼ਾ ਨੂੰ, ਧਰ ਸੀਸ ਕਮਾਈ।

ਉਠਿਆ ਅੱਡਾ ਛਡਿਆ, ਵਲ ਨਦੀ ਤੁਰਾਂਦਾ।
ਕੰਢੇ ਜਾਕੇ ਪਹੁੰਚਿਆ, ਇਕ ਛਾਲ ਲਗਾਂਦਾ।
ਦੇਖੋ ਪਜਾਰਾ ਚਲਿਆ ਪਾ ਪ੍ਰੀਤਮ ਆਗਜਾ।
ਪ੍ਰੇਮ ਤਣਾਵਾਂ ਕੱਸੀਆਂ, ਨਹੀਂ ਖਾਂਦਾ ਦਾਗਜਾ।

ਰੁੜ੍ਹਜਾ ਜਾਂਦਾ ਨਦੀ ਵਿੱਚ, ਜਿਨ ਲਿਵ ਹੈ ਲਾਈ।
ਕੀ ਸਮਝੋ ਪਰ ਚਲਾਯਾ, ਏਹ ਮੌਤ ਅਜਾਈਂ?
ਬਿਰਦ ਪਾਲ ਓ, ਸਤ੍ਰਿਗਰੂ ਨਿਜ ਦਾਸਾਂ ਪਜਾਰੇ।
ਭਵਜਲ ਤਾਰਨ ਹਾਰ ਓ, ਨਿਤ ਕਰ ਨਿਸਤਾਰੇ।

ਮਗਰ ਭੇਜਯਾ ਸਿੱਖ ਨੂੰ, ਜਿਨ ਛਾਲ ਲਗਾਈ।
ਰੁੜ੍ਹਦੀ ਜਾਂਦੀ ਜਿੰਦੜੀ, ਉਸ ਆਣ ਬਚਾਈ।
ਮਰਨੋਂ ਪਹਿਲੇ ਮਰ ਗਿਆ, ਸਿਰ ਤਲੀ ਧਰਾਯਾ।
ਪਾਂਧੀ ਸਤਿਗੁਰ ਗਲੀ ਦਾ ਹੁਣ ਜੀਵਣ ਪਾਯਾ।

ਸਤਿਗੁਰ ਪਜਾਰੇ ਕੱਸਿਆ, ਕੱਸ ਪਰਖ ਸੁ ਲੀਤਾ।
ਆਵੱਟਣ ਤੇ ਤਾਉ ਦੇ, ਕਰ ਨੇੜੇ ਸੀਤਾ,
ਸੱਦ ਬੁਲਾਯਾ ਸਾਹਮਣੇ, ਕਹਿ ਧੰਨ ਕਮਾਈ।
ਰਿੱਧ ਸਿੱਧ ਹੈ ਤੁੱਧ ਦੀ, ਹੁਣ ਦਾਸ ਬਣਾਈ।

ਪਰ ਜਾਨੀ ਨਹੀ ਸੁਣ ਰਿਹਾ, ਓਹ ਮਸਤ ਧਜਾਨੰ।
ਮਗਨ ਪ੍ਰੇਮ ਵਿਚ ਹੋ ਰਿਹਾ, ਨਹੀ ਹੋਰ ਗਜਾਨੰ।
ਲਗ ਗਈ ਪ੍ਰੇਮ ਸਮਾਧ ਹੈ, ਵਿਚ ਆਨੰਦ ਭਾਰੇ।
ਬੁੱਧ ਸੁੱਧ ਹੈ ਟੁਰ ਗਈ, ਸੁਖ ਨਦੀ ਮਝਾਰੇ।

ਪ੍ਰੇਮ ਪ੍ਰਵੇਧੇ ਸਤਿਗੁਰੂ, ਹੁਣ ਤੁਠੇ ਸਾਈਂ।
ਚਰਨਾਂ ਉੱਤੋਂ ਚੱਕਿਆ, ਲਿਆ ਗਲੇ ਲਗਾਈ।
'ਪੂਰੀ ਤੇਰੀ ਹੋ ਗਿਈ, ਲਿਵ ਤਾਰ ਸੁ ਜਾਨੀ।
ਡੋਰੀ ਬੱਝ ਗਈ ਹੈ, ਨਹੀਂ ਕਦੀ ਤੁੜਾਨੀ।

ਆਹ ਲੈ ਡੁਬਸੁ ਪਿਆਰਿਆ ਵਿਚ ਆਤਮ ਸਾਗਰ।
ਡੁਬਾ ਏਸ ਅਨੰਦ ਤੂੰ, ਸੁਖ ਪਾ ਲੈ ਨਾਗਰ'।
ਫਿਰ ਖ੍ਵਾਜੇ ਨੂੰ ਸੱਦਿਆ, ਏ ਹੁਕਮ ਸੁਣਾਯਾ।
ਤੁਸਾਂ ਪ੍ਰੇਮ ਕਰ ਅਸਾਂ ਨੂੰ, ਹੈ ਬਹੁਤ ਰਝਾਯਾ।

ਸਹਿਜ ਅਵਸਥਾ ਵਿਖੇ ਹੁਣ, ਸੁਖ ਪਾਵੋ ਦੋਵੇਂ।
ਆਤਮ ਰਸ ਵਿੱਚ ਰੱਤਿਆਂ, ਨਿਤ ਆਨੰਦ ਭੋਵੇਂ।
ਪਾਕੇ ਉੱਚੀ ਦਾਤ ਦਾ ਗੁਰ ਪਾਸ ਖਜ਼ਾਨਾ।
ਨਿਜਾਨੰਦ ਵਿਚ ਰਹਿਣ ਦਾ, ਨਹੀ ਮਨਸੁਖ ਮਾਨਾ।

ਹੱਥ ਜੋੜ ਕੇ ਆਖਦੇ, ਹੇ ਸਤਿਗੁਰ ਦਾਤੇ।
ਦਾਨ ਇਕ ਬਖਸ਼ੋ ਗੁਰੂ ਜੀ, ਕਰ ਕ੍ਰਿਪਾ ਸਾਤੇ।
ਹੱਥ ਨਚੱਲੇ ਰਹਨ ਨਾ, ਨਾ ਆਲਸ ਆਵੇ।
ਸੇਵਾ ਸਤਿਗੁਰ ਕਰਨ ਏ, ਏ ਰਸ ਹੈ ਭਾਵੇ।

ਆਤਮ ਰਸ ਜੋ ਬਖਸ਼ਿਆ, ਓਹ ਰਹੇ ਸਮਾਯਾ।
ਪਰ ਸੇਵਾ ਵਿਚ ਲੱਗ ਕੇ, ਹੋ ਸਫਲੀ ਕਾਯਾ।
ਕਿਤਨ ਸਮਾਂ ਰਹੇ ਜੀਵੰਦੇ, ਨਿਤ ਸੇਵ ਕਮਾਂਦੇ।
ਮਗਨ ਸੰਧੂਰੇ ਹਸਤਿ ਵਤ, ਰਸ ਪਿਰਮ ਚਖਾਂਦੇ।

ਸਤਿਸੰਗਤ ਵਿਚ ਇਨ੍ਹਾਂ ਦਾ, ਇਕ ਪਿਆਰਾ ਆਯਾ।
ਸੁੰਦਰ ਰੂਪ ਸੁਹਾਵਣਾ, "ਨੰਦ ਲਾਲ" ਸਦਾਯਾ।
ਸੇਵਾ ਜਾਚ ਸਿਖਾਲ ਕੇ, ਮਤ ਦੇਕੇ ਸਿੱਖੀ।
ਸਤਿਗੁਰ ਸਰਣੀ ਲੈ ਗਏ, ਗੁਰ ਦ੍ਰਿਸ਼ਟੀ ਤਿੱਖੀ।

ਤਕਦੇ ਹੀ ਏਹ ਆਖਦਾ, ਏਹ ਸੋਹਣਾ ਭਾਈ।
ਅੰਦਰੋਂ ਬਾਹਰੋਂ ਸੋਹਣਾ, ਭਵ ਪਾਰ ਪਰਾਈ।
ਸੋਹਣਾ ਸਤਿਗੁਰ ਸੇਵ ਵਿਚ, ਹੁਣ ਸੇਵ ਕਮਾਵੇ।
ਗੁਰ ਆਇਸ ਵਿਚ ਖ੍ਵਾਜਾ ਜੀ ਤੇ ਜਾਨੀ ਜਾਵੇ।

ਰਹਿਕੇ ਵਿਚ ਸੁ ਬੀੜ ਦੇ, ਨਿਜ ਆਨੰਦ ਪਾਂਦੇ।
ਆਂਦੇ ਜਾਂਦੇ ਪਜਾਰਿਆਂ, ਗੁਰ ਰਸਤੇ ਪਾਂਦੇ।



## ੧੧

# ਪ੍ਰਸੰਗ ਜੱਟੂ ਤਪਾ

ਕਰਤਾਰ ਪੁਰੇ ਇਕ ਵੱਸਦਾ[੧] ਤਪਾ। 'ਜੱਟੂ' ਨਾਮ ਤਪਤ ਅਤ ਖਪਾ।
ਪੰਜ ਢੇਰੀਆਂ ਅੱਗ ਜਲਾਵੇ। ਵਿਚ ਬੈਠਕੇ ਸੇਕ ਸਹਾਵੇ।
ਤਪ ਤਪ ਲੂਹ ਲੂਹ ਸੁਕਦਾ ਜਾਵੇ। ਕ੍ਰੋਧ ਵਧੇ ਅਤਿਸੈ ਦੁਖ ਪਾਵੇ।
ਤਾਪੈ ਦੇਹ ਤਪੈ ਸੰਗ ਮਨੂਆ। ਠੰਢ ਨ ਪਾਵੇ ਟਿਕੈ ਨਹੀਂ ਖਿਨੂਆ।
ਇਕ ਦਿਨ ਛੰਭ ਕਿਨਾਰੇ ਗਿਆ। ਵੜਿਆ ਵਿਚ ਤਰਨ ਵਲ ਪਿਆ।
ਚੁੱਭੀ ਲਾਵੇ ਤਾਰੀ ਲਵੇ। ਫਿਰ ਫਿਰ ਪਾਣੀ ਅੰਦਰ ਭਵੇਂ।
ਜਦ ਬਾਹਰ ਨੂੰ ਕੰਢੇ ਆਇਆ। ਖੜਾ ਕਿਨਾਰੇ ਦ੍ਰਿਸ਼ਜ ਇਕ ਆਇਆ।
ਸੁੰਦਰ ਸੂਰਤ ਚੇਹਰਾ ਨੂਰ। ਸਿੱਧਾ ਦਾਹੜਾ ਸੁਖ ਭਰਪੂਰ।
ਦੇਖਦਿਆਂ ਮਨ ਖਾਧੀ ਖਿੱਚ। ਨਜ਼ਰ ਬੱਝ ਗਈ ਦਰਸਨ ਵਿਚ।
ਪਲ ਮਗਰੋਂ ਉਸ ਨਵੇਂ ਸੁ ਆਏ। ਮੁਖ ਤੇ ਸੁੰਦਰ ਬਚਨ ਅਲਾਏ।
'ਤਪੇ ਖਪੇਂ ਕਿਉਂ ਉਮਰ ਗੁਆਵੇਂ। ਹੀਰਾ ਜਨਮ ਵਿਅਰਥ ਬਿਤਾਵੇਂ।
ਵਾਹਿਗੁਰੂ ਕਹੁ ਮੁਖ ਤੇ ਪਿਆਰੇ। ਬੋਲਹੁ ਪਜਾਰੇ ਉੱਚ ਉਚਾਰੇਂ'।
ਸੁਣਦਿਆਂ ਤਾਕਤ ਰਹੀ ਨ ਕੋਈ। ਮੁਖ ਤੇ ਧੁਨ ਵਾਹਿਗੁਰੂ ਦੀ ਹੋਈ।
ਤਪਾ ਲਗਾ ਗੁਰ 'ਵਾਹਿਗੁਰੂ' ਕਰਨੇ। ਪਲ ਪਲ ਵਾਹਿਗੁਰੂ ਨਾਮ ਉਚਰਨੇ।
ਤਦ ਦੇਖੇ ਓਹ ਸੂਰਤ ਪਿਆਰੀ। ਪਈ ਨਜ਼ਰ ਨਾ ਨਾਮ ਸੁਆਰੀ।
ਬਾਵਲ ਹੋਇਆ ਫਿਰੇ ਦਿਵਾਨਾ। ਇੱਕੋ ਸਾਹੀ ਨਾਮ ਬਖਾਨਾ।
ਫਿਰਦਾ ਤੁਰਦਾ ਬੈਠੇ ਤਪਾ। ਵਾਹਿਗੁਰੂ ਹੀ ਜਾਪੇ ਜਪਾ।
ਖਾਣ ਪਾਣ ਦੀ ਸੁਰਤ ਨ ਕੋਈ। ਤਪ ਤਾਪਣ ਦੀ ਯਾਦ ਨ ਹੋਈ।
ਲੋਕਾਂ ਵਿਚ ਏ ਗਲ ਬਿਦਤਾਈ। ਤਪੇ ਖਪੇ ਨੇ ਅਕਲ ਗੁਆਈ।

---

੧. ਜੱਟ ਨਾਮ ਦਾ ਇਕ ਹੋਰ ਤਪਾ ਬੀ ਹੋਇਆ ਹੈ, ਜੋ ਜੋਨਪੁਰ ਦਾ ਵਾਸੀ ਸੀ। ਏਹ ਗੁਰੂ ਜੱਸ ਸੁਣਕੇ ਛੇਵੇਂ ਸਤਿਗੁਰਾਂ ਪਾਸ ਆਯਾ ਸੀ ਤੇ ਸਾਂਤਕੀ ਤਪ ਦਾ ਪ੍ਰਕਾਰ ਸਮਝ ਨਾਮ ਦੀ ਮਹਿੰਮਾ ਦੇ ਉਪਦੇਸ਼ ਸੁਣਕੇ ਤੇ ਸਿੱਖ ਤੇ ਵਾਹਿਗੁਰੂ ਨਿਰੰਕਾਰ ਦਾ ਸੱਚਾ ਪ੍ਰੇਮੀ ਬਣਿਆ ਸੀ।

ਜਿੱਥੇ ਜਾਵੇ ਉੱਚੀ ਆਖੇ। 'ਵਾਹਿਗੁਰੂ ਕਹੁ' ਵਾਹਿਗੁਰੂ ਭਾਖੇ।
ਝੁੰਡ ਮੁੰਡਿਆਂ ਦੇ ਕੱਠੇ ਹੋਵਨ। ਗੱਬਰੂ ਬੁੱਢੇ ਆਇ ਖਲੋਵਨ।
ਆਖਨ ਤਪਾ ਸੁਦਾਈ ਹੋਇਆ। ਇਕੋ ਲਿੱਵ ਲਗੀ, ਕੁਲ ਖੋਇਆ।
ਪਰ ਸਭ ਤੇ ਇਕ ਭੈ ਛਾ ਜਾਵੇ। ਛੇੜ ਨ ਸਕੇ ਹੱਥ ਨਾ ਲਾਵੇ।
ਪਹਿਲੇ ਹੱਸਣ ਫਿਰ ਚੁਪ ਹੋਣ। ਫਿਰ ਕੁਝ ਸਹਿਮ ਅਤੇ ਕੁਛ ਰੋਣ।
ਭੈ ਤੇ ਖਿੱਚ ਵਿਖੇ ਸਭ ਆਵਨ। ਬੇਵਸ "ਵਾਹਿਗੁਰੂ ਨਾਮ ਜਪਾਵਨ।
ਸਮਾਂ ਬੀਤ ਗਿਆ ਜੱਟੂ ਪਾਈ। ਕੂਕੇ ਨਾਮ ਫਿਰੇ ਬਲਕਾਈ।
ਸੰਝ ਸਵੇਰੇ ਰਾਤ ਦਿਹਾੜੇ। ਇੱਕ ਧੁਨ ਤੇ ਰੰਗ ਵਿਚ ਗਾਹੜੇ।
ਜਿਸ ਸੂਰਤ ਨੇ ਝਲਕਾ ਪਾਇਆ। ਇੱਕੋ ਵਾਰੀ ਹੁਕਮ ਸੁਣਾਇਆ।
ਫਿਰਕੇ ਦਰਸ਼ਨ ਦਿੱਤਾ ਨਾਹੀਂ। ਓਹ ਸੂਰਤ ਜੱਟੂ ਜੀ ਮਾਹੀਂ।
ਐਸੀ ਵਸੀ ਨਿਕਲੀ ਨਾਹੀਂ। ਲੱਗੀ ਲਿਵ ਫਿਰ ਉਖੜੀ ਨਾਹੀਂ।
ਨੈਣ ਭਰਨ ਹੁਣ ਰੁਦਨ ਕਰਾਵੇ। ਸਾਤ੍ਵਕ ਭਾਵ ਬਹੁਤ ਛਾ ਜਾਵੇ।
ਪ੍ਰੇਮ ਵੱਸ ਹੋ ਬਿਹਬਲ ਹੋਵੇ। ਲਿਵ ਦੀ ਤਾਰ ਵਿਖੇ ਲੈ ਹੋਵੇ।
ਇੱਕ ਦਿਹਾੜੇ ਜੰਗਲ ਪਿਆ। ਮੂਧੜ ਮੂੰਹ ਜਪੇ ਜਪ ਜਿਆ।
ਸੂਰਜ ਤਪਤ ਪਈ ਸੀ ਭਾਰੀ। ਪਰ ਉਸਨੂੰ ਕੁਛ ਖਬਰ ਨ ਸਾਰੀ।
ਮੁੜ੍ਹਕਾ ਚੋਇ ਧਰਾ ਤੇ ਪਵੇ। ਪਰ ਜੱਟੂ ਦੁਖ ਰਤਾ ਨ ਲਵੇ।
ਲਿ ਵਿਚ ਸੁਰਤ ਜੁੜੀ ਸੁਖ ਪਾਵੇ। ਦੇਹ ਦਾ ਦੁਖ ਨ ਅਨਭੈ ਆਵੇ।
ਫਿਰਦੇ ਫਿਰਦੇ ਕਿਧਰੋਂ ਆਏ। ਓਹ ਜੁ ਲਿਵ ਸਨ ਗਏ ਲਗਾਏ।
ਆਕੇ ਬਾਹੋਂ ਪਕੜ ਉਠਾਇਆ। ਗਲ ਲਾਕੇ ਸਿਰ ਹੱਥ ਫਿਰਾਇਆ।
ਪਰ ਘੂਰਮ ਹੈ ਜੱਟੂ ਭਾਰੀ। ਲਿਵ ਦੀ ਤਾਰ ਵਿਖੇ ਸੁਖ ਵਾਰੀ।
ਜਦ ਥਾਪੀ ਤੇ ਪਜਾਰ ਸੁਵਾਲੇ। ਹੱਥ ਫਿਰੇ ਸਿਰ ਪਿੱਠ ਦੁਆਲੇ।
ਨਿੱਝਰ ਧਾਰ ਪ੍ਰੇਮ ਦੀ ਟੁਰੀ। ਅਸਲ ਰੂਪ ਵਿਚ ਅਸਲ ਸੁ ਦੁਰੀ।
ਫਿਰ ਕਰ ਜ਼ੋਰ ਪਿਆਰੇ ਸਾਂਈ। ਸੁਰਤ ਪਰਤ ਕੇ ਹੋਸ਼ ਬੁਲਾਈ।
ਦੇਖੇ ਨੈਣ ਖੋਹਲ ਕੇ ਪਿਆਰਾ। ਸੁੰਦਰ ਪਜਾਰਾ ਰੂਪ ਅਪਾਰਾ।
ਵਿਚ ਗਲਵੱਕੜੀ ਲਿਆ ਪਿਆਰੇ। ਸਚੇ ਪਿਤਾ ਸਮਾਨ ਦੁਲਾਰੇ।

ਦੇਖ ਖੁਸ਼ੀ ਉਸ ਹੋਈ ਭਾਰੀ। ਸੁਰਤ ਚੜ੍ਹੀ ਫਿਰ ਲਗਨ ਮਝਾਰੀ।
ਫਿਰ ਓਵੇਂ ਹੀ ਘੂਰਮ ਹੋਇਆ। ਅਤਿ ਅਨੰਦ ਵਿਚ ਆਨੰਦ ਧੋਇਆ।
ਸੁਣ ਪਿਆਰੇ ਓਹ ਮੂਰਤ ਪਿਆਰੀ। ਜਿਸ ਨੇ ਕੀਤੀ ਕਿਰਪਾ ਭਾਰੀ।
ਮੂਰਤ ਛੇਵੀਂ ਸਤਿਗੁਰ ਵਾਰੀ। ਸੀਗੀ ਸੁੰਦਰ ਕੌਤਕ ਹਾਰੀ।
ਤਪੇ ਖਪੇ ਦਾ ਖਪਨ ਮਿਟਾਇਆ। ਸੜਦਾ ਮੁਰਦਾ ਚਾਇ ਜੀਵਾਇਆ।
ਇੱਕ ਹੁਕਮ ਵਿਚ 'ਯਾਦ ਪਜਾਰੀ, ਨਾਲ 'ਧਿਆਨ' ਦੀ ਖੇਪ ਸੁਧਾਰੀ।
ਨਾਲ 'ਪ੍ਰੇਮ' ਦਾ ਰੁਮਕਾ ਪਾਇਆ। ਐਉਂ ਲਿਵ ਦੇ ਕੇ ਪਰਤ ਜਿਵਾਇਆ।
ਜੱਟੂ ਨੂੰ ਹੁਣ ਦਾਨਾ ਕੀਤਾ। ਚਰਨ ਕਮਲ ਪ੍ਰਭ ਦੇ ਵਿਚ ਲੀਤਾ।
ਫਿਰੇ ਪਜਾਰਾ ਸੁਰਜਿਤ ਹੋਇਆ। ਸੁਰਜਿਤ ਕਰਦਾ ਜਿਸ ਵਲ ਲੋਇਆ।
ਜਿਤ ਵਲ ਜਾਵੇ ਨਾਮ ਜਪਾਵੇ। ਧਿਆਨ ਨਾਮ ਤੇ ਪ੍ਰੇਮ ਚੁਆਵੇ।
ਦਿਨੇ ਰਾਤ ਓਹ ਮਗਨ ਰਹਾਵੇ। ਨਗਨ ਕਰਾਵੇ ਜਿਤ ਵਲ ਜਾਵੇ।
ਏਸ ਰੰਗ ਵਿਚ ਉਮਰਾ ਸਾਰੀ। ਬੀਤੀ ਸੁਖ ਤੇ ਆਨੰਦਵਾਰੀ।



# ੧੨

# ਪ੍ਰਸੰਗ ਭਾਈ ਭਾਨਾ ਜੀ ਪਰਾਗ ਵਾਸੀ

ਭਾਨਾ ਸਨਮੁਖ ਸਿੱਖ ਸੀ, ਪਰਯਾਗ ਵਸੇਂਦਾ।
ਸਿੱਖੀ ਸਿਦਕ ਨਿਬਾਹੁੰਦਾ, ਤੇ ਨਾਮ ਜਪੇਂਦਾ।
ਬਾਣੀ ਪੜ੍ਹੇ ਪ੍ਰੇਮ ਸੰਗ, ਉਪਕਾਰ ਕਮਾਵੇ।
ਹੱਥ ਕਰੇਂਦੇ ਕਾਰ ਸੇ, ਚਿਤ ਗੁਰੂ ਧਿਆਵੇ।

ਇਕ ਦਿਹਾੜੇ ਨਦੀ ਤੇ ਇਸ਼ਨਾਨ ਜੁ ਕੀਤਾ।
ਨੇੜੇ ਬੈਠਾ ਨਾਸਤਕ, ਇਕ ਸੀ ਚੁਪ ਕੀਤਾ।
ਜਾਂ ਭਾਈ ਨਿਤਨੇਮ ਕਰ, ਉਠ ਘਰ ਨੂੰ ਤੁਰਜਾ।
ਨਾਸਤਕ ਆਖੇ ਸਿਖ ਜੀ, ਇਕ ਸ਼ੰਕਾ ਫੁਰਯਾ।

ਘੜੀ ਮੁੜੀ ਲੈ ਨਾਮ ਨੂੰ, ਤੂੰ ਰੱਬ ਬੁਲਾਵੇਂ।
ਖਿਝੇ ਨ ਤੇਰੇ ਨਾਲ ਓਹ, ਹੋ ਰੰਜ ਨ ਜਾਵੇ?
ਕਦੀ ਨ ਤੈਨੂੰ ਆਖਦਾ, ਕੀ ਰੌਲਾ ਪਾਇਆ?
ਟਾਹਰਾਂ ਮੈਨੂੰ ਮਾਰਕੇ ਕਜੌਂ ਹਈ ਅਕਾਇਆ?

ਸੁਣ ਭਾਈ ਹੱਥ ਜੋੜਦਾ, 'ਕਹੁ ਪਜਾਰੇ ਭਾਈ।
ਗੁੱਸੇ ਕਾਨੂੰ ਹੋਂਵਦਾ, ਸੁਣ ਮਨ ਚਿਤ ਲਾਈ।
ਪਰ ਜੋ ਮੋਟੀ ਬੁਧ ਵਿੱਚ, ਹੈ ਮੇਰੀ ਆਵੇ।
ਸੁਣ ਲੈ ਧੀਰਜ ਧਰ ਕੇ, ਇਹ ਦਾਸ ਸੁਣਾਵੇ।

ਦੁਸ਼ਟ ਜਦੋਂ ਲੈ ਘੇਰਦੇ, ਵਿਚ ਰਸਤੇ ਜਾਂਦਾ।
ਰਾਜੇ ਦਾ ਓਹ ਨਾਮ ਲੈ, ਦੋਹਾਈ ਮਚਾਂਦਾ।
ਪੁਨਾ ਪੁਨਾ ਓਹ ਨਾਮ ਲੈ, ਪੁਕਾਰ ਮਚਾਵੇ।
ਡਰਦੇ ਹੋਰ ਉਸ ਛੱਡਦੇ, ਕਈ ਆਣ ਛੁਡਾਵੇ।

ਨੌਕਰ ਕੋਈ ਸ਼ਾਹ ਦਾ, ਜਾਂ ਆਪ ਸੁਣੇਂਦਾ।
ਬਹੁੜੀ ਪਾਵਣ ਕਾਰਣੇ, ਓਹ ਸੁੰਖ ਪਵੇਂਦਾ।
ਕਾਮਾਦਿਕ ਜੋ ਚੋਰ ਹਨ, ਚਾ ਅਸਾਂ ਸਤਾਵਨ।
ਏਨਾਂ ਤੋਂ ਭੈ ਧਾਰਕੇ, ਸਿੱਖ ਨਾਮ ਧਜਾਵਨ।

ਦੇਨ ਦੁਹਾਈ ਰੱਬ ਦੀ ਨਾ ਉਸ ਦਾ ਲੈ ਲੈ।
ਕਰਦੇ ਬਾਹੁੜੀ ਰੱਬ ਜੀ, ਕਰ ਰੱਖ ਬਚਾ ਲੈ।
ਅੰਤ੍ਰਯਾਮੀ ਰੱਬ ਹੈ, ਹਰ ਥਾਉਂ ਸੁਣੇਂਦਾ।
ਪਹੁੰਚੇ ਦਾਯਾ ਧਾਰ ਹੈ, ਨਿਤ ਬਿਰਦ ਰਖੇਂਦਾ।

ਦੂਜੇ ਸੁਣ ਤੂੰ ਬੇਨਤੀ, ਭੁਲ ਜਗਤ ਵਜਾਪੀ।
ਭੁੱਲੇ ਸਾਰੇ ਹੋ ਗਏ ਕਾਲੇ ਤੇ ਪਾਪੀ।
ਭੁਲ ਹੈ ਪਰਦਾ ਭਾਰੜਾ, ਵਿਚ ਸਾਈਂ ਸਾਡੇ ਪਾਟੇ
ਪਰਦਾ ਜੇ ਕਿਵੇਂ, ਸੁਖ ਦ੍ਰਿੜ੍ਹ ਹੋ ਗਾਡੇ।

ਭੁੱਲ ਭੁਲਾਵਣ ਕਾਰਣੇ, ਮੈਂ ਨਾਮ ਧਿਆਵਾਂ।
ਚੇਤੇ ਰੱਖਾਂ ਪਿਤਾ ਨੂੰ, ਭੁਲ ਕਦੀ ਨਾ ਜਾਵਾਂ।
ਤਾਂ ਤੇ ਯਾਦ ਪਕਾਣ ਨੂੰ ਨਾ ਨਾਮ ਭੁਲਾਵਾਂ।
ਬੈਖਰਿ ਅਜ਼ਪਾ ਜਾਪ ਮੈਂ, ਨਿਤ ਨਿੱਤ ਧਯਾਵਾਂ।

ਤੀਜੀ ਸੁਣ ਤੂੰ ਬੇਨਤੀ ਲਿਵ ਸਾਡੀ ਛੁੜਕੀ।
ਟੁਟੇ ਨਾਲੋਂ ਰੱਬ ਦੇ ਫਸ ਹਉਮੈ ਕੁੜਕੀ।
ਹੁਣ ਵਿੱਚ ਲਿਵ ਦੀ ਤਾਰ ਸੰਗ, ਮੈਂ ਚਾਹਾਂ ਜੁੜਨਾ।
ਜੁੜਨਾ ਸਾਈਂ ਸੰਗ ਮੈਂ ਛੁਟ ਜੱਗੋਂ ਮੁੜਨਾ।

ਨਾਮ ਅਭਿਆਮ ਮਿਲਾਂਵਦਾ, ਜਿਸ ਸੰਗੋਂ ਵਿਛੜੇ।
ਓਥੇ ਤੁਰਤ ਪੁਚਾਂਵਦਾ ਜਿਸ ਥਾਓਂ ਪਛੜੇ।
ਸ਼ਬਦ ਰੂਪ ਇਕ ਬ੍ਰਿਛ ਹੈ ਜਿਉਂ ਅੰਬ ਸੁਹਾਵਾ।
ਉਸਨੂੰ ਲੱਗਾ ਅੰਬ ਹੈ, ਫਲ ਪੱਕਾ ਵਾਹ ਵਾਹ।

ਜੋ ਫਲ ਲੱਗਾ ਬ੍ਰਿਛ ਨੂੰ, ਨਿਤ ਰਸ ਹੈ ਪਾਵੇ।
ਪਾਕੇ ਰਸ ਨੂੰ ਮੌਲਦਾ, ਪਰਪੱਕ ਹੋ ਜਾਵੇ।
ਪਾਇ ਕੁਸੰਗਤ ਟੁਟ ਕੇ, ਜੋ ਹੇਠ ਡਿੱਗੇਂਦਾ।
ਸੋ ਨਹੀਂ ਪਕਾ ਮੂਲ ਹੀ ਰੁਲ ਵਿੱਚ ਮਰੇਂਦਾ।

ਤਾਂਤੇ ਸਬਦ ਬ੍ਰਿੱਛ ਦੇ, ਸੰਗ ਚਾਹਾਂ ਰਹਿਣਾ।
ਬੱਧਾ ਲਿਵ ਦੀ ਤਾਰ ਸੰਗ, ਜਿਉਂ ਫਲ ਤੇ ਟਹਿਣਾ।
ਨਾਮ ਅਜੱਪਾ ਹੋਇਕੇ, ਲਿਵ ਡੋਰ ਬਨ੍ਹਾਵੇ।
ਨਾਮੋ ਨਾਮੀ ਆ ਮਿਲੇ ਲੈ ਚਰਨ ਲਗਾਵੇ।

ਸੁਣਕੇ ਬਚਨ ਅਣੋਖੜੇ, ਓਹ ਵਾਦੀ ਉੱਠਾ।
ਇੱਕ ਦੁਹੱਥੜ ਕੱਸਕੇ, ਸਿਰ ਮਾਰਿਆ ਪੁੱਠਾ।
ਭਾਈ ਭਾਨਾ ਝੱਲਕੇ, ਮੁਖ ਸ਼ੁਕਰ ਅਲਾਵੇ।
ਲਾਇਕ ਸਾਂ ਮੈਂ ਕਤਲ ਦੇ ਰਬ ਮਿਹਰ ਕਰਾਵੇ।

ਧੱਪਾ ਦੇ ਇਕ ਰੱਖਿਆ, ਧੰਨ ਮੇਰਾ ਕਰਤਾ।
ਸ਼ੁਕਰ ਕਰਾਂ ਲਖ ਵਾਰ ਮੈਂ, ਪਿਖ ਕੌਤਕ ਵਰਤਾ।
ਵਾਦੀ ਨੱਠਾ, ਸਿੱਖ ਨੇ ਅਰਦਾਸਾ ਸੋਧਾ।
ਹੇ ਸਤਿਗੁਰ ਇਸ ਪੁਰਖ ਨੂੰ, ਤੂੰ ਕਰ ਪ੍ਰਬੋਧਾ।

ਵਾਕ ਪੇ ਹਨ ਆਪ ਦੇ, ਅੱਜ ਇਸਦੀ ਕੰਨੀਂ।
ਈਰਖਾ ਨਾਲ ਕ੍ਰੋਧ ਦੇ, ਇਸ ਗੱਲ ਨਾ ਮੰਨੀ।
ਪਰ ਨਾ ਖਾਲੀ ਜਾਣ ਏ, ਮੁਖ ਆਪ ਅਲਾਏ।
ਸੁਣਕੇ ਸੱਭੇ ਆਪ ਤੋਂ, ਹਨ ਇਨੂੰ ਸੁਣਾਏ।

ਬਖਸ਼ ਸੁਮੱਤ ਇਸ ਮਿਤ੍ਰ ਨੂੰ, ਨਿਜ ਰਸਤੇ ਪਾਵੋ।
ਖਿੱਚ ਕੇ ਮਾਯਾ ਜਾਲ ਤੋਂ ਨਿਜ ਚਰਨ ਲਗਾਵੋ।
ਸਮਾਂ ਪਾਇਕੇ ਨਦੀ ਤੇ, ਫਿਰ ਇਕ ਦਿਹਾੜੇ।
ਭਾਨੇ ਡਿੱਠਾ ਨਾਸਤਕ, ਵਿਚ ਹਾਲ ਜੁ ਮਾੜੇ।

ਲੀਰਾਂ ਲਟਕਨ ਫੱਟਿਆ, ਥਾਂ ਥਾਂ ਤੇ ਫੋੜੇ।
ਐਸੇ ਭੈੜੇ ਹਾਲ ਸੀ, ਜਿਮ ਹੁੰਦੇ ਕੋਹੜੇ।
ਤਰਸ ਖਾਇਕੇ ਚੁੱਕਜਾ, ਰਘ ਭਾਨਾ ਲਿਆਯਾ।
ਸੇਵਾ ਕੀਤੀ ਟੁੱਟਕੇ, ਇਲਾਜ ਕਰਾਯਾ।

ਤਿੰਨ ਮਹੀਨੇ ਬਾਦ ਹੋ ਓਹ ਰਾਜੀ ਹੋਇਆ।
ਥੀ ਸ਼ਰਮਿੰਦਾ ਮਨ ਵਿਖੇ, ਹੋ ਨਿੰਮ੍ਰਤ ਰੋਯਾ।
ਆਖੇ ਸੱਚਾ ਤੂੰ ਅਹੇ, ਸੰਗ ਰੱਬ ਪਰੋਤਾ।
ਬਖਸ਼ ਮਿਲਾ ਦੇ ਮੁੱਝ ਨੂੰ ਦਰ ਤੇਰੇ ਰੋਤਾ।

ਭਾਨਾ ਲੈ ਕੇ ਸੰਗ ਤਿਸ, ਪੰਜਾਬੇ ਧਾਇਆ।
ਛੇਵੇਂ ਸਤਿਗੁਰ ਦੇ ਚਰਨ, ਤਿਸ ਆ ਕੇ ਪਾਯਾ।
ਸੁਣਕੇ ਵਿਜਥਾ ਸਾਰੜੀ, ਗੁਰ ਭਾਨੇ ਤਾਈ।
ਅੰਗ ਲਗਾ ਕੇ ਆਖਜਾ ਤਵ ਸਫਲ ਕਮਾਈ।

ਸਿੱਖੀ ਬਖਸ਼ੀ ਤੁੱਧ ਨੂੰ, ਪ੍ਰਭ ਚਰਨ ਪ੍ਰੇਮਾ।
ਕੁਸਲ ਰਹੇ ਨਿਤ ਤੁੱਧ ਦੇ ਅਰ ਛਾਏ ਖੇਮਾ।
ਫਿਰ ਓਹਨਾ ਸੂਕ ਬਖਸ਼ਜਾ, ਨਿਜ ਸਿੱਖ ਬਨਾਯਾ।
ਦੁਸ਼ਟ ਪੁਣੇ ਤੋਂ ਕੱਢ ਕੇ ਵਿਚ ਸੇਵਾ ਲਾਯਾ।

ਧੰਨ ਸਤਿਗੁਰ ਧੰਨ ਸਿੱਖ ਨੇ, ਵਿਚ ਸਿਦਕਾਂ ਪੱਕੇ।
ਰਹਿਣ ਅਚੱਲ ਪਹਾੜ ਜਿਉਂ, ਸਹ ਧੋੜੇ ਧੱਕੇ।
ਸਿਦਕੀ ਹੋਕੇ ਖਾਲਸਾ ਉਪਕਾਰ ਕਮਾਓ।
ਈਰਖ ਵੈਰ ਬਖੀਲੀਆਂ ਦੇ ਰਾਹ ਨ ਜਾਓ।



## ਸ੍ਰੀ ਗੁਰੂ ਹਰਰਾਇ ਸਾਹਿਬ ਜੀ ਦੇ ਸਿੱਖਾਂ ਦੀ ਵੰਨਗੀ !

### ੧
### ਮਾਈ ਸਰਖਾਨਾ

''ਹੱਥੀਂ ਤੁੰਮਾਂ ਹੱਥੀਂ ਕੱਤਾਂ, ਹੱਥੀਂ ਆਪ ਉਣਾਵਾਂ।
ਹੱਥੀਂ ਵੇਤਰ ਸੀਵ ਧਰਾਵਾਂ, ਚਾਦਰ ਖਰੀ ਬਣਾਵਾਂ।
ਫਿਰ ਹੱਥੀਂ ਲੈ ਕੇ ਏ ਅਪਣੀ, ਪੈਰੀ ਟੁਰ ਕੇ ਜਾਵਾਂ।
ਹੱਥੀਂ ਅਰਪ ਗੁਰੂ ਦੀ ਚਰਨੀ, ਆਸਾ ਭਰੀ ਤਕਾਵਾਂ।
ਸਤਿਗੁਰ ਮਾਣ ਨਿਮਾਣੇ ਤਾਈਂ, ਚਾਦਰ ਏ ਦੇ ਆਵਾਂ।
ਜੇ ਗੁਰ ਉੱਤੇ ਲੈਣ ਏਸ ਨੂੰ, ਸਾਰੀ ਮੈਂ ਠਰ ਜਾਵਾਂ।''

ਏ ਕੁਛ ਸੋਚ ਸਰਖਨੀ ਮਾਈ, ਪ੍ਰੇਮ ਰੰਗ ਵਿਚ ਆਈ।
ਫੁੱਟੀ ਆਪ ਇਕੱਠੀ ਕੀਤੀ, ਵੇਲੀ ਝੰਬ ਬਨਾਈ।
ਪਿੰਜ ਪਿੰਜਾਕੇ ਗੋਹੜੇ ਕੀਤੇ, ਜਪਦਿਆਂ ਨਾਮ ਕਤਾਈ।
ਤਣ ਉਣਕੇ ਫਿਰ ਵੇਤਰ ਸੀਵੀਂ, ਸੀਵੀਂ ਠੱਪ ਬਣਾਈ।
ਕਰ ਅਰਦਾਸ ਧਰੀ ਗੁਰ ਅਗੇ, ਭੇਟਾ ਪ੍ਰੇਮ ਕਰਾਈ।
ਫਿਰ ਟੁਰਕੇ ਗੁਰਦੁਆਰੇ ਪਹੁੰਚੀ, ਭਗਤੀ ਵਾਲੀ ਮਾਈ।
ਆਪ ਪ੍ਰਸ਼ਾਦ ਪਕਾਇਆ ਸੁਹਣਾ, ਘਿਉ ਖੰਡ ਉੱਤੇ ਪਾਈ।
ਏਹ ਬੀ ਨਾਲ ਲਿਆਈ ਭੇਟਾ, ਦੂਰੇ ਖੜੀ ਰਹਾਈ।
ਸਤਿਗੁਰ ਦਾ ਦੀਵਾਨ ਜੋ ਡਿੱਠਾ, ਸੰਗਤ ਓੜ ਨ ਕਾਈ।
ਰਾਜੇ ਅਤੇ ਸੁਦਾਗਰ ਭਾਰੇ, ਵਧ ਤੋਂ ਵੱਧ ਵਧਾਈ।
ਕਿਸ ਗਿਣਤੀ ਵਿਚ ਉਹ ਵਿਚਾਰੀ, ਕੰਗਲੀ ਬੁੱਢੀ ਮਾਈ।
ਆਸਾਵੰਦੀ ਸਿਦਕ ਆਪਣੇ, ਹਉਮੈਂ ਨਹੀਂ ਸਮਾਈ।
ਆਸ ਨਿਰਾਸਾ ਵਿਚ ਖੜੀ ਹੈ ਪਰੇਮ ਪ੍ਰਵੇਧੀ ਮਾਈ।
ਕੋ ਆਵੇ ਕੋ ਮੱਥਾ ਟੇਕੇ, ਜਾਵੇ ਸੀਸ ਨਿਵਾਈ।
ਭੇਟਾ ਜਰੀ ਬਾਦਲੇ ਘੋੜੇ, ਮਾਯਾ ਪੇਸ਼ ਧਰਾਈ।
ਤਕ ਤਕ ਕੇ ਮਾਈ ਜੀ ਆਖੇ, ਸਾਨੂੰ ਕੌਣ ਪੁਛਾਈ?

ਦਰਗਾਹੇ ਇਸ ਵੱਡੀ ਅੰਦਰ ਮੇਰੀ ਕੀਹ ਸਮਾਈ?
ਫਿਰ ਆਖੇ: ਮੈਂ ਦੀਨ ਦੁਰਾਡਿਓਂ ਦਰ ਤੇਰੇ ਤੇ ਆਈ।
ਮੇਰੇ ਵਰਗੀ ਦੀ ਲੱਖ ਏਥੇ, ਆ ਕੇ ਹਈ ਸਮਾਈ।
ਫੋਲੀ ਫੋਲ ਨਿਮਾਣੀ ਦਾ ਨਾ, ਤੋਲੀਂ ਤੋਲ ਨ ਰਾਈ।
ਨਾ ਮੇਰੇ ਵਿਚ ਦਰਬ ਪਦਾਰਥ ਸਿੱਖੀ ਚੱਜ ਨ ਕਾਈ।
ਦੀਨ ਨਿਵਾਜਨ ਵਾਪਨ ਪਤਤਾਂ, ਅਪਨਾ ਬਿਰਦ ਤਕਾਈ।
ਬਿਰਦ ਤਕਾ ਕੇ ਨਜ਼ਰ ਕਰੀਂ, ਤੇ ਚਰਨੀ ਲਈਂ ਲਗਾਈ।
ਰੱਖ ਲਈਂ ਸਦਕੇ ਚਰਨਾਂ ਦੇ, ਸੰਗਤ ਨਾਲ ਤਰਾਈ।
ਕਿਸੇ ਸਿੱਖ ਦੇ ਵਾਰੇ ਫੇਰੇ, ਬੇੜਾ ਬੰਨੇ ਲਾਈਂ।
ਇਉਂ ਕਹਿੰਦੀ ਮਨ ਅੰਦਰ ਰੋਂਦੀ, ਭਰੀ ਪ੍ਰੇਮ ਦੀ ਮਾਈ।
ਦੀਨ ਗਰੀਬ ਪ੍ਰੇਮ ਭਾਵਨਾ, ਘੜੀਆਂ ਦੇ ਬਤਾਈ।
ਗੁਰੁ ਹਰਿਰਾਇ ਅਚਾਨਕ ਤ੍ਰੱਬ੍ਹਕੇ, ਨਜ਼ਰ ਚੁਫੇਰ ਦੁੜਾਈ।
ਫਿਰ ਉੱਠੇ ਸਿੰਘਾਸਨ ਉਤੋਂ, ਚਲੇ ਭੀੜ ਵਿਚ ਦਾਈ।
ਸੰਗਤ ਦੇਖ ਬੜੀ ਹੈਰਾਨੀ, ਇਹ ਕੀਹ ਹਿਰਦੇ ਆਈ।
ਅਚੱਣਚੇਤੀ ਉੱਠ ਗੁਰੂ ਜੀ, ਕੀਤੀ ਕਿੱਧਰ ਧਾਈ।
ਆ ਵੇਹੜੇ ਘੋੜਾ ਚਾ ਮੰਗਾਜਾ, ਚਲੋ ਸ਼ਿਕਾਰ ਕਰਾਈ।
ਕਹਿੰਦੇ ਘੋੜਾ ਲੈਂਦੇ ਸਤਿਗੁਰ, ਦਰਵਾਜੇ ਵਲ ਜਾਈ।
ਤੱਕਣ ਖੜੀ ਖਿੱਚ ਓ ਵਾਲੀ, ਪ੍ਰੇਮ ਇਲਾਹੀ ਮਾਈ।
ਮੁੰਦੇ ਨੈਣ ਵਗੇ ਜਲ ਨਿਰਮਲ, ਮੂਰਤ ਅਜਬ ਸੁਹਾਈ।
ਖਿੱਚਣ ਹਾਰ ਗੁਰੂ ਨੇ ਅਪਨਾ, ਆਪੇ ਲਿਆ ਜਗਾਈ।
ਕਹਿੰਦੇ ਮਾਈ ਖੋਲ੍ਹ ਅੱਖੀਆਂ, ਲੱਗੀ ਭੁੱਖ ਸਵਾਈ।
ਚੱਲੇ ਹਾਂ ਹੁਣ ਬਾਹਰ ਸੈਰ ਨੂੰ, ਵੇਹਲ ਨਹੀਂ ਘਰ ਜਾਈ।
ਲੱਗੀ ਭੁਖ ਤੂੰ ਮੇਟ ਲਗੀ ਨੂੰ, ਰੋਟੀ ਦੇ ਦੇਹ ਮਾਈ।
ਛੇਤੀ ਕਰ ਢਿਲ ਲਾਇ ਨ ਰੱਤੀ, ਡਾਢੀ ਭੁੱਖ ਲਗਾਈ।
ਦੇ ਦੇਹ ਛੇਤੀ ਰੋਟੀ ਜੇਹੜੀ, ਬੁੱਕਲ ਵਿਚ ਲੁਕਾਈ।
ਥਰ ਥਰ ਕੰਬਦੀ ਪ੍ਰੇਮ ਪ੍ਰਵੇਧੀ, ਸ਼ੁਕਰ ਵਿੱਚ ਭਰ ਆਈ।
ਹੱਥ ਅਗੇਰੇ ਕਰਕੇ ਮਾਈ, ਰੋਟੀ ਪੇਸ਼ ਧਰਾਈ।
ਚੁੱਕ ਗੁਰਾਂ ਨੇ ਖੜੇ ਖੜੇ ਹੀ, ਰੋਟੀ ਆਪ ਉਠਾਈ।
ਖੜੇ ਖੜੇ ਖਾ ਲੀਤੀ ਓਥੇ, 'ਧੰਨ ਧੰਨ' ਕਹੀ 'ਕਮਾਈ'।
ਖਾ ਰੋਟੀ ਫਿਰ ਆਖਣ ਲੱਗੇ, ਮਿਟ ਗਈ ਭੁੱਖ ਸਵਾਈ।

ਪਰ ਕੁਛ ਪਾਲੇ ਸੂਰਤ ਮਾਈ, ਸਾਨੂੰ ਆਇ ਦਿਖਾਈ।
ਦੇਹ ਚਾਦਰ ਆਦਰ ਓ ਵਾਲੀ, ਜੋ ਤੂੰ ਕੱਤ ਬਨਾਈ।
ਦੱਸ ਛੇਤੀ ਆ ਕਿੱਥੇ ਰੱਖੀ, ਕਿੱਥੇ ਹਈ ਲੁਕਾਈ।
ਬੁੱਕਲ ਅੰਦਰੋਂ ਕੱਢ ਸਰੱਖਨੀ, ਚਾਦਰ ਪੇਸ਼ ਧਰਾਈ।
ਲੈ ਚਾਦਰ ਆਦਰ ਕਰ ਭਾਰਾ, ਕਾਦਰ ਗੁਰੂ ਗੁਸਾਈਂ।
ਕੀ ਬਾਦਰ ਖਾਦਰ ਦੀ ਚਾਦਰ, ਉੱਤੇ ਆਪ ਕਰਾਈ।
ਬੁੱਕਲ ਮਾਰ ਹੱਸੇ ਗੁਰ ਸੁਆਮੀ, ਹੱਥਾਂ ਕਰੀ ਕਮਾਈ।
ਪ੍ਰੇਮ ਭਰੀ ਤੇ ਭਗਤੀ ਵਾਲੀ, ਸਿਮ੍ਰਨ ਕਰ ਕਰ ਮਾਈ।
ਚਾਦਰ ਕੱਤ ਧਿਆਇਆ ਕਾਦਰ, ਸਾਦਰ ਚੱਕ ਲਿਆਈ।
ਤੇਰੀ ਘਾਲ ਪਈ ਹਈ ਥਾਵੇਂ, ਸਫਲੀ ਭਈ ਕਮਾਈ।
ਜਾਹ ਮਾਈ ਹੁਣ ਕੱਤ ਚਰਖੜਾ, ਚਰਖਾ ਦੇਹ ਬਨਾਈ।
ਹਰਦਮ ਨਾਮ ਧਿਆਈਂ ਸਾਈਂ, ਲਿਵ ਵਿਚ ਨਾਮ ਪਕਾਈਂ।
ਜਾਹ ਪਰਵੇਸ਼ ਨਾਮ ਦਾ ਹੋਇਆ, ਦਮ ਦਮ ਨਾਮ ਧਿਆਈਂ।
ਲਿਵ ਲੱਗੀ ਵਿਚ ਨਾਮ ਤੁਧੇ ਦੀ, ਨਾਮ ਮਹਾਂ ਰਸ ਪਾਈ।
ਇਹ ਸੀ ਵਾਕ ਅਗੱਮ ਦਾ ਗੋਲਾ, ਲੱਗਾ ਪਾਰ ਪਰਾਈ।
ਲੂੰ ਲੂੰ ਦੇ ਵਿਚ ਨਾਮ ਪ੍ਰਵੇਸ਼ਿਆ, ਖੀਵੀ ਹੋ ਗਈ ਮਾਈ।
ਭਾਈ ਪ੍ਰਸਿੱਧ ਨਾਮ ਓ ਵਾਲੀ, ਜਪਦੀ ਆਪ ਜਪਾਈ।
ਵਿੱਚ ਮਾਲਵੇ ਸੇਵਾ ਕਰਦੀ, ਰਹੀ ਕਈ ਚਿਰ ਮਾਈ।
'ਮਾਈ ਸਰਖਨਾ' ਪਿੰਡ ਓਸਦਾ, ਹੁਣ ਤਕ ਨਾਮ ਸੁਣਾਈ।
ਏਸ ਪਿੰਡ ਨੂੰ ਕਿਸੇ ਸਰੱਖਨੀ, ਕੀਤਾ ਪਾਵਨ ਭਾਈ।
ਓਹ ਮਾਈ ਸੀ ਏਹੋ ਮਾਈ, ਜਿਸਦੀ ਧੰਨ ਕਮਾਈ।
ਜਿਸਨੇ ਦਾਤ ਗੁਰੂ ਤੋਂ ਪਾਈ, ਸਤਿਗੁਰ ਆਪ ਰਿਝਾਈ।
ਕਰਕੇ ਕਾਰ ਹੱਥ ਦੀ ਆਪੇ, ਭਗਤੀ ਰੰਗ ਕਮਾਈ।
ਨਾਮ ਦਾਨ ਇਸ਼ਨਾਨ ਪਾਇਕੇ, ਭਵਜਲ ਪਾਰ ਪਰਾਈ।



# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਸਿੱਖਾਂ ਦੀ ਵੰਨਗੀ !

## ੧

## ਪੰਡ ਲਾਲ ਤੇ ਛੱਜੂ ਅਪੰਡਤ

ਕ੍ਰਿਸ਼ਨ ਦੁਆਪਰ ਹੋ ਅਵਤਾਰੀ, ਯਾਦਵ ਵੰਸ ਵਧਾਈ।
ਕਾਲੀ ਨੱਥ ਕੰਸ ਕਰ ਮਰਦਨ, ਜ਼ਾਹਰੀ ਕਲਾ ਦਿਖਾਈ।
ਏਸ ਥਾਉਂ ਕੁਰਖੇਤਰ ਕੀਤਾ, ਭਾਰੇ ਜੰਗ ਮਚਾਏ।
ਖੂਹਣ ਅਠਾਰਾਂ ਸੈਨਾ ਘਾਈ, ਅਪਨੇ ਦਾਸ ਬਨਾਏ।

ਗੀਤਾ ਰਚੀ ਤਾਰਨੀ ਭਵਜਲ ਬ੍ਰਹਮ ਵਿੱਦਜਾ ਦਾਤੀ।
ਮੇਟ ਅਗਜਾਨ ਕਰੇ ਦੁਖ ਦੂਰੇ, ਸੀਤਲ ਤਨ ਮਨ ਛਾਤੀ।
ਮੇਟ ਅਗਜਾਨ ਕਰੇ ਦੁਖ ਦੂਰੇ, ਸੀਤਲ ਤਨ ਮਨ ਛਾਤੀ।

ਓਹ ਸੀ ਕ੍ਰਿਸ਼ਨ ਕ੍ਰਿਸ਼ਨ ਅਖਵਾਇਆ, ਸੋਲਾਂ ਕਲਾ ਸਰੇਖਾ।
'ਹਰੀ ਕ੍ਰਿਸ਼ਨ' ਮੈਂ ਕਲਜੁਗ ਅੰਦਰ, ਸੁਣਿਆਂ ਅੰਜ ਅਨੋਖਾ।
ਕੀ ਹੈ ਕਲ ਏਸ ਵਿਚ ਭਾਰੀ, 'ਹਰੀ ਕ੍ਰਿਸ਼ਨ' ਅਖਵਾਏ।
ਚਲੋ ਪੁੱਛੀਏ ਆਪੇ ਉਸਤੋਂ, ਏਹ ਮੇਰੇ ਜੀ ਆਏ।

ਪੰਡਤ ਲਾਲ ਸੋਚ ਏ ਮਨ ਵਿਚ, ਗੁਰੂ ਡੇਰ ਚਲ ਆਇਆ।
ਬਾਲਕ ਰੂਪ ਛਬੀ ਅਤ ਪਜਾਰੀ, ਮਸਨਦ ਆਨ ਤਕਾਇਆ।
ਹੋ ਹੈਰਾਨ ਕਹੇ ਹੈ ਏ ਕੀ, ਬਾਲਕ ਗੁਰੂ ਕਹਾਵੇ।
ਇਸ ਉਮਰੇ ਏ ਕੀਕੂੰ ਲੋਕੀ, ਭਵਜਲ ਪਾਰ ਲੰਘਾਵੇ।

ਕੀ ਏ ਪੜ੍ਹਿਆ ਕੀ ਏ ਗੁਣਿਆਂ, ਬ੍ਰਹਮ ਗਿਆਨ ਕੀ ਪਾਇਆ?
ਕੀਕੂੰ ਜਗਤ ਲਗਾ ਹੈ ਪਿੱਛੇ, ਕੀ ਇਸਤੋਂ ਸੁਖ ਆਇਆ?
ਪਰ ਹੁਣ ਆਇਆ ਪੁੱਛ ਕਰਾਂ ਕੋਈ, ਗੱਲ ਕਹਾਂ ਦਿਲ ਭਾਈ।
ਜਿਸਤੋਂ ਟੋਹ ਲਗੇ ਕੁਝ ਮੈਨੂੰ, ਆਦਰ ਬੀ ਨਾ ਜਾਈ।

ਮੱਥਾ ਟੇਕ ਕਹੇ ਹੇ ਸਤਿਗੁਰ, ਮੈਂ ਗੀਤਾ ਦਾ ਪ੍ਰੇਮੀ।
ਪਾਠ ਕਰਾਂ ਹਾਂ ਨਿਤਪ੍ਰਤੀ ਹੀ, ਹਾਂ ਪੱਕਾ ਮੈਂ ਨੇਮੀ।

'ਹਰੀ ਕ੍ਰਿਸ਼ਨ' ਹੋ। 'ਕ੍ਰਿਸ਼ਨ' ਵਡੇ ਤੁਮ' ਇਸਦੇ ਅਰਥ ਬਨਾਈ।
ਅਸਲੀ ਭਾਵ ਕਹੋ 'ਹਰਿ ਕ੍ਰਿਸ਼ਨੰ, ਸੰਸਾ ਮੈਂ ਮਿਟ ਜਾਈ।
ਬੋਲੇ ਹਸ ਮ੍ਰਿਚੁਲ ਮੁਖ ਬਾਨੀ, ਕਹਨ ਲਾਲ ਜੀ ਭਾਈ।
ਮੇਰੇ ਅਰਥ ਕਰਨ ਤੋਂ ਸੰਸਾ, ਤੇਰਾ ਨਹੀਂ ਮਿਟਾਈ।

ਸੰਸਾ ਹੋਰ ਪਊ ਤੁਧ ਅੰਦਰ, ਕਹੂੰ ਅਚਰਜ ਨ ਰਾਈ।
ਪਿਤਾ ਏਸਦੇ ਦਰਬ ਖਰਚ ਕੇ, ਗੀਤਾ ਦਈ ਪੜ੍ਹਾਈ।
ਅਰਥ ਭਾਵ ਹਨ ਯਾਦ ਕਰਾਏ, ਹੋਰ ਨਹੀਂ ਗੱਲ ਰਾਈ।
ਫਿਰ ਸੰਸਾ ਖਾਵੇਗਾ ਹਰਦਮ, ਸਿਦਕ ਨਾ ਪੱਲੇ ਆਈ।

ਜੇ ਚਾਹੇਂ ਨਿਰਸੰਸੇ ਹੋਣਾ, ਅਸਲ ਗੱਲ ਨੂੰ ਜਾਣੇ।
ਸਮਝੇਂ ਪਾਵ ਆਤਮਾ ਵਾਲਾ, ਤਦ ਤੁਰ ਜਾਹਿੰ ਟਿਕਾਣੇ।
ਅਨਪੜ੍ਹ ਕੋਈ ਆਂਢ ਗੁਆਂਢੋਂ, ਸੱਦ ਲਿਆਓ ਭਾਈ।
ਫਿਰ ਦੱਸਾਂਗੇ ਅਰਥ ਤੁਧੇ ਨੂੰ, ਭਾਵ ਅਭਾਵ ਦਿਖਾਈ।

ਛੱਜੂ ਇਕ ਝੀਵਰ ਸੀ ਮੂਰਖ, ਅਨਪੜ੍ਹ ਪਿੰਡ ਮਝਾਰੇ।
ਨਾਲ ਪੰਡਤ ਲੈ ਉਸਨੂੰ ਆਯਾ, ਸ੍ਰੀ ਸਤਿਗੁਰ ਦੇ ਦੁਆਰੇ।
ਜਦ ਉਸ ਮੱਥਾ ਆਣ ਨਿਵਾਇਆ, ਸਤਿਗੁਰ ਦਿਤੀ ਥਾਪੀ।
ਸਿਰ ਤੇ ਹੱਥ ਫੇਰ ਕੇ ਕਹਿਆ, ਹੋ ਜਾ ਵਿੱਦਜਾ ਬਾਪੀ।

ਫਿਰ ਸਿਰ ਤੇ ਹੱਥ ਫੇਰ ਆਖਦੇ, ਤੂੰ ਵਿਦਜਾ ਵਿਚ ਆਇਆ।
ਗੀਤਾ ਅਰਥ ਭਾਵ ਕਹੁ ਪਜਾਰੇ; ਤੂੰ ਪੰਡਤ ਹੋ ਆਇਆ।
ਲਗੇ ਦੀਵਾਨ ਸਭਾ ਵਿਚ ਖੜਿਆ, ਛੱਜੂ ਗੱਜ ਵਖਾਇਆ।
ਚੱਜ ਨਾਲ ਜਾ ਪਾਠ ਸੁਦਾਇਆ, ਅਰਥ ਵੀਚਾਰ ਕਰਾਇਆ।

ਫਿਰ ਖੋਲ੍ਹੇ ਸਭ ਭਾਵ ਕਟਾਖਛੀ; ਗੁਝੀ ਗੱਲ ਸੁਣਾਈ।
ਲਾਲ ਪੰਡਤ ਦੀ ਸੱਟੀ ਪੱਟੀ, ਸਾਰੀ ਪੜ੍ਹੀ ਭੁਲਾਈ।
ਖਾਤਰ ਨਿਸ਼ਾ ਭਈ ਤੇ ਢੱਠਾ, ਆਖੇ ਗੁਰੂ ਗੁਸਾਈ।
ਤੂੰ 'ਹਰੀ ਕ੍ਰਿਸ਼ਨ' ਜਗਤ ਦਾ ਤਾਰਕ, ਸੱਚੀ ਕਲਾ ਦਿਖਾਈ।

ਵਿੱਦਜਾ ਜਾਤੀ ਮੈਂ ਉੱਚੀ ਹੈ, ਪਰ ਕੁਛ ਹੋਰ ਉਚਾਈ।
ਵਿੱਦਜਾ ਪਾਸੋਂ ਤੈਂ ਵਿਚ ਪਜਾਰੇ, ਮੈਨੂੰ ਅਜ ਦਿੱਸ ਆਈ।
ਬ੍ਰਹਮ ਅਗਨ ਤੈਂ ਅੰਦਰ ਝਲਕੇ, ਸ਼ਕਤਿ ਈਸ਼੍ਵਰ ਪਾਈ।
ਨਹੀਂ ਆਪ ਤੂੰ; ਹੋਕੇ ਆਇਆ, ਜਗ ਦਾ ਗੁਰੂ ਗੁਸਾਈ।

ਕਰਦੇ ਮੇਹਰ ਕੱਟ ਦੇ ਛੌੜਾਂ, ਵਿੰਚ ਅਵਿੱਦਜਾ ਸਾਈ।
ਮੇਰੀ ਰੋੜ੍ਹ ਚਰਨ ਲੈ ਲਾਵੋ, ਸੱਚੀ ਸਾਂਝ ਬਨਾਈ।
ਇਉਂ ਕਹਿ ਬਿਹਬਲ ਹੋਕੇ ਢੱਠਾ, ਚਰਨਾਂ ਨੂੰ ਲਪਟਾਈ।
ਤਦ ਹਰੀ ਕ੍ਰਿਸ਼ਨ ਗੁਰੂ ਜੀ ਸਿਰ ਨੂੰ, ਦਿੱਤੀ ਛਟੀ ਛੁਹਾਈ।

ਰਸ ਰੋਮ ਵਿੱਚ ਨਾਮ ਪ੍ਰਵੇਸ਼ਿਆ, ਝਰਨ ਆਤਮਾ ਆਈ।
ਰਸ ਆਤਮ ਦੀ ਲਹਰ ਛੁਟੀਆ, ਰਸ ਦੀ ਨਹਰ ਫੁਹਾਈ।
ਆਤਮ ਰਸ ਤੇ ਨਾਮ ਮੇਹਰ ਰਸ ਦਮ ਦਮ ਕਲਾ ਚਲਾਈ।
ਖੀਵਾ ਹੋਕੇ ਸੁਆਦ ਮਾਣਦਾ, ਹਉਮੈ ਸਗਲ ਨਸਾਈ।

ਇਸਨੂੰ ਪਿਖ ਕੇ ਰਸੀਆ ਹੋਇਆ; ਪੰਡਤ ਚਲ ਚਲ ਆਏ।
ਚਰਨ ਕਮਲ ਦੇ ਭੌਰੇ ਬਣਕੇ, ਭਵ ਤੋਂ ਪਾਰ ਪਰਾਏ।



## ੧
## ਪ੍ਰਸੰਗ ਮੀਹਾਂ ਮਸੰਦ

ਰਾਮ ਰਾਇ ਨੇ ਫੁੱਟ ਜੁ ਪਾਈ, ਨਾਲ ਗੁਰਾਂ ਦੇ ਭਾਈ।
ਉਸਦੇ ਕਾਰਣ ਕਈ ਉਪੱਦ੍ਰਵ ਕਰਦਾ ਨਹਿੰ ਸਕੁਚਾਈ।
ਪੁੱਤ ਗੁਰਾਂ ਦਾ ਸੀਗਾ ਸਚਮੁਚ, ਧਰਮ ਕਰਮ ਦਾ ਜਾਣੂੰ।
ਪਰ ਗੁਰਿਆਈ ਬਾਤ ਹੋਰ ਸੀ, ਨਾ ਸੀ ਉਹਦਾ ਪਛਾਣੂੰ।

ਮੱਥੇ ਟੇਕੇ ਜਾਨ ਜਿ ਬਹੁਤੇ, ਗੁਰੂ ਨ ਬਣਦਾ ਕੋਈ।
ਪੂਜਾ ਪੇਟ ਕਾਰਦੇ ਲਇਆਂ, ਗੁਰ ਪਦਵੀ ਨਹਿੰ ਹੋਈ।
ਓਹ ਗੁਰਤਾ ਜੋ ਸਭ ਤੋਂ ਉੱਚੀ, ਅਵਤਾਰ ਜਿਨੂੰ ਤਰਸੇਂਦੇ।
ਰਾਮ ਰਾਇ ਦੇ ਵੰਡ ਨ ਆਈ, ਗੁਰੂ ਗੁਰਾਈ ਲੈਂਦੇ।

ਓਹ ਦੈਵੀ ਬਖਸ਼ਸ਼ ਅਤਿ ਮਹਿੰਗੀ, ਗਈ ਪਜਾਰਿਆਂ ਹਿੱਸੇ।
ਜਿਨ੍ਹਾਂ ਵਾਰਿਆ ਸਭ ਕੁਝ ਜਗ ਤੋਂ, ਅਜ ਤਾਈਂ ਪਿਆ ਦਿੱਸੇ।
ਕਾਗ ਹੰਸ ਦੀ ਰੀਸ ਚਾਹੁਣ ਜੇ; ਖੰਭ ਲਾਇ ਪੈ ਨੱਚਣ।
ਹੰਸ ਹੋਣ ਹੈ ਖੇਡ ਅਸੰਭਵ ਪਏ ਈਰਖਾ ਪੰਚਣ।

ਹੁਣ ਉਸ ਹੀਲੇ ਕਈ ਬਨਾਏ, ਕਥਨੇ ਹਨ ਅਤਿ ਲੰਮੇ।
ਸ੍ਰੇਣੀ ਸੀ ਜੁ ਮਸੰਦਾਂ ਵਾਲੀ, ਵਿਗਾੜ ਕਰੇ ਸੋ ਨਿਕੰਮੇ।
ਦੇ ਦੇ ਵੱਢੀਆਂ ਅਤੇ ਫਲਾਹਵੇ, ਦੇ ਲਾਲਚ ਅਰ ਦਾਬੇ।
ਕਰੇ ਮਸੰਦ ਬਹੁਤ ਸੇ ਅਪਣੇ, ਤੋਰ ਦਏ ਇਕ ਰਾਬੇ।

ਧਰਮ ਅੰਸ ਨਾ ਵਿੱਚ ਇਨ੍ਹਾਂ ਸੀ, ਮਾਇਆ ਲਾਲਚ ਕੁੱਠੇ।
ਲਗੇ ਕਮਾਵਣ ਕਰਮ ਖੋਟੜੇ, ਖੇਡਣ ਦਾਉ ਅਪੁੱਠੇ।
ਸਿੱਖਾਂ ਤਾਈਂ ਦੇਣ ਦੁਖਾਲੇ, ਪਾਪ ਕਮਾਵਣ ਭਾਰੀ।
ਪਰ ਪੈਸੇ ਕੁਝ ਰਾਮ ਰਾਇ ਨੂੰ ਦੇਂਦੇ ਕਰਦੇ ਦਾਰੀ।

ਵਿਗੜੇ ਦੇਖ ਮਸੰਦ ਇਸ ਕੇਰੇ, ਕਈ ਮਸੰਦ ਗੁਰਾਂ ਦੇ।
ਵਿਗੜੇ ਵਾਂਙ ਅੰਗੂਰੋਂ ਮਦਰਾ, ਗਏ ਗੁਆਚ ਧੁਰਾਂ ਦੇ।
ਇਨ੍ਹਾਂ ਬਹਾਦਰ ਲੋਕਾਂ ਵਿੱਚੋਂ, ਮੀਹਾਂ ਸੀ ਇਕ ਭਾਰਾ।
ਵਿਗੜ ਮਸੰਦ ਅਸ਼ੁੱਧ ਸੁ ਹੋਇਆ, ਕਰਦਾ ਖੋਟਾ ਕਾਰਾ।

ਸਿੰਧ ਵਿਖੇ ਇਕ ਸ਼ਹਰ ਉਜਾਗਰ, ਉੱਥੇ ਜਾਏ ਠਹਿਰਾ।
ਕਾਰ ਉਗ੍ਰਾਹ ਕਰੇ ਧਨ ਕੱਠਾ, ਵਰਤਾਕੇ ਅਤਿ ਕਹਿਰਾ।
ਦੇ ਦੁਖ ਲਏ ਰੁਪੱਯੇ ਪਾਪੀ, ਧਰਮੀ ਹੋ ਹੋ ਬੈਂਹਦਾ।
ਬਗਲਾ ਮਛੀਆਂ ਘੁਟ ਘੁਟ ਖਾਵੇ, ਸਦਾ ਸਮਾਧੀ ਰਹਿੰਦਾ।

ਕਾਰ ਉਗਰਾਹ ਤਕੇ ਸਭ ਆਪੇ, ਗੁਰਾਂ ਪਾਸ ਨਾ ਘੱਲੇ।
ਸਮਾਂ ਬਣੇ ਜਾਂ ਪਾਜ ਖੁਲ੍ਹਣ ਦਾ, ਖੇਡੇ ਦਾਉ ਅਵੱਲੇ।
ਇਨ੍ਹੀਂ ਦਿਨੀ ਵੇਦਾਂਤ ਪੜ੍ਹੇ ਇਸ, ਗੁਰ ਦਾ ਖੌਫ ਚੁਕਾਇਆ।
ਰੱਬ ਆਪ ਨੂੰ ਜਾਣ ਦਿਲੇ ਵਿਚ, ਘੋੜਾ ਪਾਪ ਦੁੜਾਇਆ।

ਨਚਨੀ ਨਾਨੀ ਸੀਗੀ ਅੱਗੇ, ਢੋਲ ਕੜਾਕੁਟ ਵੱਜੇ।
ਪਾਪ ਕਮਾਵਣ ਲਗਾ ਭਾਰੇ, ਅਨਰਥ ਅਪਰਾਧ ਜੋ ਗੱਜੇ।
ਧੀਆਂ ਕਈ ਨੇਕ ਤੇ ਪਾਕਾਂ, ਪਾਪੀ ਚਾਇ ਗਵਾਈਆਂ।
ਕਈ ਪਤਿੱਬ੍ਰਤ ਨਾਰਾਂ ਚੰਦਰੇ, ਧਰਮੋਂ ਹੇਠ ਗਿਰਾਈਆਂ।

ਮਦਰਾ ਰਹੇ ਵੜੀ ਨਿਤ ਸਿਰ ਵਿਚ, ਅਤ ਅਪਕਰਮ ਕਮਾਵੇ।
ਜੂਏ ਤਈਂ ਖੇਡਦਾ ਪਾਪੀ, ਪਰ ਸਭ ਲੁੱਕ ਕਮਾਵੇ।
ਤੜਕੇ ਉੱਠੇ ਸਮਾਧੀ ਲਾਵੇ, ਸਾਧੂ ਪਖ ਦਿਖਲਾਵੇ।
ਕਾਰ ਬਾਰ ਵੀ ਕਰੇ ਚੰਗੇਰੀ, ਖੋਟੀ ਹੇਠ ਦੁਰਾਵੇ।

ਲਸਨ ਲੁਕਾਇਆ ਲੁਕਦਾ ਨਾਹੀਂ, ਅੱਗ ਨੂੰ ਰੂੰ ਨਾ ਢੱਪੇ।
ਸ਼ੂਕਰ ਲੁਕੇ ਦਿਖਾਵੇ ਜ਼ਾਹਰਾ ਭਾਵੇਂ ਸੱਪ ਖੜੱਪੇ।
ਸੰਗਤ ਵਿਚ ਸਰਧਾ ਸੀ ਭਾਰੀ, ਸਿਦਕ ਗੁਰਾਂ ਦਾ ਦਿੱਤਾ।
ਉਸ ਕਾਰਣ ਸਿਰ ਕੋਈ ਨਾ ਆਇਆ, ਦੇਖ ਅਡੰਬਰ ਇੱਤਾ।

ਗਹਲਾ ਨਾਮ ਗੁਰੂ ਕਾ ਪਿਆਰਾ, ਸਿਦਕ ਵਿਖੇ ਅਤਿ ਪੂਰਾ।
ਨਾਮ ਧਿਆਵੇ, ਕਾਰ ਕਮਾਵੇ, ਕਿਸੇ ਬਾਤ ਨਾ ਊਰਾ।
ਕ੍ਰਿਤ ਵਿਚੋਂ ਦਸਵੰਧ ਕਰੇ ਕਰ, ਤਿਸ ਵਿਚ ਤੋਰ ਨਿਬਾਹਾ।
ਨੌ ਹਿੱਸੇ ਘੱਲੇ ਗੁਰ ਤਾਈਂ, ਧੰਨ ਧੰਨ ਮੁਖੋਂ ਅਲਾਹਾ।

ਸੰਗਤ ਵਿਖੇ ਗੁਰੂ ਨੂੰ ਜਾਣੇ, ਸੇਵ ਕਮਾਵੇ ਭਾਰੀ।
ਖਿਮੀਂ ਧੀਰਜੀ ਦਇਆ ਪ੍ਰੀਤਾ, ਦੁਖੀਆਂ ਕਰਦਾ ਦਾਰੀ।
ਦੇਖ ਅਣਡਿੱਠ ਕਰੇ ਨਿਤ ਬਖਸ਼ੇ, ਭੁੱਲ ਜੁ ਇਸਦੀ ਕਰਦਾ।
ਹਰਦਮ ਯਾਦ ਸਾਈਂ ਨੂੰ ਰੱਖੇ, ਬਾਣੀ ਮੁਖ ਤੋਂ ਰਰਦਾ।

ਸੰਗਤ ਇਸ ਪਰ ਬੜੀ ਕ੍ਰਿਪਾਲੂ, ਬਖਸ਼ਿਆ ਗੁਰ ਦਾ ਜਾਣੇ।
ਗੁਰ ਚਰਨਾਂ ਦਾ ਪ੍ਰੇਮੀ ਮੰਨੇ, ਪ੍ਰੇਮੀਆਂ ਜਿਉਂ ਸਨਮਾਣੇ।
ਇਸ ਥਾਉਂ ਆ ਡੇਰਾ ਲਾਇਆ, ਫੁੱਲ ਗੁਲਾਬ ਖਿੜਾਇਆ।
ਸਤ ਸੰਗਤ ਦਾ ਡੱਬਾ ਖੋਲ੍ਹਿਆ, ਵਾਸ ਸੁਆਸ ਵਸਾਇਆ।

ਮੀਹਾਂ ਦੇਖ ਸੜੇ ਅਤਿ ਦਿਲ ਵਿਚ, ਜਾਣੇ ਇਸ ਦੀ ਨੇਕੀ।
ਪਾਜ ਖੁਲ੍ਹਾਊ ਮੇਰਾ ਇਕ ਦਿਨ, ਖੁਲੂ ਪਾਪ ਦੀ ਨੇਕੀ।
ਕਈ ਜਤਨ ਇਸ ਪਾਪੀ ਕੀਤੇ, ਕਿਵੇਂ ਗਹਿਲ ਤੁਰ ਜਾਵੇ।
ਗਹਿਲ ਟਹਿਲ ਓ ਕੀਤੀ ਸੁੰਦਰ, ਸਹਿਲ ਪਹਿਲ ਦਿਸ ਆਵੇ।

ਮਹਿਲ ਉਸਾਰ ਧਰਮ ਦਾ ਦਿੱਤਾ, ਸਹਿਲ ਨ ਜੋ ਬਣ ਆਵੇ।
ਪਾਪ ਬਹਿਲ ਹੁਣ ਥਰ ਥਰ ਕੰਬੀ, ਪਹਿਲ ਅਨੰਦ ਨਸਾਵੇ।
ਮੀਹਾਂ ਸੀ ਚੰਚਲ ਅਤਿ ਭਾਰਾ, ਚਾਲਾਂ ਚਲੇ ਵਲੇਵੇ।
ਸੱਪ ਫਨੀਹਰ ਵਾਂਙ ਪਾਂਵਦਾ, ਹੱਕ ਨ ਲਾਵਣ ਦੇਵੇ।

ਜੋ ਜੋ ਪਾਪ ਕਮਾਵੇ ਪਾਪੀ, ਜੋ ਜੋ ਧ੍ਰੋਹ ਕਮਾਵੇ।
ਸੋਚਿਆ 'ਥੱਪ ਗੈਹਲ ਦੇ ਸਿਰਤੇਂ', ਉਸਨੂੰ ਪਾਰ ਬੁਲਾਵੇ।
ਬੇਪਰਵਾਹ ਗਹਿਲ ਉਸ ਨਿੰਦਾ, ਉਸਤਤ ਇਕ ਲਗਾਵੇ।
ਵਡਿਆਈ ਸਿਰ ਛਾਰ ਪਾਇਕੇ, ਨਿੰਦ ਸੁਆਹ ਸਿਰ ਪਾਵੇ।

ਸ਼ੌਕ ਨ ਇਹੁ ਮਨ ਮੈਨੂੰ ਕੋਈ, ਸੱਚਾ ਕਰਕੇ ਜਾਣੇ।
ਧਰਮੀ ਭਗਤ ਉਪਕਾਰੀ ਜਾਣੇ, ਯਾ ਗੁਰ ਪ੍ਰੇਮੀ ਜਾਣੇ।
ਸੁਰਤ ਗੁਰਾਂ ਦੇ ਚਰਨ ਪ੍ਰੀਤੀ ਸੇਵ ਸਫਲਤਾ ਦੇਹ ਦੀ।
ਜਾਨ ਕਮਾਵੇ ਸੰਗਤ ਕੇਰੀ, ਲੋੜ ਨ ਵੈਰੋਂ ਤੇਹ ਦੀ।

ਮੀਹੇਂ ਨਾਲ ਨ ਵੈਰ ਓਸਨੂੰ, ਮੀਹਾਂ ਵੈਰੀ ਜਾਣੇ।
ਆਪੇ ਅੱਗ ਆਪ ਉਹ ਧੁਖਦਾ, ਭੱਠੀ ਭੁਜਦਾ ਦਾਣੇ।
ਗਹਿਲਾ ਸੇਵ ਕਮਾਵੇ ਸੇਵਕ, ਮੀਹੇਂ ਸਿੱਖ ਗੁਰ ਮੰਨੇ।
ਜਾਣ ਮਸੰਦ ਗੁਰਾਂ ਦਾ ਪਿਆਰਾ, ਹੁਕਮ ਨ ਕੋਈ ਭੰਨੇ।

ਪਰ ਹੁਣ ਰੱਬ ਸਰਾਫ ਸਚੇ ਨੇ, ਅਚਰਜ ਖੇਡ ਬਣਾਈ।
ਦੋਹਾਂ ਦੀ ਕਸ ਅਪਨੀ ਹੱਥੀਂ, ਇਕ ਕਸਵੱਟੀ ਲਾਈ।
ਇਕ ਕਸਵੱਟੀ ਦੋਵੇਂ ਕੱਸਾਂ, ਲਗੀਆਂ ਆਪੇ ਲਿਸ਼ਕਣ।
ਸੋਨਾ ਚਮਕ ਦਏ ਅਤਿ ਸੁੰਦਰ, ਪਿੱਤਲ ਰੰਗ ਵਿਲੱਸਣ।

ਇਕ ਸੰਗਤ ਕਸਵੱਟੀ ਸੀਗੀ, ਕਰਮ ਦੁਹਾਂ ਕਸ ਲੱਗੀ।
ਸਿੱਟਾ ਨੀਯਤ ਅੰਦਰ ਵਾਲਾ, ਪਰਖ ਪਈ ਸਚਨੰਗੀ।
ਕਰਮ ਮੀਹੇਂ ਦੇ ਗੁਪਤ ਜੁ ਸੀਗੇ, ਅਰ ਪਰਗਟ ਜੋ ਸੀਗੇ।
ਪਰਗਟ ਹੋਇ ਲਿਦਾਨ ਸਭੀ ਉਹ, ਸੰਗਤ ਦੇਖ ਸੁ ਲੀਗੇ।

ਪਿਆ ਮੁਹਾੜ ਸੰਗਤ ਦਾ ਸਾਰਾ, ਵਲ ਗੈਹਲੇ ਦੇ ਜਾਕੇ।
ਮੀਹੇਂ ਵੱਲੋਂ ਪਿੱਠ ਫਿਰਾਈ, ਕਰਮੋਂ ਘ੍ਰਿਣ ਅਤਿ ਖਾਕੇ।
ਰਿਹਾ ਵਸਾਹ ਰਤੀ ਨਾ ਉਸਦਾ, ਝੂਠ ਪ੍ਰਗਟਿਆ ਸਾਰਾ।
ਪੈਸਾ ਦੇਣੋਂ ਹੱਥ ਸੰਕੋਚੇ, ਆਵੇ ਕੁਈ ਨ ਦਾਰਾ।

ਉਹ ਜਾਣੇ ਗਹਿਲੇ ਹਨ ਸਾਰੇ, ਖਿੱਚ ਲਏ ਹਨ ਸਾਰੇ।
ਵੈਰ ਕਮਾਇਆ ਨਾਲ ਮੇਰੜੇ, ਚਾਲੇ ਜਾਲ ਪਸਾਰੇ।
ਆਪ ਬੁਰਾ ਠੱਗੀ ਦਾ ਬਾਪੂ, ਗਹਿਲੇ ਨੂੰ ਠਗ ਜਾਣੇ।
ਨੇਕੀ ਧਰਮ ਆੜ ਇਕ ਮੰਨੇ, ਜਿਸ ਲੁਕ ਪਾਪ ਕਮਾਣੇ।

ਪਾਪੀ ਆਪ ਜਾਣਦਾ ਪਾਪੀ, ਸਭ ਜੋ ਸੰਤ ਦਿਸਾਵੇ।
ਨਾਸਤਕ ਭਾਣੇ ਹਰ ਕੋਈ ਨਾਸਤਕ, ਅਪਨ ਜਿਹਾ ਦਿਸ ਆਵੇ।
ਵੈਰ ਰਚਾਇਆ ਨਿਰਵੈਰੇ ਸਿਉਂ, ਚਲੇ ਭਜਾਨਕ ਚਾਲਾਂ।
ਊਜਾਂ ਸਗਵੀਆਂ ਲਾਵੇ ਉਸਨੂੰ, ਕਰੇ ਜੋ ਆਪ ਕੁਚਾਲਾਂ।

ਸਿੰਧ ਵਿਖੇ ਜੇ ਪਾਪ ਹੋਇਕੇ, ਕਰੇ ਕੋਈ ਉਸ ਥਾਵੇਂ।
ਮੀਹਾਂ ਦੋਸ ਗਹਿਲ ਸਿਰ ਦੇਵੇ, ਅਨਹੋਏ ਅਘ ਲਾਵੇ।
ਆਪ ਬਣੇ ਸੱਚਾ ਤੇ ਧਰਮੀ, ਜਗ ਨੂੰ ਮੂਰਖ ਆਖੇ।
ਗਹਲੇ ਤਈਂ ਚਲਾਕ ਬਤਾਵੇ, ਛਲੀਆ ਪਾਪੀ ਭਾਖੇ।

ਦਿਲ ਸੋਚੇ ਹੁਣ ਮੇਰੀ ਹੱਟੀ, ਸੱਭ ਵਿਰਾਨੀ ਹੋਈ।
ਇਸਦੀ ਤੁਰਨ ਨ ਦੇਵਾਂਨੇਕੀ, ਦੋਹਾਂ ਦੀ ਪਤ ਖੋਈ।
ਸੰਗਤ ਵਿੱਚ ਹਲਚਲੀ ਭਾਰੀ, ਮਚੀ ਪਜਾਰੇ ਭਾਈ।
ਪਰ ਨੇਕੀ ਗਹਿਲੇ ਦੀ ਸਦ ਹੀ, ਉੱਤੇ ਤਰ ਕੇ ਆਈ।

ਸਿੱਖ ਛੱਡ ਕੀ ਹਿੰਦੂਆਂ ਮੱਧੇ, ਅਰ ਤੁਰਕਾਂ ਵਿਚ ਸਾਰੇ।
ਗਹਲੇ ਨਾਲ ਪਿਆਰ ਫੈਲਿਆ, ਪਿਖ ਉਪਕਾਰ ਸੁ ਭਾਰੇ।
ਦੁਖੀਆਂ ਤਈਂ ਦਵਾਵਾਂ ਦੇਂਦਾ, ਫਟਿਆਂ ਮਲ੍ਹ ਲਗਾਵੇ।
ਭੁੱਖਿਆਂ ਤਈਂ ਅੰਨ ਵੁਹ ਦੇਂਦਾ, ਹਾਰਿਆਂ ਲੱਕ ਬਨ੍ਹਾਵੇ।

ਘਰ ਘਰ ਵਿਚ ਉਪਕਾਰ ਕਰੇਂਦਾ, ਕੀ ਹਿੰਦੂ ਕੀ ਤੁਰਕਾਂ।
ਰੰਡੀਆਂ ਬਾਲ ਅਨਾਥਾਂ ਤਾਈਂ, ਦੇ ਧੀਰਜ ਧਨ ਧੁਰਕਾਂ।
ਉਜਾਂ ਮੀਹੇ ਵਾਲੀਆਂ ਆਵਣ, ਜਿਉਂ ਤੋਪਾਂ ਦੀਆਂ ਛਲਕਾਂ।
ਨੇਕ ਨੀਯਤ ਦੇ ਅੱਗੇ ਆ ਕੇ, ਫੋਕੀਆਂ ਹੋ ਜਿਉਂ ਘਲਕਾਂ।

ਪੇਸ਼ ਕੋਈ ਨਾ ਗਈ ਮੀਹੇਂ ਦੀ, ਤਦ ਪਾਪੀ ਇਹ ਕੀਤਾ।
ਵਿਚ ਪ੍ਰਸਾਦ ਗੈਹਲ ਦੇ ਇਕ ਦਿਨ, ਜਾ ਕੇ ਹੀ ਚੁਪ ਕੀਤਾ।
ਜ਼ਹਿਰ ਮਿਲਾਇ ਦੀਆ ਅਤਿ ਕਰੜਾ, ਛਕ ਕੇ ਸਿਖ ਅਕੁਲਾਇਆ।
ਘਾਬਰ ਤੜਫ ਪਈ ਦੇਹ ਅੰਦਰ, ਜਾਣ ਲਿਆ ਮ੍ਰਿਤੁ ਆਯਾ।

ਸਦ ਸੰਗਤ ਨੂੰ ਅਰਜ਼ ਗੁਜ਼ਾਰੀ, ਭਾਣਾ ਰੱਬ ਵਰਤਾਇਆ।
ਮੈਂ ਚਲਿਆ ਹਾਂ ਸੰਗ ਖੁਸ਼ੀ ਦੇ, ਸਾਈਂ ਆਪ ਬੁਲਾਇਆ।
ਮੇਰੇ ਬਾਦ ਬੁਰਾ ਨਾ ਕਰਨਾ, ਬਦਲਾ ਲਵੇ ਨਾ ਕੋਈ।
ਜੋ ਬੀਤੀ ਸੋ ਵਾਹ ਵਾਹ ਬੀਤੀ, ਰਜ਼ਾ ਗੁਰੂ ਇਉਂ ਹੋਈ।

ਮੈਂ ਅਪ੍ਰਾਧ ਚਿਤਾਰਾਂ ਨਾਹੀਂ, ਨਾ ਮੈਂ ਬਦਲਾ ਲੈਣਾ।
ਲੈਣ ਦੇਣ ਮਮਗੁਰਾਂ ਪਾੜਿਆ, ਨਰਕ ਸੁਰਗ ਦਾ ਪੈਦਾ।
ਮੈਜ ਨ ਚਿਤਾਰਿਆ ਸੰਗਤ ਬਖਸ਼ੇ, ਜਿਸਨੇ ਜੋ ਕੁਝ ਕੀਤਾ।
ਜੋ ਕੀਤਾ ਸੋ ਵਾਹ ਵਾਹ ਕੀਤਾ, ਵਾਹ ਮੀਤਾ ਗੁਰ ਮੀਤਾ।

ਇਹ ਕਹਿ ਪਾਠ ਸੁਖਮਨੀ ਸੁਣਿਆ, ਪ੍ਰਾਣ ਪਜਾਰੇ ਤਜਾਗੇ।
ਹਸਦੇ ਤੁਰੇ ਜਗਤ ਤੋਂ ਸੋਹਣੇ, ਸਿੱਖ ਵੈਰਾਗ ਸੁ ਪਾਗੇ।
ਮੰਨ ਹੁਕਮ ਪਿਆਰੇ ਦਾ ਸਭਨਾ ਮੀਹੇਂ ਪਾਪ ਜੋ ਕੀਤਾ।
ਬਖਸ਼ ਦੀਆ ਕੁਝ ਬੁਰਾ ਨ ਕੀਤਾ, ਤਿਆਰਾ ਤੁਰਤ ਸੁ ਕੀਤਾ।

ਚੱਲੇ ਜਦੋਂ ਬਬਾਣ ਲੈਇਕੇ 'ਮੀਰ ਸਲਹਦੀ' ਆਏ।
ਘੋੜੇ ਚੜ੍ਹੇ ਨੈਣ ਜਲ ਪੂਰਤ, ਕੂਕਾਂ ਦੇਂਦੇ ਧਾਏ।
ਗਹਿਲੇ ਦੀ ਏਹ ਦੇਹ ਪਿਆਰੀ, ਚੰਦ ਸ਼ੈਹਰ ਦਾ ਮੇਰੇ।
ਕੋਣ ਅਮਾਵਸ ਪਾਪਣ ਲੱਗੀ, ਜਿਸ ਨੇ ਏਹ ਦਿਨ ਫੇਰੇ।

ਉਹ ਉਪਕਾਰੀ ਰੂਪ ਫਰਿਸ਼ਤਾ, 'ਨੇਕੀ ਰੂਪ ਪਿਆਰਾ।
ਕਿਸ ਹਤਿਆਰੇ ਮਾਰ ਮੁਕਾਯਾ, ਕਿਸ ਮਾਰਾ ਕਿਸ ਮਾਰਾ।'
ਸੰਗਤ ਕਹਿਆ ਮੀਰ ਨੂੰ ਸਾਈਂ, ਜੋ ਗਹਲੇ ਸੀ ਕਹਿਆ।
ਫੇਰ ਸਿਰੇ ਨੂੰ ਮੀਰ ਬੋਲਿਆ, ਦੁੱਖ ਨ ਜਾਵੇ ਸਹਿਆ।

ਕਹਾਂ ਦੁਸ਼ਟ ਜਿਸ ਸੁੰਞਾ ਕੀਤਾ, ਮੇਰਾ ਰਾਜ ਤਮਾਮੀ।
ਜਿਸਨੇ ਮਾਰ ਵਲੀ ਨੂੰ ਘਤਿਆ, ਕੌਣ ਭਰੇ ਉਸ ਹਾਮੀ।
ਹੁਕਮ ਦੀਆ 'ਮੀਹੇਂ ਨੂੰ ਪਕੜੋ' ਆਪ ਪੈਰ ਹੋ ਟੁਰਿਆ।
ਲਾਲ ਜਾਇਕੇ ਪਾਸ ਅੰਗੀਠੇ, ਅੰਤ ਦੀਦਾਰ ਸੁ ਕਰਿਆ।

ਕਰੀ ਸਲਾਮ ਅੰਗੀਠੇ ਉੱਤੇ, ਜਦ ਸਿਖ ਸਿੱਖਾਂ ਧਰਿਆ।
ਜ਼ਾਰੋ ਜ਼ਾਰ ਜੋਇਕੇ ਬਿਹਬਲ ਮੀਰ ਧਰਾ ਪਰ ਗਿਰਿਆ।
ਤੁਰਕ ਮੀਰ ਦੇ ਸੀਨੇ ਅੰਦਰ, ਗਹਲੇ ਦੇ ਜੋ ਕਾਰੇ।
ਨੇਕੀ ਨਾਲ ਪਰੇ ਸੇ ਲਿੱਖੇ, ਜਾਂਦੇ ਨਾਹਿੰ ਉਖਾਰੇ।

ਹੋਸ਼ ਆਈ ਤਾਂ ਕ੍ਰੋਧ ਭਰੇ ਨੇ, ਸਿੱਖਾਂ ਮਨ੍ਹੇਂ ਕਰੇਂਦੇ।
ਸ਼ਹਿਰ ਵਿਖੇ ਡੌਂਡੀ ਪਿਟਵਾਈ, ਵਾਸੀ ਸਰਬ ਬੁਲਾਂਦੇ।
ਪਿੜ ਭਾਰਾ ਕਰਕੇ ਵਿਚ ਮੀਹਾਂ, ਅਧ ਧਰਾ ਵਿਚ ਦਬਿਆ।
ਕੁੱਤੇ ਛੱਡ ਸ਼ਿਕਾਰੀ ਗਿਰਦੇ, ਮਾਸ ਤੁੜਾ ਇਸ ਚਬਿਆ।

ਕੁਝ ਦਿਨ ਪਾਇ ਰੋਂਵਦੀ ਸੰਗਤ, ਪਹੁੰਚੀ ਗੁਰ ਢਿਗ ਜਾਈ।
ਹਾਲ ਸੁਣਾਏ ਰੋਇ ਅਤਿ ਕਹਿਆ ਜੋ ਗਹਲੇ ਫੁਰਮਾਈ।
ਸੋ ਤਾਂ ਅਸਾਂ ਕਮਾਈ ਸੀਗੀ, ਪੇਸ਼ ਮੀਰ ਸੰਗ ਨਾਹੀਂ।
ਬਖਸ਼ੋ ਗੁਰੂ ਅਸਾਂ ਨੂੰ ਸੱਚੇ, ਹਾਂਗੇ ਵਡੇ ਗੁਨਾਹੀ।

ਤੇਗ ਬਹਾਦਰ ਚਾਦਰ ਨੇਕੀ, ਨੈਨ ਪੂਰ ਜਲ ਸੋਏ।
ਨਿਜ ਤੋਂ ਪਿਆਰੇ ਸਿਖ ਦੇ ਕਰਤਬ, ਦੇਖ ਵੈਰਾਗ ਸੁ ਰੋਏ।
ਬੋਲੇ ਇਹ ਪਹਿਲੇ ਸਤਿਗੁਰ ਜੀ, ਵਾਹ ਗਹਿਲੇ ਵਾਹ ਪਹਿਲੇ।
ਵਾਹ ਪਜਾਰੇ 'ਵਾਹ ਸਿੱਖ ਪਿਆਰੇ' ਵਾਹ ਤੂੰ ਤੇਰੇ ਟਹਲੇ।

ਹਿੰਦੂ ਤੁਰਤ ਸਭੇ ਜਿਨ ਮੋਹੇ, ਤੂੰ ਸਾਈਂ ਨੂੰ ਜਾਤਾ।
ਆਪ ਪਛਾਤਾ ਗੁਰ ਨੂੰ ਜਾਤਾ, ਤੂੰ ਵਿਆਪਕ ਰਬ ਜਾਤਾ।
ਆਤਮ ਪਜਾਰ ਅਨਾਤਮ ਤਿਆਗਜਾ, ਤੂੰ ਐਸਾ ਦਿਖਲਾਇਆ।
ਸਿੱਖੀ ਵਿਖੇ ਚੰਦ ਜਿਉਂ ਲਸਦਾ, ਤਿਮਰ ਅਗਜਾਨ ਨਸਾਇਆ।

ਮੀਰ ਸਜਾ ਦਈ ਅੱਤਿ ਭਜਾਨਕ, ਜੋ ਹੈ ਵਹਿਸ਼ੀਆਂ ਵਾਲੀ।
ਪਰ ਕੀਤੇ ਜੋ ਕਰਮ ਬੁਰੇ ਸੇ, ਕੀਕੂੰ ਜਾਂਦੇ ਖਾਲੀ।
ਮੀਹੋਂ ਕੀਆ ਸੁ ਮੀਹੋਂ ਪਾਇਆ, ਦੋਸ਼ ਨ ਤੁਮਰਾ ਰਾਈ।
ਦੋਸ਼ ਕਰੰਮਾ ਦੂਖ ਸਹੰਮਾ, ਦੋਸਾਂ ਛਾਈ ਪਾਈ।

ਧੰਨ ਸੰਗਤ ਜਿਨ ਓੜ ਨਿਬਾਹੀ, ਧੰਨ ਪਿਆਰਾ ਸਭ ਸਿੱਖੋ।

ਸੁਣੋਂ ਖਾਲਸਾ ਪਜਾਰੇ ਪਾਠਕ! ਜੀਵਨ ਐਸ ਬਣਾਓ।
ਅਨਮਤੀਆਂ ਦਾ ਹਿਰਦਾ ਖਿੱਚੋ, ਨੇਕੀ ਨਕਸ਼ ਬਣਾਓ।
ਝਗੜਿਓਂ ਵੈਰੋਂ ਵਧੇ ਨ ਟੂਕ ਬੀ, ਪਰਉਪਕਾਰ ਕਮਾਓ।
ਸਿੱਖੀ ਰਹਿਤ ਦਿਖਾਓ ਰਹਿਕੇ, ਜਗ ਨੂੰ ਸਿੱਖ ਬਣਾਓ।



# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖਾਂ ਦੀ ਵੰਨਗੀ

## ੧

## ਪ੍ਰਸੰਗ ਭਾਈ ਸੁਜਾਨ ਸਿੰਘ ਜੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਬਾ ਮਾਲੀ ਸਿੰਘ ਜੀ ਨੇ ਅੰਮ੍ਰਿਤ ਛਕਿਆ। ਬਾਬਾ ਜੀ ਬੜੇ ਸਿਦਕੀ ਤੇ ਜਪੀ ਤਪੀ ਸਿੰਘ ੧੧੦ ਵਰ੍ਹੇ ਦੇ ਹੋ ਕੇ ਚੜ੍ਹੇ। ਆਪ ਨੇ ਅਣਗਿਣਤਾਂ ਨੂੰ ਅੰਮ੍ਰਿਤ ਛਕਾਯਾ, ਜਿਨ੍ਹਾਂ ਵਿਚੋਂ ਇਕ ਸਿੰਘ ਸੌ ਕੁ ਵਰ੍ਹੇ ਦੇ ਹੋ ਕੇ ਚੜ੍ਹੇ। ਹੇਠ ਲਿਖਿਆ ਪ੍ਰਸੰਗ ਆਪ ਨੇ ਬਾਬਾ ਜੀ ਤੋਂ ਸੁਣਿਆਂ ਸੀ, ਤੇ ਆਪ ਨੇ ਅੱਗੇ ਸੁਣਾਇਆ, ਇਨਾਂ ਨੂੰ ਚੜ੍ਹਾਈ ਕੀਤਿਆਂ ੨੫ ਬਰਸ ਹੋਏ ਹਨ। ਏਹ ਪ੍ਰਸੰਗ ਇਸ ਤਰਾਂ ਸਾਡੇ ਤੱਕ ਪਹੁੰਚਾ ਹੈ, ਪੁਸਤਕਾਂ ਵਿਚ ਨਹੀਂ ਲਿਖਿਆ।

ਵਿਚ ਲਾਹੌਰ ਖੱਤਰੀ ਖੱਨੇ, ਸ਼ਾਹੂਕਾਰ ਸਿਆਣੇ।
ਦੋ ਭਾਈ ਸਣ ਟੱਬਰ ਰਹਿੰਦੇ, ਮੌਜ ਬਹਾਰਾਂ ਮਾਣੇ।
ਵੱਡੇ ਦੇ ਔਲਾਦ ਨ ਹੋਈ, ਔਤ ਗਿਆ ਟੂਰ ਜੱਗੋਂ।
ਛੋਟੇ ਦੇ ਇਕ ਪੁੱਤ ਜਨਮਿਆਂ, ਤਾਏ ਮਰਨੇ ਅੱਗੋਂ।

ਤਾਏ ਨੇ ਓਹ ਗੋਦ ਪਾ ਲਿਆ, ਪਾਲਜ ਧਰ ਕੇ ਪ੍ਰੀਤੀ।
ਲਾਡ ਲਡਾਏ ਸਿੱਕਾਂ ਲਾਹੀਆਂ, ਚੰਗੀ ਸੇਵਾ ਕੀਤੀ।
ਵਿੱਦਜਾ ਫਿਰ ਸਿਖਲਾਈ ਹਿੰਦੀ, ਸੰਸਕ੍ਰਿਤੀ ਪੜਹਾਈ।
ਫਾਰਸ ਦੀ ਭਾਸ਼ਾ ਸਿਖਲਾਈ, ਅਰਬੀ ਭੀ ਸਿਖਲਾਈ।

ਫਿਰ ਹਕੀਮ ਇਕ ਲਭਕੇ ਚੰਗਾ, ਹਿਕਮਤ ਪੜ੍ਹਨੇ ਪਾਇਆ।
ਕਰਕੇ ਮੇਹਨਤ ਕਈ ਸਾਲ ਦੀ, ਸਿਰੇ ਇਲਮ ਚੜਹਾਇਆ।
ਲਾਇਕ ਹੋਇ ਹਕੀਮ ਗਿਆ ਓਹ, ਕਰੇ ਵਿਦੰਗੀ ਚੰਗੀ।
ਸਭ ਸੁਖ ਉਸਨੂੰ ਪ੍ਰਾਪਤ ਹੋਏ, ਰਹੀ ਨ ਕੋਈ ਤੰਗੀ।

ਪਰ ਇਕ ਛੇਕ ਵਿੱਥ ਇਕ ਜਾਣੋ, ਸਖਣਾਪਨ ਕਹੁ ਭਾਈ।
ਦਿਲ ਵਿਚ ਉਸਦੇ ਦਿੱਸੇ ਉਸਨੂੰ, ਓਹ ਨ ਪੂਰਿਆ ਜਾਈ।
ਦੌਲਤ ਨੇ ਭਰਿਆ ਨਾ ਟੋਇਆ, ਜੋ ਉਸ ਦਿਲ ਵਿੱਚ ਰੜਕੇ।
ਇੱਜ਼ਤ ਨੇ ਭਰਿਆ ਨ ਮੂਲੋਂ, ਓਹ ਹਰਦਮ ਹੀ ਕੜਕੇ।

ਵਹੁਟੀ ਚਤੁਰ ਸਿਆਣੀ ਸੋਹਣੀ, ਭਰ ਨਾ ਸੱਕੀ ਉਸਨੂੰ।
ਪੁੱਤ ਭਏ ਘਰ ਜੋੜੀਆਂ ਖੇਡਨ, ਭਰ ਨਾ ਸੱਕੇ ਉਸਨੂੰ।
ਇਕ ਦਿਨ ਸੋਚ ਦਿਲੇ ਵਿਚ ਆਈ, ਤੀਸ ਵਰ੍ਹੇ ਹਨ ਲੰਘੇ।
ਦੁਨੀਆ ਸਭ ਪ੍ਰਾਪਤ ਹੋਈ, ਦਿਨ ਬੀਤੇ ਹਨ ਚੰਗੇ।

ਪਰ ਦਿਲ ਵਿੱਚ ਇਕ ਵਿੱਥ ਰਹਾਂਦੀ, ਏ ਭਰਦੀ ਨਹੀਂ ਮੂਲੋਂ।
ਚੈਨ ਲੈਣ ਨ ਦੇਂਦੀ ਹੈ ਇਹ, ਚੁਭੇ ਵਧੇਰੀ ਸੂਲੋਂ।
ਜੋ ਜਗ ਦੇ ਵਿਚ ਚੰਗੀ ਵਸਤੂ, ਕਦੀ ਸੁਣਾ ਮੈਂ ਕੰਨੀ।
ਮੈਂ ਸੋਚਾਂ ਇਹ ਵਿੱਥ ਭਰੇਗੀ, ਮੌਜ ਹੋਊ ਮਨ ਮੰਨੀ।

ਕਰ ਹਿੰਮਤ ਓਹ ਪ੍ਰਾਪਤ ਕਰਦਾ, ਮੈਂ ਓਹ ਪਾਸ ਲਿਆਵਾਂ।
ਪਰ ਉਹ ਵਿੱਥ ਭਰੇ ਨ ਮੂਲੋਂ, ਮੈਂ ਹੁਣ ਕਿੱਧਰ ਜਾਵਾਂ।
ਸੈਰ ਕਰੀ, ਤੀਰਥ ਬੀ ਦੇਖੇ, ਸਾਧ ਸਿੱਧ ਬਹੁ ਭੇਟੇ।
ਚਰਚਾ ਵਾਦ ਸਿੱਖਜਾ ਪਾਈ, ਕੋਈ ਵਿੱਥ ਨ ਮੇਟੇ।

ਪਰਬਤ ਸੈਲ ਕਰਾਈ ਚੰਗੀ, ਨਦੀ ਸਮੁੰਦਰ ਫਿਰਿਆ।
ਪਰ ਮਨ ਨੂੰ ਨਾ ਰੱਜ ਭਿਆ ਹੈ, ਚਿੱਤ ਰਿਹਾ ਹੈ ਗਿਰਿਆ।
ਕੀ ਹੈ? ਵਿੱਥ ਮੇਰੇ ਮਨ ਐਸੀ, ਭਰੂ ਇਸੇ ਸ਼ੈ ਕੇਹੜੀ?
ਪਰਬਤ ਨਦੀ ਸਮੁੰਦਰ ਪਾਸੋਂ, ਭਰੀ ਗਈ ਨਾ ਜੇਹੜੀ।

ਦਿਨੋਂ ਦਿਨੀਂ ਘਬਰਾਵੇ ਬਹੁਤਾ, ਸ਼ਾਂਤ ਨ ਕਿਧਰੋਂ ਆਵੇ।
ਸੱਭ ਪਦਾਰਥ ਪ੍ਰਾਪਤ ਜਿਸਨੂੰ, ਦੇਖੋ ਉਹ ਘਬਰਾਵੇ।
ਅੰਮ੍ਰਿਤ ਰਾਇ ਕਵੀ ਇਕ ਸਿਆਣਾ, ਇਕ ਦਿਨ ਉਸਨੂੰ ਮਿਲਿਆ।
ਬਾਤ ਚਲੀ ਕੁਝ ਕਾਵਜ ਵਿਸ਼ੇ ਦੀ, ਕਵਲ ਰਸਾਂ ਦਾ ਖਿਲਿਆ।

ਅੰਮ੍ਰਿਤ ਰਾਇ ਕਹੀ ਏਹ ਬਾਣੀ, ਕਦਰ ਘਟੀ ਹੁਣ ਸਾਡੀ।
ਗੁਣੀਆਂ ਦੇ ਰਿਝਵਾਰ ਮਰੇ ਹੈਂ, ਕਵਿਤਾ ਪੈ ਗਈ ਫਾਡੀ।
ਵਿੱਚ ਪੰਜਾਬ ਤੁਰਕ ਹਨ ਰਾਜੇ, ਦੂਰ ਨ ਜਾਇਆ ਜਾਵੇ।
ਸੱਦਾ ਹੈ ਸਾਨੂੰ ਇਕ ਆਇਆ, ਕਵੀ ਇਕ ਸਦਵਾਵੇ।

ਸਤਲੁਜ ਨਦੀ ਕਨਾਰੇ ਉੱਤੇ, ਕਵੀਆਂ ਦਾ ਕੱਠ ਹੋਯਾ।
ਕਦਰ ਕਵੀ ਦੀ ਹੋਵੇ ਭਾਰੀ, ਜਾਂਦਾ ਚਿੱਤ ਪਰੋਇਆ।
ਗੁਰੂ ਗੋਬਿੰਦ ਸਿੰਘ ਦਸਵਾਂ ਸਤਿਗੁਰ, ਲੀਤਾ ਜਗ ਅਵਤਾਰਾ।
ਗਾਦੀ ਗੁਰ ਨਾਨਕ ਪਰ ਰਾਜੇ, ਗੁਣੀਆਂ ਧਰੇ ਪਿਆਰਾ।

ਸਾਹਿਬ ਕਰਾਮਾਤ ਦਾ ਆਖਣ, ਵਿੱਦਜਾ ਦਾ ਭੰਡਾਰਾ।
ਕਵੀ, ਸਖੀ, ਰਾਜਾ ਤੇ ਜੋਧਾ, ਸਭ ਗੁਣ ਦਾ ਸਰਦਾਰਾ।
ਮੇਰਾ ਮੀਤ ਕਵੀ ਸੈਨਾਪਤ ਹੈ ਉਸਦੀ ਸਭਾ ਮਝਾਰਾ।
ਓਹ ਸੱਦੇ ਹੈ ਆਕੇ ਦੇਖੋ, ਆਨੰਦ ਦਾ ਝਲਕਾਰਾ।

ਇਸ ਬਿਧ ਬਾਤਾਂ ਕਰਕੇ ਕਵਿ ਜੀ, ਆਪਨੇ ਘਰ ਨੂੰ ਧਾਏ।
ਵੈਦਰਾਜ ਜੀ ਸੋਚੀਂ ਪੈ ਗਏ, ਹਿਰਦਾ ਡਾਬੂ ਖਾਏ।
ਨਾਮ ਕੰਨ ਵਿੱਚ ਗੁਰ ਦਾ ਸੁਣਕੇ, ਮਹਿਮਾ ਸੁਣ ਕੇ ਭਾਰੀ।
ਉੱਚੜ ਪੈੜੇ ਲਗੇ ਚਿੱਤ ਨੂੰ, ਘਬਰਾਏ ਦੁਖਜਾਰੀ।

ਕਲਗੀਆਂ ਵਾਲਾ ਗੁਰੂ ਗੋਬਿੰਦ ਸਿੰਘ, ਲਗਦਾ ਨਾਮ ਪਿਆਰਾ।
ਦਿਲ ਨੂੰ ਖਿੱਚੇ, ਖਿੱਚ ਹਿਲਾਵੇ ਵਜਦਾ ਜੋਸ਼ ਕਰਾਰਾ।
ਕਦੀ ਸੁੱਤਿਆਂ ਯਾਦ ਜੁ ਆਵੇ, ਜਾਗ ਖੁਲ੍ਹੇ ਇਕ ਵਾਰੀ।
ਵਿੱਚ ਸੋਚਾਂ ਫਿਰ ਰਾਤ ਵਿਹਾਵੇ, ਤਾਰੇ ਗਿਣ ਗਿਣ ਸਾਰੀ।

ਰੋਟੀ ਖਾਂਦਿਆਂ ਫੁਰੇ ਜਿ ਫੁਰਨਾ ਰੋਟੀ ਹੀ ਰਹਿ ਜਾਵੇ।
ਪਵੇ ਸੋਚ ਵਿਚ ਵਹਣੀ ਲੱਥੇ, ਵਹਣੋਂ ਬਾਹਰ ਨ ਜਾਵੇ।
ਹੱਥ ਧਰੇ ਰੋਗੀ ਦੀ ਨਾੜੀ, ਧਰਿਆ ਹੀ ਰਹਿ ਜਾਵੇ।
ਸਮਝ ਨ ਰੋਗ ਨਾੜ ਦੀ ਆਵੇ, ਦਿਲ ਉੱਪਰ ਨੂੰ ਧਾਵੇ।

ਇੱਕੁਰ ਖਿੱਚ ਭਲੇਰੀ ਹੋਈ, ਵਧਦੀ ਪਿਖ ਕੇ ਸੋਚੇ।
ਚੱਲਾਂ ਚਲਕੇ ਦੇਖਾਂ ਚੁੰਬਕ, ਜੋ ਦੂਰੋਂ ਹੈ ਬੋਚੇ।
ਸਭ ਕੁਝ ਦੇਖ ਲਿਆ ਨਹਿ ਬਾਕੀ, ਦਿਲ ਵਿਚ ਸਿੱਕ ਰਹਾਈ।
ਏਹ ਬੀ ਹੁਣ ਪੂਰੀ ਕਰ ਲਈਏ, ਖਬਰੇ ਦਿਲ ਭਰ ਜਾਈ।

ਅੰਤ ਤੁਰੇ ਘਰ ਤੋਂ ਉਹ ਪਜਾਰਾ, ਪੈਂਡਾ ਕਰਦਾ ਜਾਵੇ।
ਜਾਇ ਅਨੰਦ ਪੁਰੀ ਵਿਚ ਪਹੁਤਾ, ਦਰਸ਼ਨ ਨੂੰ ਤਰਸਾਵੇ।
ਲਗਾ ਦੀਵਾਨ ਗੁਰੂ ਪੂਰੇ ਦਾ, ਪਹੁੰਚਾ ਏਹ ਤਹਿੰ ਜਾਈ।
ਪਹਲੇ ਦੁਆਰੇ ਮਸਤਕ ਟੇਕਿਆ, ਗਲ ਵਿੱਚ ਪੱਲਾ ਪਾਈ।

ਅੱਗੇ ਵਧਕੇ ਦਰਸ਼ਨ ਡਿੱਠਾ, ਦੇਖਦਿਆਂ ਕੀ ਹੋਇਆ।
ਮਾਨੋਂ ਬਿਜਲੀ ਝਲਕਾ ਵੱਜਾ, ਪਾਰ ਸੀਨਿਓਂ ਹੋਇਆ।
ਧਸੀ ਰਿਦੇ ਦੇ ਅੰਦਰ ਪਜਾਰੀ, ਸੂਰਤ ਸੱਚੇ ਗੁਰ ਦੀ।
ਦਿਲ ਸੀ ਮਾਨੋਂ ਸ਼ੀਸ਼ਾ ਉਸਦਾ, ਮੂਰਤ ਵਿਚ ਸਤਿਗੁਰ ਦੀ।

ਜੜੀ ਗਈ ਵਿੱਚ ਪਲ ਇੱਕੋ ਦੇ, ਫੇਰ ਨ ਹੱਲੀ ਭਾਈ।
ਸੂਰਤ ਪ੍ਰੋਤੀ ਗਈ ਖ਼ਾਲ ਹੀ, ਮੈਂ ਮਮਤਾ ਨ ਰਹਾਈ।
ਖੜਾ ਕੰਧ ਦੇ ਨਾਲ ਜਗਜਾਸੂ, ਕੰਧ ਦੀ ਮੂਰਤ ਹੋਇਆ।
ਵਿਸਰ ਗਿਆ ਸਭ ਅੱਗਾ ਪਿੱਛਾ, ਹਿਰਦਾ ਗਿਆ ਖਲੋਇਆ।

ਇਕ-ਟਕ ਬੱਧੀ ਇਸੀ ਭਾਂਤਿ ਹੀ, ਖੜਾ ਰਿਹਾ ਚਿਰ ਤਾਈ।
ਭੋਗ ਪਿਆ ਤਬ ਸੰਗਤ ਸਾਰੀ ਨਿਜ ਨਿਜ ਧਾਮ ਸਿਧਾਈ।
ਵਿਹਲ ਭਈ ਗੁਰ ਮੰਦਰ ਅੰਦਰ, ਸਤਿਗੁਰ ਤਖਤੋਂ ਉੱਠੇ।
ਪਾਸ ਆਇਕੇ ਡਿੱਠਾ ਸਿਖ ਨੂੰ, ਸਿਖ ਜਾਤਾ ਗੁਰ ਤੁੱਠੇ।

ਦੇਖ ਸਿਖ ਨੂੰ ਪੈਰੋਂ ਸਿਰ ਤਕ, ਬੋਲੇ ਸਤਿਗੁਰ ਪਜਾਰੇ।
ਜਿਨ੍ਹਾਂ ਬੋਲਿਆਂ ਅੰਮ੍ਰਿਤ ਵਰ੍ਹਦਾ, ਮਿਟਦੇ ਪਾਪ ਪਹਾਰੇ।
"ਜਾਓ ਸਿੱਖ ਤੁਮ ਇਹਾਂ ਨ ਰਹੀਓ, ਚਲੇ ਜਾਓ, ਚਲ ਜਾਓ।
ਸੰਗਤ ਵਿਖੇ ਗੁਰੂ ਹੈ ਰੈਂਹਦਾ, ਸੇਵ ਕਰੋ, ਗੁਰ ਪਾਓ"।

ਸੁਣ ਏ ਬਚਨ, ਗਿਰਾ ਓ ਪ੍ਰੇਮੀ, ਸਤਿਗੁਰ ਚਰਨੀ ਢੱਠਾ।
ਹੰਝੂਆਂ ਨਾਲ ਚਰਨ ਗੁਰ ਧੋਤੇ, ਘਾਇਲ ਹਿਤ ਦਾ ਕੁੱਠਾ।
ਬੋਲ ਨ ਸੱਕੇ ਸੋਚ ਨ ਸੱਕੇ, ਮਤਲਬ ਕੀਕਰ ਕੈਂਹਦਾ।
ਚਰਨਾਂ ਪਰ ਨਿਰਮਾਣ ਪਿਆ ਹੈ, ਅੰਝੂ ਹੜ ਸੀ ਵੈਂਹਦਾ।

ਫਿਰ ਸਤਿਗੁਰ ਇਉਂ ਵਾਕ ਉਚਾਰੇ, 'ਇਸ ਥਾਂ ਤੇ ਤੁਰ ਜਾਓ।
ਸਬਦ ਗੁਰੂ ਗੁਰ ਸਬਦ ਅਹੇ, ਸਿੱਖ! ਦੁਖੀਆਂ ਦੂਖ ਮਿਟਾਓ"।
ਸੁਣਕੇ ਹੁਕਮ ਉੱਠਕੇ ਟੁਰਿਆ, ਆਨੰਦ ਪੁਰੋਂ ਸਿਧਾਯਾ।
ਰੋਪੜ ਨੇੜੇ ਡੇਰਾ ਕੀਤਾ, ਘਰ ਜਾਣਾ ਵਿਸਰਾਯਾ।

ਨਿੱਤ ਕਾਰ ਉਸਦੀ ਹੁਣ ਬਦਲੀ, ਪਿਛਲੀ ਰੀਤ ਭੁਲਾਈ।
ਪਹਿਰ ਰਾਤ ਦੇ ਤੜਕੇ ਉੱਠਕੇ, ਸਤਿਗੁਰ ਸਾਚ ਧਿਆਈ।
ਬੈਠ ਗੁਰੂ ਗੁਰ ਜਾਪ ਜਪੇਂਦਾ ਸਤਿਗੁਰ ਧਜਾਨ ਜਗਾਵੇ।
ਸੁਰਤ ਵੜੀ ਸੀਗੀ ਜੋ ਅੰਦਰ, ਚਰਨ ਮਾਹਿਂ ਲਪਟਾਵੇ।

ਦਿਵਸ ਚੜ੍ਹੇ ਜਦ ਬਾਹਰ ਨਿਕਲੇ, ਹਿਕਮਤ ਹੱਟੀ ਖੋਲ੍ਹੇ।
ਦਾਰੂ ਦਏ ਰੋਗੀਆਂ ਤਾਈਂ, ਦੁਖੀਆਂ ਦੇ ਦੁਖ ਫੋਲੇ।
ਦਾਰੂ ਮੁਫਤ ਦੇਂਵਦਾ ਸਭ ਨੂੰ, ਮੁੱਲ ਨ ਲੈਂਦਾ ਭਾਈ।
ਘਰ ਸੱਦ ਲੈ ਜਾਇ ਕੋਈ, ਲੈਂਦਾ ਇਕ ਨਾ ਪਾਈ।

ਅੱਧੀ ਰਾਤੀਂ ਆਇ ਵੰਗਾਰੇ, ਕਿਸੇ ਵਕਤ ਕੋਈ ਸੱਦੇ।
ਓਸੇ ਵੇਲੇ ਕਰਦਾ ਦਾਰੀ, ਨਾਹਿੰ ਨ ਕਰਦਾ ਕਦੇ।
"ਸੰਗਤ ਵਿਖੇ ਗੁਰੂ ਹੈ ਰੈਂਹਦਾ", ਏ ਸੁਭ ਵਾਕ ਗੁਰਾਂ ਦੇ।
ਕੰਨਾਂ ਵਿਖੇ ਗੂੰਜਦੇ ਉਸਦੇ, ਤੇ ਸਭ ਕਾਰ ਕਰਾਂਦੇ।

ਕਾਰ ਨਾਲ ਇਕ ਹੋਰ ਅਰੰਭੀ, ਲੰਗਰ ਨਾਲ ਚਲਾਇਆ।
ਸੰਗਤ ਜੇਹੜੀ ਦੂਰੋਂ ਆਵੇ, ਓਥੇ ਡੇਰਾ ਲਾਇਆ।
ਆਨੰਦ ਪੁਰ ਤੋਂ ਆਵੇ, ਭਾਵੇਂ ਆਨੰਦ ਪੁਰ ਨੂੰ ਜਾਵੇ।
ਰੋਪੜ ਏਹ ਟਕਾਵੇ ਉਸਨੂੰ, ਪੂਰੀ ਸੇਵ ਕਮਾਵੇ।

ਅੰਨ ਦਏ ਪਾਣੀ ਬੀ ਦੇਵੇ, ਪੱਖੇ ਝੱਲੇ ਆਪੇ।
ਟਹਿਲ ਕਮਾਵੇ ਸਭੀ ਭਾਂਤ ਦੀ, ਕਰਦਾ ਮੁੱਠੀਆਂ ਥਾਪੇ।
ਸਬਦ ਗੁਰੂ ਮੁਖੜੇ ਵਿਚ ਰੰਹਦਾ; ਰੂਪ ਗੁਰੂ ਦਿਲ ਰੰਹਦਾ।
ਸੇਵ ਗੁਰੂ ਸੰਗਤ ਦੀ ਕਰਦਾ, ਸੁਾਸ ਨ ਗੁਰ ਬਿਨ ਵੰਹਦਾ।

ਇਸ ਬਿਧ ਕਰਦਿਆਂ ਸੇਵ ਅਪਾਰੀ, ਘਾਲ ਭਰੇਰੀ ਚਕਿਆ।
ਪੰਜ ਬਰਸ ਬੀਤੇ ਸੇ ਭਾਈ, ਸਿੰਘ ਨਾ ਮੂਲੋਂ ਅਕਿਆ।
ਗੁਰ ਦਰਸ਼ਨ ਦੀ ਭੁੱਖ ਵਧੇਂਦੀ, ਪ੍ਰੇਮ ਵਧੇ ਨਿਤ ਭਾਈ।
ਲੂੰ ਲੂੰ ਵਿਖੇ ਯਾਦ ਸਤਿਗੁਰ ਦੀ, ਸੂਰਤ ਨਾਲ ਸਮਾਈ।

ਸਤਿਗੁਰ ਜਾਣੀ ਜਾਣ ਦਿਆਲੂ, ਦਿਲ ਦੀ ਸਾਰੀ ਜਾਣਨ।
ਉਧਰੋਂ ਮਹਿਮਾ ਆਉਂਦੀ ਜਾਂਦੀ, ਸੰਗਤ ਸਭੀ ਸੁਣਾਵਨ।
ਬਾਰਾਂ ਵਜੇ, ਰਾਤ ਇਕ ਠੰਢੀ, ਸਤਿਗੁਰ ਮਹਿਲੋਂ ਚੱਲੇ।
ਘੋੜੇ ਪਰ ਅਸਵਾਰ ਹੋਇਕੇ, ਰੋਪੜ ਨੂੰ ਉੱਠ ਖੱਲੇ।

ਦੂਆਰੇ ਸਿੱਖ ਦੇ ਪਹੁੰਚੇ ਆ ਕੇ, ਘੋੜਾ ਬਾਹਰ ਬੱਧਾ।
ਮੱਲਕੜੇ ਫਿਰ ਦੁਆਰੇ ਖੋਲ੍ਹਿਆ, ਸਿਖ ਨੂੰ ਬੈਠਾ ਲੱਧਾ।
ਸਨਮੁਖ ਚੰਦਨ ਚੌਕੀ ਸੀਗੀ, ਧਰੀ ਸਿਖ ਨੇ ਪਿਆਰੀ।
ਸਹਜੇ ਆਪ ਬਿਰਾਜੇ ਉਸ ਤੇ, ਸਨਮੁਖ ਲੈਣ ਦਿਦਾਰੀ।

ਸਿੱਖ ਮਸਤ ਸੀ ਗੁਰੂ ਰੂਪ ਵਿਚ, ਗੁਰਸਿਖ ਤੇ ਪਰਸੰਨੇ।
ਸਨਮੁਖ ਬੈਠੇ ਹੋਏ ਕ੍ਰਿਪਾਲੂ ਦਰਸ਼ਨ ਕਰਨ ਸੁਵੰਨੇ।
ਸਿੱਖ ਗੁਰੂ ਦਾ ਗੁਰੂ ਸਿੱਖ ਦੇ, ਅਚਰਜ ਕੌਤਕ ਬਣਿਆ।
ਮੇਲ ਪ੍ਰੇਮ ਦੇ ਸਮਝ ਨਾ ਆਵਣ, ਅੰਤ ਨਾ ਜਾਏ ਗਣਿਆ।

ਧਿਆਨ ਵਿਖੇ ਜੋ ਰੂਪ ਗੁਰਾਂ ਦਾ, ਸਿੱਖ ਪਿਆ ਸੀ ਦੇਖੇ।
ਉਹੋ ਸਰੂਪ ਹਿਲਾਇਆ ਗੁਰ ਨੇ, ਘਾਬਰ ਕੇ ਫਿਰ ਦੇਖੇ।
ਅੱਖ ਖੁਲ੍ਹੀ ਤਾਂ ਸਨਮੁਖ ਬੈਠੇ, ਸਾਮਰਤੱਖ ਗੁਰ ਹੋਏ।
ਲੀਨ ਭਇਆ ਸੀ ਸਬਦ ਵਿਖੇ ਓਹ, ਸਿਥਲ ਸਰੀਰੋਂ ਹੋਏ।

ਹਿੱਲ ਨ ਸਕਿਆ, ਮਗਨ ਪਿਆ ਓ, ਪ੍ਰੇਮ ਵਿਖੇ ਪਿਆ ਦੇਖੇ।
ਸਾਰੀ ਸੁਰਤ ਸਰੀਰੋਂ ਨਿਕਲੀ, ਅੱਖੀਂ ਆ ਪਈ ਪੇਖੇ।
ਘੰਟਿਓਂ ਵੱਧ ਬੀਤਿਆ ਮੌਜੇ, ਸਿੱਖ ਗੁਰੂ ਇਕ ਹੋਏ।
ਅਚਰਜ ਮੇਲ ਆਤਮਾ ਵਾਲਾ, ਗੁਰਸਿੱਖ ਪ੍ਰੇਮ ਪਰੋਏ।

ਇੰਨੇ ਤਕ ਇਕਸੱਦ ਜੁ ਆਈ, ਵਿਆਕੁਲ ਬਾਹਰੋਂ ਭਾਈ।
ਬੂਹਾ ਖੋਲ੍ਹੋ ਵੈਦ ਰਾਜ ਜੀ! ਮੇਰੀ ਕਰੋ ਦੁਆਈ।
ਤ੍ਰਬੁਕੀ ਸੂਰਤ ਸਿਖ ਦੀ ਸੁਣਕੇ, ਬਾਹਰ ਮੁਖ ਨੂੰ ਹੋਈ।
ਸੰਗਤ ਗੁਰ ਤੋਂ ਸੱਦਾ ਆਇਆ, ਸੱਦੇ ਹੈ ਸਿਖ ਕੋਈ।

ਹੁਣ ਕੀ ਕਰਾਂ, ਹਾਇ ਮੈਂ ਕਾਰਜ, ਏਧਰ ਸਤਗੁਰ ਆਏ।
ਸਿੱਕ ਸਿੱਕ ਕੇ ਦਰਸ਼ਨ ਪਾਇਆ, ਓਧਰ ਸਿੱਖ ਬੁਲਾਏ।
ਹੁਕਮ ਭਇਆ ਸੀ ਸੇਵ ਕਮਾਵੇ, ਦੁੱਖ ਹਰੋ ਦੁਖੀਆਂ ਦਾ।
ਜੇ ਨਾ ਜਾਵਾਂ ਬੇਮੁਖ ਭਾਰਾ, ਹੁਕਮ ਅਦੂਲ ਗੁਰਾਂ ਦਾ।

ਜੇ ਜਾਵਾਂ ਬੇਅਦਬੀ ਭਾਰੀ, ਬੇਮੁਖ ਤਾਂ ਬੀ ਭਾਰਾ।
ਫਿਰ ਸੋਚੇ ਹੇ ਸਤਿਗੁਰ ਪਜਾਰੇ, ਤੁਸੀ ਕਰੋ ਨਿਸਤਾਰਾ।
ਛੇਕੜ ਬੁੱਧੀ ਕਹਿੰਦੀ ਉਸਨੂੰ, ਸਿੱਖਾ ! ਹੁਕਮ ਕਮਾਈਂ।
ਹੁਕਮ ਨ ਭੰਨੀਂ, ਨਿਤ ਹੀ ਮੰਨੀਂ, "ਹੁਕਮ ਨ ਕਹਿਆ ਜਾਈ"।

ਏਹ ਵਿਚਾਰੀ, ਸੀਸ ਨਿਵਾਇਆ, ਸਤਿਗੁਰ ਰਹੇ ਬਿਰਾਜੇ।
ਲਗੀ ਸਮਾਧ ਅਖੰਡ ਗੁਰਾਂ ਦੀ ਸੂਰਜ ਵਾਂਗੂੰ ਰਾਜੇ।
ਸਿੱਖ ਨਿਕਲ ਕੇ ਬਾਹਰ ਆਇਆ, ਰੋਗੀ ਨਾਲ ਸਿਧਾਇਆ।
ਉਸਦੇ ਘਰ ਜਾ ਸੇਵ ਕਮਾਈ, ਮੌਤੋਂ ਸਿੱਖ ਬਚਾਇਆ।

ਦਿਵਸ ਚੜ੍ਹੇ ਘਰ ਆਯਾ ਮੁੜਕੇ, ਪਹਿਲੇ ਅੰਦਰ ਧਾਇਆ।
ਅਚਰਜ ਹੋ ਦੇਖੇ ਕੀ ਪਜਾਰਾ, ਸਤਿਗੁਰ ਡੇਰਾ ਲਾਇਆ।
ਜਾਂ ਵੜਿਆ ਓ ਚਰਨੀਂ ਡਿੱਗਾ, ਆਖੇ ਮੈਨੂੰ ਬਖਸ਼ੋ।
ਬਖਸ਼ ਲਵੋ ਹੇ ਕਲਗੀਆਂ ਵਾਲੇ ! ਮੈਂ ਅਪਰਾਧੀ ਬਖਸ਼ੋ।

ਨਰਕ ਅਗਨ ਕੋਈ ਹੋਵੇ ਭਾਰਾ, ਮੈਨੂੰ ਉਸ ਵਿਚ ਪਾਓ।
ਸਭ ਤੋਂ ਵੱਡੀ ਡੰਡ ਚੜ੍ਹਾਓ, ਚਾਹੋ ਸਜ਼ਾ ਲਗਾਓ।
ਕਰੀ ਅਵੱਗਜਾ ਮੈਂ ਸਤਿਗੁਰ ਦੀ, ਘਰ ਆਯਾਂ ਮੈਂ ਤੁਰਿਆ।
ਆਦਰ ਸੇਵਾ ਕੁਝ ਨਾ ਕੀਤੀ, ਇਉਂ ਰੋ ਰੋ ਕੇ ਝੁਰਿਆ।

ਪਰ ਗੁਰ ਪ੍ਰੇਮੀ ਪ੍ਰੇਮ ਅਧੀਨੇ, ਸਿੱਖ ਗਲੇ ਸੰਗ ਲਾਯਾ।
ਸਿਰ ਤੇ ਦੀਆ ਪਿਆਰ ਅਮੋਲਾ, ਇਹ ਕਹਿਕੇ ਵਡਿਆਇਆ।
"ਘਲ ਪਈ ਅਜ ਥਾਉਂ ਤੁਹਾਡੀ ਮੇਲ ਭਇਆ ਬਿਸਮਾਦੀ।
ਹੋਇ ਵਿਛੋੜਾ ਮੂਲ ਨ ਪਿਆਰੇ, ਕਾਂਪ ਨਾ ਤੂੰ ਹੈ ਖਾਧੀ।

ਬਚਨ ਕਮਾਵੇ ਮੇਰਾ ਜਿਹੜਾ, ਓਹ ਮੈਨੂੰ ਹੈ ਪਿਆਰਾ।
ਸਿੱਖ ਓਹੋ, ਸਤਿਸੰਗੀ ਓਹੋ, ਉਸਦਾ ਬੇੜਾ ਪਾਰਾ।
ਚਲੋ ਚਲੋ ਆਨੰਦ ਪੁਰੇ ਹੁਣ, ਸੰਗਤ ਵਿਚ ਰਲਾਵਾਂ।
ਅੰਮ੍ਰਿਤ ਬਖਸ਼ ਅਕਾਲ ਪੁਰਖ ਦਾ, ਤੈਨੂੰ ਸਿੱਖ ਬਨਾਵਾਂ।"

ਓਸ ਸਮੇਂ ਦੀ ਪ੍ਰੇਮ ਅਵਸਥਾ, ਬਰਨੀ ਜਾਇ ਨ ਭਾਈ।
ਮੁਕਦੀ ਬਾਤ ਸਮਝ ਲੌ ਸਜਨੋਂ, ਸਿਖ ਅਨੰਦ ਪੁਰ ਜਾਈ।
ਅੰਮ੍ਰਿਤ ਛਕਿਆ ਗੁਰੂ ਸਾਹਿਬ ਤੋਂ, ਹੱਥੀਂ ਆਪ ਛਕਾਇਆ।
ਨਾਮ ਸੁਜਾਨ ਸਿੰਘ ਉਸ ਬਖਸ਼ਿਆ, ਟੱਬਰ ਤਹਾਂ ਬੁਲਾਇਆ।
ਵਹੁਟੀ ਪੁੱਤਾਂ ਤਾਈਂ ਅੰਮ੍ਰਿਤ, ਸਤਿਗੁਰ ਫੇਰ ਛਕਾਯਾ।

ਰਹੀ ਪਤਿਬ੍ਰੱਤ ਨਾਰ ਕਰੇ ਵਿਚ, ਪਤੀ ਯਾਦ ਵਿਚ ਰੱਤੀ।
ਖਰਚ ਪੇਜਦੀ ਹੁਮ ਕਮਾਂਦੀ, ਜਤ ਸਤ ਦੇ ਵਿੱਚ ਪੱਕੀ।
ਇਹ ਆਚਰਨ ਗੁਰਾਂ ਨੂੰ ਭਾਏ, ਉਹ ਬੀ ਤਰ ਗਈ ਨਾਲੇ।
ਸਿੰਘਾਂ ਦਾ ਟੱਬਰ ਇਹ ਬਣਿਆ, ਝਾਗੇ ਕਸ਼ਟ ਦੁਰਾਲੇ।

ਹੁਣ ਪਹੁੰਚੇ ਪੂਰਨ ਆਵਸਥਾ, ਪਾਰਗਰਾਮੀ ਹੋਏ।
ਹੁਈ ਭੰਡਾਰੀ ਆਤਮ ਬਲ ਦੇ, ਦੁਰਮਤ ਸਗਲੀ ਖੋਏ।
ਸੁਣੌਂ ਖਾਲਾਸਾ ਪਿਆਰੇ ਮਿਤ੍ਰੋ ! ਕੰਘੀ ਮਾਰੋ ਮਨ ਨੂੰ।
ਦੱਸੋ ਤਿਆਰ ਕਿਥੋਂ ਤਕ ਹੈਵੋ, ਹੁਕਮ ਗੁਰੂ ਮੰਨਨ ਨੂੰ।

ਬਚਨ ਨ ਪਾਲੇ ਸਿੱਖ ਕਹਾਵੇ, ਕਿਸ ਬਿਧ ਦੀ ਹੈ ਸਿੱਖੀ?
ਸਿੱਖੀ ਖੇਡ ਨ ਜਾਣੋਂ ਮਿਤ੍ਰੋ! ਸਿੱਖੀ ਖੰਡਿਓਂ ਤਿਖੀ।
ਸਿਦਕ ਧਰੇ ਗੁਰ ਬਚਨ ਕਮਾਵੇ, ਅਪਨੇ ਸੁਖ ਤਿਆਗੇ।
ਮਨਮਤ ਦੂਰ ਕਰੇ ਮਨ ਵਿਚੋਂ, ਬਚਨ ਕਮਾਵਨ ਲਾਗੇ।

ਏਥੇ ਸੁਖ ਅੱਗੇ ਹਨ ਮੌਜਾਂ, ਜੋ ਸਿੱਖੀ ਵਿੱਚ ਪੱਕੇ।
ਜਨਮ ਜੀਤਿਆ ਉਨ੍ਹਾਂ ਪਿਆਰਿਆਂ, ਹੁਕਮੋਂ ਜੋ ਨਹੀਂ ਥੱਕੇ।



# ੨

# ਪ੍ਰਸੰਗ ਬੀਬੀ ਸਰਨ ਕੌਰ

ਜਦੋਂ ਜੰਗ ਚਮਕੌਰ ਦਾ ਮੁੱਕ ਚੁੱਕਾ, ਗੁਰੂ ਦਸਮ ਸੇ ਮਾਲਵੇ ਵਿਦਾ ਹੋਏ।
ਕਾਲੀ ਰਾਤ ਸੀ ਛਾਈ ਚੁਫੇਰੜੇ ਹੀ, ਛਿਪੀ ਬਾਦਲਾਂ ਵਿੱਚ ਸੀ ਸਭ ਲੋਏ।
ਗੜ੍ਹੀ ਬਾਹਰ ਚਮਕੌਰ ਦੇ ਢੇਰ ਲੱਗੇ, ਲੋਥਾਂ ਖਿਲਰੀਆਂ ਟਿੱਬੀਆਂ ਵਿੱਚ ਟੋਏ।
ਤੁਰਕ ਥੱਕ ਕੇ ਅੱਕ ਕੇ ਜਾਇ ਸੁੱਤੇ, ਸੁੱਤੇ ਭਾਸਦੇ ਨਾਲ ਹੀ ਏਹ ਮੋਏ।

ਅੱਧੀ ਰਾਤ ਦੇ ਬਾਦ ਇਕ ਨਾਰ ਆਈ, ਦੀਵਾ ਹੱਥ ਤੇ ਭੇਸ ਵਟਾਇਆ ਹੈ।
ਗੜ੍ਹੀ ਬਾਹਰ ਆ ਏਸ ਨੇ ਭਾਲ ਕੀਤੀ, ਲੋਥਾਂ ਵਿੱਚ ਬੇਧੜਕ ਫਿਰਾਇਆ ਹੈ।
ਮੂੰਹ ਦੇਖਦੀ ਸਿਰੇ ਦੇ ਕੇਸ ਭਾਲੇ, ਸਿੰਖ ਜਾਚਦੀ ਚੁੱਕ ਉਠਾਇਆ ਹੈ।
ਇਕ ਪਾਸੜੇ ਓਸਨੂੰ ਚੁੱਕ ਮੋਢੇ ਧਰਤੀ ਉਪਰੇ ਆਨ ਟਿਕਾਇਆ ਹੈ।

ਇੱਕੁਰ ਭਾਲਦੀ ਟੋਲਦੀ ਲੱਭਦੀ ਨੇ, ਤੀਹੋਂ ਵੱਧ ਨੂੰ ਆਂਦੜਾ ਓਸ ਪਾਸੇ।
ਰਾਤ ਬੀਤ ਚੱਲੀ ਪਹਰ ਰਹੀ ਅੱਧੀ, ਅਜੇ ਜਿੰਦ ਦੇ ਖੇਡਦੀ ਨਾਰ ਪਾਸੇ।
ਨਜ਼ਰ ਗਈ ਭੌਂਤਲ, ਹਾਰ ਗਈ ਹਿੰਮਤ, ਦੁਖਨ ਲੱਗੜੇ ਅੰਗ ਤੇ ਸਭ ਪਾਸੇ।
ਸੇਵਾ ਕਰਨ ਦਾ ਸ਼ੌਕ ਨ ਮੂਲ ਢੱਠਾ ਫੜੀ ਗਈ ਜੇ ਜਾਣਦੀ ਮਿਲੂੰ ਫਾਸੇ।

ਢੇਰ ਲੱਗਿਆ ਦੇਹੀਆਂ ਸੋਹਣੀਆਂ ਦਾ, ਦੀਵੇ ਧਰਮ ਤੇ ਹੋ ਪਤੰਗ ਮੋਈਆਂ।
ਜਿਨ੍ਹਾਂ ਵਾਰਿਆ ਗੁਰੂ ਤੋਂ ਆਪ ਤਾਈਂ, ਦੇਖ ਦੇਸ ਦੇ ਦੁੱਖ ਨੂੰ ਅੱਤ ਰੋਈਆਂ।
ਖੇਡ ਜਿੰਦ ਤੇ ਗਈ ਸੰਸਾਰ ਉੱਤੋਂ, ਘੱਟੇ ਵਿਚ ਜੋ ਮੌਤ ਦੀ ਨੀਂਦ ਮੋਈਆਂ।
ਕਿਸੇ ਭੈਣ ਨੇ ਆਣ ਕੇ ਸਾਰ ਲੀਤੀ, ਵੀਰੋ ਵਾਰਨੇ ਤੁੱਧ ਤੋਂ ਅੱਜ ਹੋਈਆਂ।

ਤੁਸਾਂ ਪਾਲਿਆ ਸਿਦਕ ਨਿਬਾਹ ਦਿੱਤਾ, ਧਰਮ ਰਖਿਆ ਧਰਮ ਦੀ ਲਾਜ ਭਾਰੀ।
ਜਦੋਂ ਸਾਰਿਆਂ ਹਾਰਿਆ ਧਰਮਤਾਈ; ਤੁਸਾਂ ਸਿਦਕ ਦੀ ਡੋਲਦੀ ਨਾਉ ਤਾਰੀ।
ਰਣ ਤਤਿਆਂ ਸਨਮੁਖੀ ਹੋਇ ਵੀਰੋ, ਤਰ ਲੀਤੜਾ ਜੱਗ ਸਮੁੰਦ ਖਾਰੀ।
ਸੇਵਾ ਕਰਾਂ ਸਰੀਰਾਂ ਪਵਿੱਤ੍ਰਾਂ ਦੀ, ਜਿੰਦ ਸੇਵ ਤੁਹਾਡੀ ਵਿਚ ਜਾਇ ਵਾਰੀ।

ਏਹੋ ਲੋਚਦੀ ਆਈ ਹਾਂ ਏਸ ਥਾਂ ਤੇ, ਲਾਵਾਂ ਹੱਥ ਪਵਿੱਤ੍ਰਾਂ ਦੇਹੀਆਂ ਨੂੰ।
ਜਾਵਾਂ ਹੋਇ ਪਵਿੱਤ੍ਰ ਮੈਂ ਸੇਵ ਕਰਦੀ, ਕਰਦਾ ਠੌਰ ਹੈ ਧਰਮ ਸਨੇਹੀਆਂ ਨੂੰ।
ਸੰਸਕਾਰ ਏਹ ਅੰਤ ਦਾ ਕਰਾਂ ਹੱਥੀਂ, ਦਿਆਂ ਦਾਹ ਮੈਂ ਤੁਸਾਂ ਵਿਦੇਹੀਆਂ ਨੂੰ।
ਕਰੇ ਵੀਰਾਂ ਦੇ ਭੈਣ ਸਸਕਾਰ ਲੋਕੋ, ਬਾਤਾਂ ਏਹ ਅਚਰਜ ਹੀ ਕੇਹੀਆਂ ਨੂੰ।

ਲੋਥਾਂ ਉਪਰੇ ਛਾਪਿਆਂ ਢੇਰ ਕਰਦੀ, ਕੱਜ ਦਿੱਤੜਾ ਪਾਸਿਆਂ ਸਾਰਿਆਂ ਤੋਂ।
ਮੋੜ੍ਹੇ ਬੀੜਦੀ ਸ਼ੇਰਨੀ ਢੇਰ ਸਾਰੇ, ਵੀਰ ਕੱਜਦੀ ਰੱਬ ਦੇ ਮਾਰਿਆਂ ਤੋਂ।
ਮਲੇਛ ਹੱਥ ਨਾ ਲਾਣ ਪਜਾਰਿਆਂ ਨੂੰ, ਲੋਥਾਂ ਸਾਂਭਦੀ ਧਰਮ ਹਤਜਾਰਿਆਂ ਤੋਂ।
ਜੇਹੜੇ ਮੋਇਆਂ ਦਾ ਕਰਨ ਅਪਮਾਨ ਭਾਰੀ, ਧਰਮ ਬੀਰਤਾ ਵਾਲੜਾ ਹਰਿਆਂ ਤੋਂ।

ਸੋਧ ਲਿਆ ਅਰਦਾਸੜਾ ਸ਼ੇਰਨੀ ਨੇ ਗਲ ਪੱਲੜਾ ਘਤਿਆ ਨੈਣ ਰੋਂਦੇ।
ਦਸਾਂ ਗੁਰਾਂ ਦਾ ਨਾਮ ਧਿਆਂਵਦੀ ਹੈ, ਨਾਲ ਗੱਚ ਦੇ ਟੇਪੜੇ ਰੱਤ ਚੋਂਦੇ।
ਵੀਰਾਂ ਪਜਾਰਿਆਂ ਰੱਬ ਜੀ ਦਾਸ ਦੇਵੋ, ਚਰਨੀਂ ਆਪ ਦੀ ਲੱਗ ਏ ਲਾਲ ਸੋਂਹਦੇ।
ਥਿਰ ਆਪ ਹੈ ਜਗਤ ਦੇ ਰਚਨਹਾਰਾ, ਥਿਰ ਦਾਸ ਤੇਰੇ ਪਾਕੇ ਸ਼ਰਨ ਹੋਂਦੇ।

ਥਿਰ ਕਰੀਂ ਦੇ ਚਰਨ ਸਰੱਨ ਸਾਈਆਂ। ਭਾਰਥ ਭੂਮ ਦੇ ਲਾਲ ਏ ਤੁਸਾਂ ਜਾਏ।
ਹੁਕਮ ਆਪਦਾ ਮੰਨਿਆ ਇਨ੍ਹਾਂ ਸਾਰਾ ਰੱਖ ਕੁੱਛੜੇ ਜਗਤ ਦੀ ਰੱਬ ਮਾਏ।
ਖੇਡਣ ਗੋਦ ਏ ਤੇਰੜੀ ਪਿਤਾ ਪਜਾਰੇ, ਬੰਧਪ ਤੂਹੀ ਹੈਂ ਤੇਰੀਏ ਸਰਨ ਆਏ।
ਬਖਸ਼ ਅਸਾਂ ਸੁਮੱਤ ਇਨਹਾਂ ਵਾਲੀ, ਤਰ ਜਾਈਏ ਬਿਖਮ ਏ ਤਰਲ ਮਾਏ।

ਏਹ ਆਖ ਕੇ ਚੰਡ ਪ੍ਰਚੰਡ ਕੀਤੀ, ਸਾਰੇ ਲਾਂਭਿਓਂ ਅੱਗ ਭੜਕਾ ਦਿੱਤੀ।
ਭੜਕ ਉੱਠਿਆ ਜਦੋਂ ਪ੍ਰਚੰਡ ਭਾਰਾ, ਤੁਰਕਾਂ ਸੁੱਤਿਆਂ ਬੀ ਕਨਸੋਅ ਲਿੱਤੀ।
ਘਾਬਰ ਦੇਖਦੇ ਅੱਗ ਕੀ ਭੜਕ ਉੱਠੀ, ਭਾਂਬੜ ਉੱਚੜਾ ਬਲੇ ਜਾਂ ਬਲੇ ਖਿੱਤੀ।
ਧਾਇ ਆਇਆ ਦਸਤੜਾ ਇਕ ਤੁਰਕੀ, ਦੇਖੀ ਨਾਰ ਹੈ ਬੈਠੜੀ ਭਰੀ ਪਿੱਤੀ।

ਕੜਕ ਪੁੱਛਦੇ ਦੱਸ ਏਹ ਅੱਗ ਕੇਹੀ, ਕਿਸ ਅਰਥ ਤਾਈਂ ਬਲੇ ਭਾਂਬੜਾ ਏ।
ਨਾਰ ਬੋਲਦੀ ਨਹੀਂ, ਏ ਜਾਣਦੀ ਹੈ, ਮਤਾਂ ਦਸਿਆਂ ਬੁਝੂ ਅਲਾਂਬੜਾ ਏ।
ਝੂਠ ਬੋਲਣਾ ਧਰਮ ਨਾ ਸਿੱਖ ਦਾ ਹੈ, ਮੌਤ ਚੱਖਣੋਂ ਸੂਲ ਨਾ ਕਾਂਬੜਾ ਏ।
ਖਿਝੇ ਤੁਰਕ ਚੁੱਪ ਓਸਦੀ ਅੱਗ ਤਕਦੇ, ਭਖ ਉੱਠੇ ਜਿਉਂ ਅੱਗ ਤੇ ਤਾਂਬੜਾ ਏ।

ਅੰਤ ਕੜਕ ਕੇ ਧ੍ਰੀਕਿਆ ਪਕੜ ਬਾਹੋਂ, ਕਿਸੇ ਖਿੱਚਕੇ ਪਰੇ ਪਟਕਾਇਆ ਨੇ।
ਬਿੱਲੀ ਚੂਹੇ ਨੂੰ ਜਿਵੇਂ ਧਰੀਕਦੀ ਏ, ਤਿਵੇਂ ਖਿੱਚ ਕੇ ਸਰੀਰ ਖਟਕਾਇਆ ਨੇ।
ਜਦੋਂ ਮੂਲ ਨਾ ਬੋਲੜੀ ਧਰਮ ਬੀਰਾ, ਵਿੰਨ੍ਹ ਨੇਜੜੇ ਨਾਲ ਲਟਕਾਇਆ ਨੇ।
ਦਿੱਤਾ ਵਿਚ ਪ੍ਰਚੰਡ ਦੇ ਸੁੱਟ ਉਸਨੂੰ, ਜਿਸ ਦਾ ਸਿਦਕ ਨਾ ਮੂਲ ਸਟਕਾਇਆ ਏ।

ਜੀਉਂਦੀ ਭੈਣ ਸ਼ਹੀਦ ਹੋ ਗਈ ਲੋਕੋ, ਮੋਏ ਵੀਰਾਂ ਦੀ ਦੇਹ ਸੰਭਾਲਦੀ ਸੀ।
ਇਕ ਕੁੱਖ ਦੀ ਭੈਣ ਨਾ ਜਾਨਣੀ ਏ, ਇਕ ਗੁਰਾਂ ਦੇ ਧਰਮ ਨੂੰ ਪਾਲਦੀ ਸੀ।
ਅੰਮ੍ਰਤ ਪਾਇਕੇ ਵੀਰ ਏ ਮਿਲੇ ਉਸਨੂੰ, ਪਿੱਛੇ ਜਿਨ੍ਹਾਂ ਦੇ ਜਿੰਦ ਨੂੰ ਘਾਲਦੀ ਸੀ।
ਧਰਮ ਵੀਰ ਤੇ ਧਰਮ ਦੀ ਭੈਣ ਸੋਹਣੀ, ਪਿੱਛੇ ਰਹੀ ਨ ਗਈ ਏ ਨਾਲ ਦੀ ਸੀ।

ਸਰਨ ਕੌਰ ਸੀ ਬੀਰਾ ਦਾ ਨਾਮ ਸੁੰਦਰ, ਸੁੰਦਰ ਪ੍ਰਭੂ ਦੀ ਸਰਣ ਸੰਭਾਲ ਲੀਤੀ।
ਕੀਤੀ ਘਾਲ ਜੋ ਮਰਦ ਨਾ ਸਕਨ ਕਰਨੀ, ਧਰਮ ਆਪਣੇ ਦੀ ਪੂਰੀ ਪਾਲ ਕੀਤੀ।
ਸੇਵ ਸਿਦਕ ਤੇ ਸੱਚ ਦੇ ਮਹਲ ਉੱਤੋਂ, ਹੋਈ ਵਾਰਨੀ ਦੇਹੁੜੀ ਜਾਲ ਲੀਤੀ।
ਬੀਤੀ ਸਿਰੇ ਤੇ ਕਸ਼ਟਣੀ ਅੱਤਿ ਭਾਰੀ, ਕਰਕੇ ਸ਼ੁਕਰ ਉਨ ਸਿਰੇ ਤੇ ਝਾਲ ਲੀਤੀ।



# ੩
# ਪ੍ਰਸੰਗ ਇਕ ਮਾਈ

ਕਲਗੀ ਵਾਲੜੇ ਗੁਰੂ ਦਸਮੇਸ਼ ਪਜਾਰੇ, ਮਾਲਕ ਲੋਕ ਪ੍ਰਲੋਕ ਜਗਤ ਵਾਲੀ।
ਇਕ ਦਿਨ ਵਿਚ ਦੀਵਾਨ ਦੇ ਸੋਭਦੇ ਸੇ, ਬਾਗ ਵਿਚ ਹੈ ਸੋਭਦਾ ਜਿਵੇਂ ਮਾਲੀ।
ਦੂਰੋਂ ਵਾਜ ਆਈ ਕੁਝ ਰੋਵਣੇ ਦੀ, ਨਾਲ ਧੁਨੀ ਆਈ ਕੁਝ ਬਿਨੇ ਵਾਲੀ।
ਫੇਰ ਨਜ਼ਰ ਆਈ ਇਕ ਬ੍ਰਿਧ ਤੀਮੀਂ, ਜਿਸਦੀ ਉਮਰ ਸੀ ਸਮੇਂ ਨੇ ਬਹੁਤ ਜਾਲੀ।

ਸੈਨਤ ਕਰੀ ਤੇ ਗੁਰਾਂ ਨੇ ਪਾਸ ਸੱਦੀ, ਮੁਖੋਂ ਆਖਿਆ ਦੱਸ ਕੀ ਬਣੀ ਤੈਨੂੰ?
ਸੁਧਾ ਧਾਰਕੇ ਸਿੰਘਣੀ ਹੋਇਕੇ ਤੇ, ਕਿਨ੍ਹਾਂ ਸ਼ੋਕ ਦੀ ਚੋਬੜੀ ਅਣੀ ਤੈਨੂੰ।
ਅੱਖੋਂ ਨੀਰ ਤੇ ਮੁਖੋਂ ਹੈ ਆਹ ਨਿਕਲੇ, ਚਿੰਤਾ ਕਿਧਰੋਂ ਵਾਪਰੀ ਘਣੀ ਤੈਨੂੰ।
ਹੱਥ ਜੋੜ ਕੇ ਸੀਸ ਨਿਵਾਇ ਕੰਹਦੀ, ਅੰਜ "ਆਣ ਕੁਵੱਲਡੀ ਬਣੀ ਮੈਨੂੰ।

ਮੇਰੇ ਪਤੀ ਜੀ ਆਇਕੇ ਸਫਲ ਹੋਏ, ਸਿੰਘ ਸਜੇ ਤੇ ਆਪ ਦੇ ਦਾਸ ਹੋਏ।
ਚਰਨੀਂ ਲੱਗ ਕੇ ਆਪਦੀ ਜੰਗ ਅੰਦਰ, ਪੰਥ ਵਾਸਤੇ ਜੂਝ ਕੇ ਰਾਸ ਹੋਏ।
ਦੇਹ ਦੇਸ ਤੇ ਪੰਥ ਤੇ ਗੁਰਾਂ ਖਾਤਰ ਅਰਪ ਸੱਚ ਦੇ ਖੰਡ ਪਰਵਾਸ ਹੋਏ।
ਦੇਹ ਦੇਸ ਤੇ ਪੰਥ ਤੇ ਗੁਰਾਂ ਖਾਤਰ ਅਰਪ ਸੱਚ ਦੇ ਖੰਡ ਪਰਵਾਸ ਹੋਏ।
ਕਰਤਬ ਪਿਤਾ ਦੇ ਸੋਹਿਣੇ ਰਹੇ ਪਿੱਛੇ, ਪੁੱਤਾਂ ਵਾਸਤੇ ਪੂਰਨੇ ਖਾਸ ਹੋਏ।
ਦੋਇ ਪੁੱਤ ਬੀ ਸਿੰਘ ਹੋ ਬੀਰ ਬਾਂਕੇ, ਝੰਡੇ ਆਪਦੇ ਹੇਠ ਆ ਖੜੇ ਹੋਏ।
ਨਾਲ ਵੈਰੀਆਂ ਦ੍ਰੋਹੀਆਂ ਜੰਗ ਕਰਦੇ, ਬੀਰ ਬਾਂਕੇ, ਸੂਰਮੇ ਬੜੇ ਹੋਏ।
ਸਿੱਖੀ ਸਿਦਕ ਦੇ ਨਾਲ ਨਿਬਾਹੁੰਦੇ ਓ, ਮੌਤ ਸਾਹਮਣੇ ਜਾਇਕੇ ਖੜੇ ਹੋਏ।
ਹੋ ਸ਼ਹੀਦ ਉਹ ਗਏ ਸੰਸਾਰ ਉਤੋਂ, ਸਫਲ ਦੋਹਾਂ ਦੇ ਜਨਮ ਹੀ ਬੜੇ ਹੋਏ।

ਹੁਣ ਹੈ ਤੀਸਰਾ ਪੁੱਤ ਜੋ ਰਹੇ ਬਾਕੀ, ਉਸਨੂੰ ਜੂੜ ਕੇ ਤਾਪ ਨੇ ਆਣ ਫੜਿਆ।
ਕੁਝ ਸੁੱਧ ਨ ਬੁੱਧ ਹੈ ਹੋਸ਼ ਉਸਨੂੰ, ਬਲ ਹਾਰ ਦਿੱਤੀ ਮੰਜੇ ਨਾਲ ਜੜਿਆ।
ਲੱਛਣ ਦੱਸਦੇ ਬਚੇਗਾ ਨਹੀ ਬੱਚਾ, ਜੇਕਰ ਐਕੁਰਾਂ ਤਾਪ ਹੀ ਰਿਹਾ ਚੜ੍ਹਿਆ।
ਮੈਂ ਹਾਂ ਭਟਕਦੀ ਬਾਉਲੀ ਹੋਈ ਛਿੱਥੀ, ਏਸ ਸ਼ੋਕ ਦਾ ਮੁੱਝ ਨੂੰ ਸੱਪ ਲੜਿਆ।

ਉਸਦੀ ਮੌਤ ਦਾ ਸ਼ੋਕ ਨ ਰਤੀ ਮੈਨੂੰ, ਅਜਾਈਂ ਜਾਂਵਦਾ ਦੇਖਕੇ ਰੋਵਨੀ ਹਾਂ।
ਨਹੀਂ ਸਫਲ ਚੱਲੀ ਦੇਹ ਵਿਚ ਸੇਵਾ, ਵਜਾਕੁਲ ਏਸ ਕਰਕੇ ਬਹੁਤਾ ਹੋਵਨੀ ਹਾਂ।
ਉਸਨੂੰ ਕਰੋ ਰਾਜ਼ੀ ਲਾਓ ਵਿੱਚ ਸੇਵਾ, ਚਰਨ ਹੰਝੂਆਂ ਨਾਲ ਮੈਂ ਧੋਵਨੀ ਹਾਂ।
ਜੇਕਰ ਅੰਤ ਬੀ ਨਿਕਟ ਹੈ ਲਓ ਸੇਵਾ, ਮਰੇ ਵਿੱਚ ਸੇਵਾ ਬਿਨੈ ਗੋਵਨੀ ਹਾਂ।

ਦਾਸੀ ਸਿੰਘਣੀ ਆਪਦੇ ਸੁਧਾ ਕੀਤੀ, ਲਾਜ ਸੁਧਾ ਦੀ ਆਪਨੇ ਰੱਖਣੀ ਹੈ।
ਐਵੇਂ ਗਿਆਂ ਪੁਣੀ ਵੇਗੀ ਕੁੱਖ ਮੇਰੀ, ਲੋਕੀ ਕਹਿਣਗੇ ਸਿੰਘਣੀ ਸੱਖਣੀ ਹੈ।
ਸਿਰਦ ਬਾਣੇ ਨੂੰ ਆਪ ਸੰਭਾਲਦੇ ਹੋ, ਜਾਨ ਪੁੱਤ ਦੀ ਤੁਸਾਂ ਹੀ ਰੱਖਣੀ ਹੈ।
ਫੇਰ ਸਫਲ ਕਰਨੀ ਵਿਚ ਲਾਇ ਸੇਵਾ, ਸੇਵਾ ਵਿੱਚ ਉਹ ਮੌਤ ਨੇ ਭੱਖਣੀ ਹੈ।"

ਧੰਨ ਧੰਨ ਹੈ ਸਿੰਘਣੀ ਸਿਦਕ ਤੇਰਾ, ਜੀਵਨ ਮੁਕਤ ਹੈਂ ਤੂੰ ਸੰਸਾਰ ਅੰਦਰ।
ਭਲੇ ਜਗਤ ਦੇ ਵਾਸਤੇ ਆਪ ਮੋਈ, ਆਨ ਭੇਟ ਕੀਤਾ ਵਿੱਚ ਸੇਵ ਮੰਦਰ।
ਮੌਤ ਪਾਪੀਆਂ ਫੜੇ ਹੈ ਜਿਵੇਂ ਬਿੱਲੀ, ਚੂਹਾ ਪਕੜ ਲੇਵੇ
ਅਪਨੇ ਬੱਚਿਆਂ ਲੇਂਵਦੀ ਮੁਖ ਅੰਦਰ।

ਤੇਰਾ ਪੁੱਤ ਨਾ ਮੌਤ ਦਾ ਬਣੂੰ ਚੂਹਾ, ਤੇਰੇ ਸਿਦਕ ਨੇ ਓਸਨੂੰ ਰੱਖਿਆ ਏ।
ਰਾਜੀ ਹੋਇਕੇ ਕਰੇਗਾ ਪੰਥ ਸੇਵਾ, ਸੁਧਾ ਰੱਬ ਦਾ ਓਸ ਨੇ ਚੱਖਿਆ ਏ।
ਡੋਲ ਮੂਲ ਨਾ ਗੁਰਮੁਖੇ ਰਹੁ ਤਕੜੀ, ਤੇਰੇ ਪੁੱਤ ਨੇ ਮੌਤ ਨੂੰ ਧੱਕਿਆ ਏ।
ਸਫਲ ਹੋਇਗਾ ਸੇਵ ਕਮਾਂਵਦਾ ਓ, ਜਾਣ ਕਾਲ ਨੂੰ ਓਸਨੇ ਭੱਖਿਆ ਏ।

ਸੇਵਾ ਵਿੱਚ ਓਹ ਸੀਸ ਨੂੰ ਕਰੂ ਭੇਟਾ, ਤੇਰੀ ਸਿੱਕ ਪੂਰੀ ਸਾਈਂ ਆਪ ਕਰਸੀ।
ਜਨਮ ਮਰਨ ਦੇ ਵਿੱਚ ਨਾ ਫੇਰ ਆਵੇ, ਲੋਕਾਂ ਵਾਂਙੂੰ ਨਾ ਕਦੀ ਬੀ ਓਹ ਮਰਸੀ।
ਤਰੇ ਪਤੀ ਤੇ ਪੁੱਤ ਤੂੰ ਆਪ ਤਰੀਓਂ, ਤਿਵੇਂ ਭੌਜਲੇ ਨੂੰ ਤੀਜਾ ਪੁੱਤ ਤਰਸੀ।
ਜੀਵਨ ਮੁਕਤ ਹੋ ਮਿਲੇਗਾ ਪਿਤਾ ਤਾਈਂ, ਚਰਨ ਪ੍ਰਭੂ ਦੇ ਨਿੱਤ ਹੀ ਨਿਤ ਪਰਸੀ।"

ਸੁਣੋ ਖਾਲਸਾ ਪਜਾਰਿਓ ! ਭੈਣ ਵੀਰੋ ! ਤੁਸਾਂ ਸੇਵ ਦਾ ਚਾਉ ਹੈ ਕਦੀ ਆਯਾ?
ਕਦੀ ਆਪ ਕੀਤੀ ਕਦੀ ਸੋਚ ਆਈ, ਕਦੀ ਵੰਸ ਨੂੰ ਸੇਵ ਦੇ ਵਿੱਚ ਲਾਯਾ?
ਗੁਰੂ ਪੰਥ ਤੇ ਦੇਸ ਤੇ ਜਗਤ ਸੰਦੀ, ਸੇਵਾ ਨਾਲ ਬੀ ਕਦੀ ਪਜਾਰ ਪਾਯਾ?
ਸੇਵਾ ਬਾਝ ਨਾ ਹੋਂਵਦੇ ਰਾਸ ਕਾਰਜ, ਸਫਲ ਸੇਵ ਕਰਦੀ ਜਾਣੋਂ ਅਹੇ ਕਾਯਾ।



# ੪
# ਪ੍ਰਸੰਗ ਭਾਈ ਨਾਹਰ ਸਿੰਘ

ਜਦੋਂ ਗੁਰੂ ਨੇ ਧਰਮ ਦਾ ਜੁੱਧ ਰਚਿਆ, ਸੋਇ ਜੁੱਧ ਦੀ ਖਿੱਲਰੀ ਦੇਸ ਸਾਰੇ।
ਸਿੰਘ ਨਾਲ ਉਮੰਗ ਦੇ ਤੁਰਨ ਘਰ ਥੀਂ, ਧਾਏ ਜਾਂਵਦੇ ਪੁਰ ਅਨੰਦ ਦਵਾਰੇ।
ਹੁਕਮ ਗੁਰਾਂ ਦਾ ਖੁਸ਼ੀ ਦੀ ਖਾਣ ਸੀਗਾ, ਜਿੰਦ ਚੀਜ਼ ਕੀ ਰੱਖੀਏ ਜੋਇ ਵਾਰੇ।
ਹੁਕਮ ਉੱਪਰੋਂ ਖੇਡਣਾ ਜਿੰਦ ਉੱਤੇ, ਸੱਚੇ ਪ੍ਰੇਮੀਆਂ ਦੇ ਹੋਣ ਏਹ ਕਾਰੇ।

ਪਿੰਡ ਸੌੜੀਆਂ ਦਾ ਸੀਗਾ ਇਕ ਉੱਘਾ, ਮਿਰਚਾਂ ਕੌੜੀਆਂ ਬਹੁਤ ਜਿਹ ਹੋਣ ਭਾਈ।
ਮਿੱਠੀ ਵੇਲ ਇਕ ਝੂਲਦੀ ਓਸ ਜਾਗਾ, ਕੌੜੀ ਵੇਲ ਵਾਂਗੂੰ ਜੇਹੜੀ ਵਧੀ ਆਈ।
ਸਿੱਖੀ ਜਿੰਦੜੀ ਵੇਲ ਏਹ ਸਿਦਕ ਵਾਲੀ, ਨਾਮ ਗੰਧ ਦੀ ਮਹਿਕ ਸੀ ਜਿਨ੍ਹੇਂ ਲਾਈ।
ਮੁਕਤ ਭੁਗਤ ਬੀ ਓਸ ਦੇ ਨਾਲ ਫਲੀਆਂ, ਗੁੱਛੇ ਬੱਝਵੀਂ ਲਟਕ ਹੈ ਖੂਬ ਪਾਈ।

ਰਾਧਾ ਸਿੰਘ ਹੈ ਗੁਰੂ ਦਾ ਸਿੱਖ ਪੂਰਾ, ਰਾਮ ਕੌਰ ਹੈ ਓਸਦੀ ਨਾਰ ਪਜਾਰੀ।
ਗੁਰੂ ਦਸਮ ਦਾ ਸੁਧਾ ਹੈ ਗ੍ਰਹਿਣ ਕੀਤਾ, ਭਉਜਲ ਸਿੰਧ ਤੋਂ ਪਏ ਹੈਂ ਆਪ ਪਾਰੀ।
ਨਾਹਰ ਸਿੰਘ ਪਲੇਠੀ ਦਾ ਪੁੱਤ ਸੂਰਾ, ਚੜ੍ਹਦੀ ਉਮਰ ਗੁਰ ਸ਼ਰਨ ਹੈ ਜਿਨ੍ਹੇਂ ਪਾਈ।
ਭੈਣਾਂ ਭਾਬੀਆਂ ਵੀਰ ਤੇ ਹੋਰ ਨਾਤੇ, ਸਿੰਘ ਧਰਮ ਦੀ ਵੰਸ ਹੈ ਬਣੀ ਸਾਰੀ।

ਸਾਰੇ ਕਾਰ ਕਰਦੇ ਧਰਮ ਸ਼ਰਮ ਵਾਲੀ, ਸਾਰੇ ਭਜਨ ਦੇ ਬਣੇ ਹੈਂ ਮੂਰਤਾਂ ਨੀ।
ਸਾਰੇ ਦਾਨ ਦੇਂਦੇ ਪਲਟ ਨਹੀਂ ਲੈਂਦੇ, ਸੇਵਾ ਕਰਨ ਤੇ ਹਸਦੀਆਂ ਸੂਰਤਾਂ ਨੀ।
ਸਾਫ ਸੀਨਿਓਂ ਹਿਰਦਿਓਂ ਆਤਮਾ ਥੀਂ, ਦੂਰ ਕੀਤੀਆਂ ਸੱਭ ਕਦੂਰਤਾਂ ਨੀ।
ਲੋੜਵੰਦਾਂ ਦੀਆਂ ਪੂਰਦੇ ਹਾਜਤਾਂ ਓ, ਰੱਖਣ ਆਪਣੀ ਨਾਹਿ ਜ਼ਰੂਰਤਾਂ ਨੀ।

ਸੁਣੀ ਸੱਦ ਜਾਂ ਕਲਗੀਆਂ ਵਾਲੜੇ ਦੀ, ਜੇਹੜੀ ਗੂੰਜਦੀ ਦੇਸ ਦੇ ਵਿਚ ਸੀਗੀ।
ਜੇਹੜੀ ਮੂਰਤਾਂ ਵਿਚ ਸੀ ਰੂਹ ਫੂਕੇ, ਜੇਹੜੀ ਕਾਇਰਾਂ ਬੀਰਤਾ ਦਏ ਸੀਗੀ।
ਪਾਪ ਰਾਜ ਤੋਂ ਛੁੱਟੋ ਤੇ ਲਓ ਮੁਕਤੀ, ਬੈਠ ਪਜਾਰ ਦੇ ਏਹ ਜੋ ਕਹੇ ਸੀਗੀ।
ਦੁਸ਼ਟ ਰਾਜ ਤੋਂ ਦੇਸ ਨੂੰ ਕਰ ਹੌਲਾ, ਆਓ ਸਰਣ ਏ ਸਦਾ ਸੁਣਾਏ ਸੀਗੀ।

ਏਹ ਸੱਦ ਪਜਾਰੜੀ ਰਿਦਾ ਵਿੰਨ੍ਹੇਂ, ਪਜਾਰੀ ਜਿੰਦ ਤੋਂ ਪਜਾਰਿਆਂ ਭਾਸਦੀ ਸੀ।
ਕੌਣ ਸੁਣੇ ਤੇ ਫੇਰ ਨਾ ਮਗਰ ਲੱਗੇ, ਚੁੰਬਕ ਵਾਂਗ ਇਹ ਹਿਰਦਿਆਂ ਲਾਸਦੀ ਸੀ।
ਬੱਧੇ ਪ੍ਰੇਮ ਦੇ ਧਾਂਵਦੇ ਜਾਣ ਰਸੀਏ ਬਿਨਾ ਪ੍ਰੇਮ ਨ ਲੋੜ ਹੀ ਕਾਸਦੀ ਸੀ।
ਜਿੰਦ ਜਾਣਦੇ ਚੀਜ ਹੈ ਜਾਣ ਵਾਲੀ ਐਪਰ ਚਿੰਤ ਬਾਹਲੀ 'ਸਿਦਕ ਰਾਸ' ਦੀ ਸੀ।

ਸੁਣੀ ਪ੍ਰੇਮ ਦੀ ਸੱਦ ਜਾਂ ਨਾਹਰ ਸਿੰਘ ਨੇ, ਨਾਹਰ ਵਾਂਙ ਹੈ ਸਿੰਘ ਜੀ ਗੱਜਿਆ ਏ।
ਜੋਬਨ ਆਨ ਭਬਾਕੜਾ ਮਾਰਿਆ ਏ, ਰੋਹ ਧਰਮ ਦਾ ਆਣ ਕੇ ਵੱਜਿਆ ਏ।
ਜਿੰਦ ਗੁਰਾਂ ਦੀ ਸ਼ਰਨਤੇ ਅਰਪ ਦੇਈਏ, ਏਹ ਸ਼ੋਕ ਕਲੇਜੜੇ ਸੱਜਿਆ ਏ।
ਐਪਰ ਆਗਜਾ ਮਾਪਿਆਂ ਪੁੱਛ ਲਈਏ, ਏਸ ਆਸ ਨੇ ਸ਼ੋਕ ਨੂੰ ਕੱਜਿਆ ਏ।

ਰਾਤ ਜਦੋਂ ਪਰਵਾਰ ਹੋ ਬਹੇ ਕੱਠਾ, ਦੁਆਲੇ ਅੱਗ ਦੇ ਬੈਠਦੇ ਆਨ ਸਾਰੇ।
ਖੁਸ਼ੀ ਹੋਂਵਦੇ ਖੁਸ਼ੀ ਪਰਵਾਰ ਮੱਧੇ, ਕਰਦੇ ਗੱਲ ਬਾਤਾਂ ਬਹੁਤ ਵੀਚਾਰੇ।
ਤਦੋਂ ਸਿੰਘ ਨੇ ਆਪਣੀ ਆਸ ਦੱਸੀ, ਰਿਦਾ ਜਿੰਦਾਂ ਚਾਹੇ ਗੁਰੂ ਜਿੰਦ ਵਾਰੇ।
ਸੁਣਕੇ ਪਿਤਾ ਤੇ ਮਾਤ ਪਰਵਾਰ ਸਾਰਾ, ਖੁਸ਼ੀ ਨਾਲ ਹੈ ਖੁਸ਼ੀ ਦੇ ਮਾਰ ਨਾਰੇ।

ਪਿਤਾ ਆਖਦਾ ਗੁਰੂ ਦਾ ਸਭ ਮੇਰਾ ਮੈਂ ਤਾਂ ਆਪ ਬੀ ਉਨ੍ਹਾਂ ਹੀ ਗੁਰਾਂ ਦਾ ਹਾਂ।
ਜੋ ਕੁਛ ਪਾਸ ਮੇਰੇ ਹੈ ਅਮਾਨ ਗੁਰ ਦੀ, ਮੈਂ ਤਾਂ ਦਾਸ ਹੀ ਗੁਰਾਂ ਦਾ ਧੁਰਾਂ ਦਾ ਹਾਂ।
ਤੋਰੇ ਚਾਲ ਓਹ ਤੁਰੇ ਹੈ ਜਗ ਸਾਰਾ, ਮੈਂ ਭੀ ਦਾਸ ਜੋ ਤੋਰਦਾ ਤੁਰਾਂ ਦਾ ਹਾਂ।
ਗੁਰੂ ਗੁਰੂ ਹੈ ਪਸਰਿਆ ਸੱਭ ਜਾਈ, ਗੁਰੂ ਮੈਂਡੜਾ ਮੈਂ ਬੀ ਗੁਰਾਂ ਦਾ ਹਾਂ।

ਬੇਟਾ ਜਾਹੁ ਤਜਾਰ ਹੋ ਜਾਓ ਛੇਤੀ, ਜਾਓ ਗੁਰੂ ਦੇ ਦਲਾਂ ਦੇ ਵਿਚ ਧਾਈ।
ਮੋਇਆ ਜਾਣਨਾ ਆਪਨੂੰ ਸਦਾ ਪੂਤਾ, ਜਿੰਦ ਦੇਂਦਿਆਂ ਨੀ ਸੰਕੋਚਨਾ ਈ।
ਨਹੀਂ ਅਸਾਂ ਨੂੰ ਯਾਦ ਰਹਾਵਣਾ ਜੇ, ਨਹੀਂ ਜਗਤ ਦੇ ਪਜਾਰ ਨੂੰ ਬੋਚਣਾ ਈ।
ਹੁਕਮ ਗੁਰੂ ਦਾ ਜਾਣ ਜਗਵੇਦਿ ਪੂਤਾ, ਬਲੀ ਕਰੋ, ਨਾ ਕੁਛ ਬੀ ਸੋਚਣਾ ਈ।

ਮਾਤਾ ਆਖਦੀ ਪੂਤ ਜੀ ਜਾਓ ਛੇਤੀ, ਛੇਤੀ ਪਹੁੰਚ ਜਾਓ ਵੇਲਾ ਪੁਰਬ ਦਾ ਏ।
ਸਿਖ ਓਹ ਜੋ ਗੁਰਾਂ ਤੋਂ ਜਾਏ ਵਾਰੇ, ਹੁਕਮ ਮੰਨ ਲਏ ਸਿੱਖ ਕੁਰਬ ਦਾ ਏ।
ਸਿੱਖ ਓਹ ਜਿਸ ਸਿੱਖ ਏ ਬਾਤ ਲੀਤੀ, ਸਭ ਕਿਛ ਗੁਰੂ ਦਾ 'ਮੈਂ' ਨਾ ਸੁਰਬ ਦੀ ਏ।
ਜਿਦ੍ਹੀ ਆਤਮਾ ਜੀਵੰਦੀ ਜਾਗਦੀ ਏ, ਦੇਹ ਦੇਵਣੋਂ ਕਦੀ ਨਾ ਖੁੜਬਦੀ ਏ।

ਕਰੋ ਜਾਇ ਸਪੁੱਤ੍ਰੀ ਮੁੱਝ ਤਾਂਈ, ਸਫਲ ਪਿਤਾ ਤੇ ਨਾਮ ਨੂੰ ਕਰੋ ਪੂਤਾ।
ਕਰੋ ਜਾਇ ਕਲਜਾਨ ਪਰਵਾਰ ਸੰਦੀ, ਹਰਦਮ ਨਾਮ ਅਕਾਲ ਦਾ ਲਵੋ ਪੂਤਾ।
ਹੱਥ ਹੋਇ ਤਲਵਾਰ ਹੈ ਲਿਸ਼ਕਦੀ ਜੇ, ਹਿਰਦੇ ਅੰਦਰੋਂ ਨਾਮ ਨਾ ਹਰੋ ਪੂਤਾ।
ਬਾਹਰੋਂ ਲੜੋ ਜਾ ਦੇਸ ਦੇ ਵੈਰੀਆਂ ਸੋਂ, ਅੰਤਰ ਆਤਮੇ ਸ਼ੱਤਰੁ ਸੋਂ ਲੜੋ ਪੂਤਾ।

ਇੱਕੁਰ ਰਾਤ ਨੂੰ ਬਚਨ ਬਿਲਾਸ ਹੋਏ, ਦਿਨੇ ਜਦੋਂ ਪਰਵਾਰ ਜੁੜ ਬੈਠਦਾ ਏ।
ਪੈਹਨ ਕੱਪੜੇ ਸੂਰਿਆਂ ਵਾਲੜੇ ਹੈ, ਲਾਇ ਸ਼ਸਤ੍ਰਾਂ ਅਸਤ੍ਰਾਂ ਕੈਠਦਾ ਏ।
ਘੋੜਾ ਤਜਾਰ ਹੈ ਬਾਂਕੜਾ ਨਾਲ ਸਜਿਆ, ਸਾਜ ਸਜਿਆ ਮੋਰ ਜਿਉਂ ਐਠਦਾ ਏ।
ਵਿਦਾ ਕਰਨ ਪਰਵਾਰ ਹੈ ਪੁੱਤ ਲੱਗਾ, ਜਿਵੇਂ ਜੰਞ ਤੇ ਦੂਲੜਾ ਪੈਂਠਦਾ ਏ।

ਕਰ ਅਰਦਾਸ ਹੈ ਪਿਤਾ ਨੇ ਥਾਪ ਦਿੱਤੀ, ਮਾਤਾ ਲਾਇ ਗਲੇ ਮੱਥਾ ਸੁੰਘਿਆ ਏ।
ਪੁੱਤ ਦੋਹਾਂ ਨੂੰ ਫਤੇ ਜਗਾਂਵਦਾ ਏ, ਸਿਰ ਨਿਵਾਇ ਮਾਨੋਂ ਪੈਰ ਚੁੰਘਿਆਏ।
ਅਦਬ ਨਾਲ ਹੈ ਮਾਪਿਆਂ ਵੱਲ ਤੱਕੇ, ਨਾਲ ਬੀਰਤਾ ਘੋੜੇ ਨੂੰ ਹੁੰਘਿਆ ਏ।
ਮਾਤਾ ਅੰਤ ਦੀ ਦਏ ਅਸੀਸ ਉਸਨੂੰ, ਐਪਰ ਬਚਨ ਨੇ ਪੁੱਤ ਨੂੰ ਲੁੰਘਿਆ ਏ।

ਮਾਤਾ ਆਖਦੀ ਪਜਾਰਿਆ ਪੁੱਤ੍ਰਾ ਵੇ! ਜਿਕੂੰ ਲਾਲ ਮਸਤਕ ਐਥੋਂ ਚਲਿਆ ਏਂ।
ਰੀਂ ਸੁਰਖ਼ਰੂ ਸਦਾ ਹੀ ਗੁਰੂ ਅੱਗੇ, ਕਦੀ ਸਿਦਕ ਤੋਂ ਮੂਲ ਨ ਹੱਲਿਆ ਏਂ।
ਸੰਸੇ ਭੂਤ ਤੋਂ ਸਦਾ ਹੀ ਦੂਰ ਰਹਿਣਾ ਆਸੁਰ ਸੰਪਦਾ ਸਦਾ ਹੀ ਠਲਿਆ ਏਂ।
ਜੁਬਾ ਉਮਰ ਤੇ ਚਾਉ ਹੈ ਨਵਾਂ ਪੂਤਾ, ਦਸ ਨਿਭ ਜਾਸੇਂ ਜਿੱਥੇ ਚਲਿਆ ਏਂ?

ਸੁਣਕੇ ਅੰਤ ਦਾ ਵਾਕ ਹੈ ਰੰਗ ਉਡਜਾ, ਚਿਹਰਾ ਚਿੰਤ ਦਾ ਝੱਟ ਸ਼ਿਕਾਰ ਹੋਯਾ।
ਅਖਾਂ ਅੰਝੂਆਂ ਨਾਲ ਭਰਪੂਰ ਹੋਈਆਂ, ਰੰਗ ਬੀਰਤਾ ਦਾ ਮੁਖੋਂ ਪਾਰ ਹੋਇਆ।
ਲਟਕ ਗਈ ਬਾਹੀ ਹੈ ਤਲਵਾਰ ਢੱਠੀ, ਮੱਥਾ ਚਮਕਦਾ ਤੀਉੜੀਦਾਰ ਹੋਇਆ।
ਨੰਢਾ ਸਾਹ ਲੈਂਦਾ ਡੁਲ੍ਹਿਆ ਬੀਰ ਪੁੱਤ੍ਰ, ਮਾਨੋਂ ਕਵਲ ਤੇ ਬਰਫ ਦਾ ਵਾਰ ਹੋਇਆ।

ਪਿਤਾ ਆਖਦਾ ਪੁੱਤ ਜੀ! ਕੀ ਹੋਇਆ, ਤੇਵਰ ਪਲਟ ਕਿਉਂ ਐਕੁਰਾਂ ਗਏ ਪੂਤਾ?
ਪੁੱਤ ਆਖਦਾ ਪਿਤਾ ਜੀ ਬਖਸ਼ ਲੈਣਾ, ਬੁਰਾ ਪੁੱਤ ਮੈਂ ਆਪਦਾ ਨਿਰਾ ਊਤਾ।
ਬਚਨ ਮਾਊਂ ਦਾ ਅੰਤ ਦਾ ਸੀਤ ਡਾਢਾ, ਕਾਂਬਾ ਛੇੜ ਦਿੱਤਾ ਰਿਦੇ ਜਿਨ੍ਹੇਂ ਸੂਤਾ।
ਆਪ ਸਿੰਘ ਹੋ ਮਾਊਂ ਬੀ ਸਿੰਘਣੀ ਹੈ, ਮੈਂ ਬੀ ਸਿੰਘ ਹਾਂ ਆਪ ਦਾ ਦਾਸ ਪੂਤਾ।

ਫੇਰ ਮਾਊਂ ਨੂੰ ਅਜੇ ਹੈ ਸ਼ੱਕ ਮੈਂ ਪਰ, ਮਤਾਂ ਪਿਠ ਨਾ ਪੁੱਤ ਏ ਦੇ ਆਵੇ।
ਭਾਵੇਂ ਗਲ ਏ ਹੈ ਹੰਕਾਰ ਵਾਲੀ; ਐਪਰ ਬਖਸ਼ਣਾ ਪਿਤਾ ਜੇ ਬੁਰੀ ਭਾਵੇ।
ਮੇਰੀ ਜਾਚ ਨ ਏਹ ਹੰਕਾਰ ਹੋਵੇ, ਏ ਸੁਭਾ ਹੈ ਸਿੰਘ ਜੋ ਸਦਾ ਭਾਵੇ।
ਜੋ ਹੈ ਸਿੰਘ ਓ ਕਦੀ ਨਾ ਪਿੱਠ ਦੇਵੇ, ਸਿੰਘ ਕਦੀ ਨ ਭਰਮਏ ਰਿਦੇ ਲਯਾਵੇ।

ਜੇ ਕਰ ਮਾਊਂ ਤੂੰ ਆਪ ਜੋ ਸਿੰਘਣੀ ਹੈਂ, ਪੁੱਤ ਸਿੰਘ ਦੇ ਭਰਮ ਦੀ ਅੰਸ ਹੋਵੇ।
ਸਿੰਘ ਆਪ ਹੈ ਪੁੱਤ ਪ੍ਰਵਾਹ ਸਾਰਾ, ਸਿੰਘ ਸੂਰਮੇਂ ਦੀ ਪੁੱਤ ਵੰਸ ਹੋਵੇ।
ਤਦੋਂ ਦੱਸਣਾ ਆਸ ਕੀ ਪੁੱਤ ਉੱਤੇ, ਜੰਗ ਸਮੇਂ ਓ ਮਤਾਂ ਹੀ ਕੁੰਸ ਹੋਵੇ।
ਏਸ ਬਾਤ ਨੇ ਪਿਤਾ ਜੀ ਚਿੰਤਾ ਦਿਤੀ ਮਤਾਂ ਮੈਂ ਵਿਚ ਕਾਇਰੀ ਕੁੰਸ ਹੋਵੇ।

ਮਾਤਾ ਪਿਤਾ ਨੂੰ ਨਹੀਂ ਯਕੀਨ ਪੱਕਾ, ਕਿਹਦੇ ਆਸਰੇ ਪਿਤਾ ਜੀ ਲੜੇ ਪੁੱਤਰ?
ਸੁਣ ਕੇ ਪਿਤਾ ਨੇ ਗਲੇ ਦੇ ਨਾਲ ਲਾਇਆ, ਨਾਲ ਪਜਾਰ ਦੇ ਦੇਂਵਦਾ ਆਪ ਉੱਤਰ।
ਤੈਂ ਪਰ ਸ਼ੱਕ ਨ ਪੁੱਤ੍ਰ ਅਸਾਂ ਕੋਈ, ਸਿੰਘ ਗੁਰੂ ਦਾ ਪਜਾਰੜਾ ਤੂੰ ਪੁੱਤ੍ਰ।
ਕਸ ਮਾਊਂ ਨੇ ਲਾਇਕੇ ਦੇਖਿਆ ਹੈ, ਵੰਨੀ ਬਾਰਾਂ ਦਾ ਹੈ ਕੇ ਨਾ ਪੁੱਤ੍ਰ।

ਅਸਾਂ ਦੇਖ ਲੀਤਾ ਅਸਾਂ ਜਾਣ ਲੀਤਾ, ਤੇਰੀ ਨਿਭੇਗੀ ਆਦ ਤੇ ਅੰਤ ਤਾਈ।
ਗੁਰੂ ਨਾਲ ਹੈ ਬਣੀ, ਹੈ ਬਣੂ ਸਦ ਹੀ, ਭਉਜਲ ਜਗਤ ਤੋਂ ਸਦਾ ਹੀ ਪਾਰ ਪਾਈ।
ਤੇਰਾ ਵਾਸ ਹੋਈ ਗੋਦ ਪ੍ਰਭੂ ਅੰਦਰ, ਤੇਰਾ ਕਦੇ ਵਿਛੋੜਾ ਨਾ ਹੋਵਣਾ ਈ।
ਤੇਰਾ ਜਨਮ ਤੇ ਮਰਨ ਹੈ ਸਫਲ ਦੋਵੇਂ, ਤੇਰਾ ਧੰਨ ਹੈ ਆਵਨਾ ਜਾਵਣਾ ਈ।

ਉੱਠ ਮਾਉਂ ਨੇ ਫੇਰ ਪਜਾਰ ਦਿੱਤਾ, ਨਾਲ ਦੀ ਅਸੀਸ ਹੈ ਦਿਲੋਂ ਲਾਈ।
ਫੇਰ ਚਾੜ੍ਹ ਘੋੜੇ ਪੁੱਤ ਤੋਰਦੀ ਹੈ, ਜਿਵੇਂ ਵਿਆਹ ਵੇਲੇ ਕੋਈ ਕਰੇ ਮਾਈ।
ਇਸਦੀ ਵਾਸ਼ਨਾ ਪੁੱਤ ਦਾ ਸਿਦਕ ਨਿਭ ਜਾ,ਏਹੋ ਮੁਕਟ ਤੇ ਛਤ੍ਰ ਦਾ ਝੂਲਣਾ ਈ।
ਏਹਦੀ ਪ੍ਰਾਰਥਨਾ ਗੁਰੂ ਦੇਰਹੇ ਸਨਮੁਖ, ਏਹੋ ਜਾਈਆਂ ਦਾ ਨਾਲ ਟੋਰਨਾ ਈ।

ਪਜਾਰੇ ਪਾਠਕੋ ! ਵਿੱਚ ਅਰਾਮ ਬੈਠੇ, ਏਸ ਸਿਦਕ ਨੂੰ ਦਿਲੇ ਵਿਚ ਹਾੜਨਾ ਜੇ।
ਨਾਲ ਆਪਣਾ ਸਿਦਕ ਭੀ ਤੋਲਨਾ ਜੇ, ਘੱਟ ਹੋਏ ਤਾਂ ਪਾਸੰਗ ਬੀ ਚਾੜ੍ਹਨਾ ਜੇ।
ਫੇਰ ਵੇਖਣਾ ਫਰਕ ਹੈ ਪਿਆ ਕਿੰਨਾਂ, ਵੱਖ ਬੈਠਕੇ ਆਪ ਨੂੰ ਤਾੜਨਾ ਜੇ।
ਘਾਟੇ ਪੂਰਨੇ ਤੁਸਾਂ ਨੇ ਖਾਲਸਾ ਜੀ, ਸਿੱਖੀ ਮੰਡਲੇ ਆਪ ਨੂੰ ਵਾੜਨਾ ਜੇ।



# ੫
# ਭਾਈ ਰਣੀਆਂ (ਰਣਜੁੱਧ ਸਿੰਘ)

ਇਹ ਇਕ ਵਿੱਦਜਾ ਦਾ ਜਾਣੂੰ ਆਦਮੀ ਦਿਲੋਂ ਬੜਾ ਘਾਬਰਿਆ ਰਹਿੰਦਾ ਹੈ ਸੀ। ਅਨੇਕ ਪ੍ਰਕਾਰ ਦੇ ਪੰਡਤ ਸਾਧੂ ਸੰਤ ਵੇਖੇ, ਸੇਵੇ, ਸਿੱਖਜਾ ਲਈਆਂ, ਪਰ ਘਾਬਰ ਨਾ ਗਈ। ਇਸਦੇ ਦਿਲ ਵਿਚ ਸ਼ੌਕ ਸੀ ਕਿ ਮੈਨੂੰ ਪਰਮੇਸ਼ਰ ਮਿਲ ਪਵੇ। ਇਹ ਸ਼ੌਕ ਵੱਡਾ ਤ੍ਰਿੱਖਾ ਸੀ, ਜਿੱਡਾ ਕੋਈ ਨਾਲਾ ਪਹਾੜ ਤੋਂ ਪਰਨਾਲੇ ਵਾਂਙੂ ਉਤਰੇ। ਫਿਰਦਾ ਫਿਰਦਾ ਇਹ ਅਨੰਦ ਪੁਰ ਆਯਾ, ਸਤਿਗੁਰਾਂ ਦੇ ਦਰਸ਼ਨ ਦਿਦਾਰ ਕੀਤੇ, ਸੁਆਦ ਆਯਾ, ਪਰ ਸ਼ੌਕ ਦੇ ਵਧੇਰੇ ਹੋਣੇ ਨੇ ਦਿਲ ਵਿਚ ਹਲਚਲੀ ਦਾ ਖੋਂਚਾ ਫੇਰੀ ਹੀ ਰਖਿਆ। ਇਕ ਦਿਨ ਸਤਿਗੁਰਾਂ ਨੂੰ ਏਕਾਂਤ ਵੇਖਕੇ ਆਖਣ ਲੱਗਾ, ਮੈਂ ਕੀ ਕਰਾਂ ਜੋ ਪ੍ਰਮੇਸੁਰ ਵਿਚ ਘੁਲ ਮਿਲ ਜਾਵਾਂ? ਸਤਿਗੁਰ ਕਹਿਣ ਲੱਗੇ ਅਧ ਸੇਰ ਪੱਕਾ ਪਾਰਾ ਅਰ ਸੇਰ ਪੱਕਾ ਪਾਣੀ ਲਿਆ।

ਸ਼ੌਕ ਦਾ ਕੁੱਠਾ ਨੱਠ ਗਿਆ ਕਿ ਸ਼ਾਇਦ ਗੁਰੂ ਜੀ ਕੋਈ ਦਾਰੂ ਬਨਾਣਗੇ, ਜਿਸ ਨਾਲ ਕਾਰਜ ਸਿੱਧ ਹੋ ਜਾਏਗਾ। ਜਾਂ ਓਹ ਲੈ ਆਯਾ, ਤਾਂ ਗੁਰੂ ਜੀ ਨੇ ਕਿਹਾ, ਪਾਣੀ ਬਾਟੀ ਵਿੱਚ ਪਾ। ਉਸਨੇ ਪਾ ਦਿੱਤਾ, ਫੇਰ ਫੁਰਮਾਨ ਲੱਗੇ ਵਿਚ ਪਾਰਾ ਪਾ ਦੇਹ। ਜਦ ਪਾ ਦਿੱਤਾ ਤਾਂ ਕਹਿਣ ਲੱਗੇ 'ਹੈਂ ਇਹ ਘੁਲਮਿਲ ਕਿਉਂ ਨਹੀਂ ਗਏ?" ਤਦ ਓਹ ਭੌਂਦੂ ਬੋਲਿਆ, ਮਹਾਰਾਜ ਜੀ! ਇਹ ਪਾਰਾ, ਓਹ ਪਾਣੀ, ਘੁਲੇ ਕਿੱਕੁਰ? ਤਾਂ ਸਤਿਗੁਰਾਂ ਕਿਹਾ ਤੂੰ ਦੇਹ ਭਾਰੀ, ਪਰਮੇਸੁਰ ਵਿਦੇਹ, ਤੂੰ ਤੇ ਓਹ ਕਿਕੁਰ ਘੁਲ ਮਿਲੋ? ਇਹ ਕਹਿਣਾ ਹੀ ਸੀ ਕਿ ਉਸਦੀ ਤਾਂ ਮਾਨੋ ਨੀਂਦ ਖੁਲ੍ਹ ਗਈ, ਕਹਿਣ ਲਗਾ ਠੀਕ ਹੈ, ਤਦ ਤਾਂ ਮੈਂ ਐਵੇਂ ਵਹਿਮ ਵਿਚ ਰਿਹਾ ਹਾਂ, ਗੁਰਾਂ ਨੇ ਕਿਹਾ ਨਹੀਂ ਤੂੰ ਬੀ ਵਿਦੇਹ ਹੋ। ਰਣੀਏਂ ਕਿਹਾ ਜੀ ਮੈਂ ਇਹਨੂੰ ਮਾਰ ਦਿਆਂ, ਤਦ ਰੱਬ ਮਿਲ ਪਵੇਗਾ? ਸਤਿਗੁਰਾਂ ਨੇ ਕਿਹਾ ਨਹੀ, ਵਿਦੇਹ ਹੋ। ਤਦ ਉਸਨੂੰ ਚੇਤਾ ਆ ਗਿਆ, ਕਹਿਣ ਲਗਾ ਅੱਛਾ ਸਭ ਕੁਛ ਛੱਡ ਕੇ ਸਨਿਆਸੀ ਹੋਕੇ ਪੈ ਰਹਾਂ, ਜੜ੍ਹ ਭਰਥ ਵਾਂਗੂੰ ਨਾ ਹਿੱਲਾਂ ਨਾ ਬੋਲਾਂ, ਨਾ ਖਾਵਾਂ, ਨਾ ਤੁਰਾਂ ਤੇ ਪ੍ਰਾਣਾਂ ਨੂੰ ਸਿਰ ਵਿਚੋਂ ਨ ਉਤਰਨ ਦਿਆਂ? ਸਤਿਗੁਰਾਂ ਕਿਹਾ ਨਹੀਂ, ਵਿਦੇਹ ਹੋ, ਇਉਂ ਤਾਂ ਦੇਹ ਬਣੀ ਹੀ ਰਹੀ ਤੇ ਭੁੱਖ ਦੇ ਹੋਏ ਮੌਤ ਆ ਗਈ, ਵਿਦੇਹ ਨ ਹੋਯਾ। ਤਾਂ ਉਸ ਕਿਹਾ ਜੀ! ਆਪ ਦੱਸੋ? ਸਤਿਗੁਰਾਂ ਕਿਹਾ ਜਿੰਦਾਂ ਵਾਹਿਗੁਰੂ ਵਿਦੇਹ ਹੈ, ਉੱਦਾਂ ਤੂੰ ਵਿਦੇਹ ਹੋ। ਰਣੀਏਂ ਕਿਹਾ ਜੀ ਉਹ ਕਿੱਦਾਂ ਹੋਵਾਂ? ਸਤਿਗੁਰ ਬੋਲੇ, 'ਦੇਖ ਸਾਰਾ ਸੰਸਾਰ ਉਸਨੇ ਰਚਿਆ ਹੈ, ਸਾਰੇ ਨੂੰ ਪਾਲਦਾ ਸੰਭਾਲਦਾ ਹੈ, ਪਰ ਫੇਰ ਅਤੀਤ ਹੈ, ਅਡੋਲ ਹੈ, ਰਤਾ ਲਿਪਾਇਮਾਨ ਨਹੀਂ। ਤੂੰ ਵੀ ਸੰਸਾਰ ਦਾ ਸਾਰਾ ਕੰਮ ਕਰ, ਪਰ ਅੰਦਰ ਜੋ ਤੇਰਾ ਆਪਣਾ ਆਪ ਹੈ ਉਸਨੂੰ ਅਡੋਲ ਤੇ ਅਤੀਤ ਰੱਖ, ਕਰਦਾ ਹੋਯਾ ਅਣ ਕਰਦਾ ਹੋਕਰ, ਪਰਚਲਤ ਨਾ ਹੋ। ਕਿਤਨਾ ਮੁਸ਼ਕਿਲ ਕੰਮ ਹੋਵੇ, ਕੈਸੀ ਔਕੜ ਹੋਵੇ, ਕਿਤਨਾ ਬਲ ਬੁਧ ਖਰਚ ਹੋਵੇ, ਉਹ ਜੋ ਅੰਦਰ

ਤਾਕਤ ਹੈ, ਜੋ ਰਸਤੇ ਪਾਉਂਦੀ ਹੈ, ਉਸਨੂੰ ਕਿਸੇ ਵੇਲੇ ਨਾ ਹਿੱਲਣ ਦੇਹ, ਨਾ ਭੈ, ਨਾ ਵੈਰ, ਨਾ ਨਿਰਾਸਤਾ, ਨਾ ਚਾਉ ਉਸ ਤਾਕਤ ਨੂੰ ਡੁਲਾਵੇ। ਤੂੰ ਕਰਦਾ ਰਹੁ, ਪਰ ਐਉਂ। ਫੇਰ ਦੇਖ! ਵਾਹਿਗੁਰੂ ਦੇਂਦਾ ਹੈ, ਲੈਂਦਾ ਕਦੇ ਨਹੀਂ, ਤੂੰ ਬੀ ਦੇਈਂ, ਲਵੀਂ ਕਦੇ ਨਾ। ਦੇਈਂ ਦੇਖੀਂ, ਇਹ ਨਾ ਸਮਝੀਂ ਕਿ ਮੈਂ ਦੇਂਦਾ ਹਾਂ। ਕੀਹ ਦੇ ਦੇਈਂ? ਇਹ ਸਰੀਰ ਅਰ ਇਸਦਾ ਜੋ ਕੁਝ ਹੈ ਸਭ ਵਾਹਿਗੁਰੂ ਦੀ ਸੰਗਤ ਦੇ ਸਿਖ ਵਾਸਤੇ ਦੇ ਦਈਂ, ਤਦ ਤੂੰ ਵਿਦੇਹ ਹੋ ਜਾਏਂਗਾ, ਵਿਦੇਹ ਓਹ ਹੈ ਜੋ ਸਦਾ ਅਡੋਲ ਹੈ, ਜੋ ਆਪਣਾ ਸਭ ਕੁਛ ਤਜਾਗਦਾ ਪਰ ਸਿੱਟਦਾ ਨਹੀ, ਨਿਰਬਾਹ ਕਰਦਾ ਹੈ, ਉਸਨੂੰ ਭਲੇ ਅਰਥ ਲਾਉਂਦਾ ਹੈ, ਆਪ ਅਸੰਗ ਹੋ ਜਾਂਦਾ ਹੈ ਆਲਸ ਦੀ ਪੰਡ ਨਹੀਂ, ਪਰ ਹਰਖ ਸ਼ੋਕ ਨਾਲ ਨਹੀਂ ਹਿਲਦਾ, ਸੁਸਤੀ ਮਾਰੇ ਵਾਂਗ ਨਿਕਾਰਾ ਨਹੀਂ ਹੋ ਜਾਂਦਾ, ਪਰ ਜਿਕੂੰ ਅਤਿ ਤਿੱਖਾ ਭੌਂਦਾ ਲਾਟੂ ਖਲੋਤਾ ਜਾਪਦਾ ਹੈ, ਇੱਕੁਰ ਓਹ ਅਤੀ ਬਲਵਾਨ ਹੁੰਦਾ ਹੈ।

ਆਲਸੀ ਨਹੀਂ ਹੁੰਦਾ। ਫੇਰ ਤੂੰ ਆਪ ਦੇਖੀਂ ਕਿ ਵਾਹਿਗੁਰੂ ਤੇ ਤੂੰ ਕਿਸ ਤਰਾਂ ਮਿਲਦੇ ਹੋ?" ਰਣੀਏ ਕਿਹਾ ਮੈਂ ਅਰ ਓਂਹਦੇ ਵਿਚ ਏਹ ਦੇਹ ਵਿੱਥ ਨਾ ਪਾਏਗੀ? ਗੁਰਾਂ ਨੇ ਕਿਹਾ ਤੇਰੇ ਤੇ ਓਸਦੇ ਵਿਚ ਕੋਈ ਵਿੱਥ ਦੇਹ ਦੀ ਨਹੀਂ ਪੈ ਰਹੀ। ਦੇਹ ਦਾ ਮਾਣ, ਦੇਹ ਦਾ ਪਿਆਰ, ਦੇਹ ਦੇ ਕਾਰਣ, ਉਸਨੂੰ ਦੂਰ ਜਾਣਨ ਦੀ ਭੁੱਲ, ਇਹੋ ਪਰਦੇ ਹਨ, ਇਹੋ ਵਿੱਥ ਹੈ। ਵੇਖ ! ਵਾਹਿਗੁਰੂ ਤੇਰੇ ਲੂੰ ਲੂੰ ਵਿਚ ਵਿਆਪਕ ਹੈ। ਤੇਰੇ ਮਨ ਵਿਚ ਵਜਾਪਕ ਹੈ, ਤੇਰੇ ਆਤਮਾ ਵਿਚ ਵਜਾਪਕ ਹੈ, ਕਿੱਥੇ ਵਜਾਪਕ ਨਹੀਂ? ਜਦ ਐਸਾ ਨੇੜੇ ਹੈ, ਤਾਂ ਵਿੱਥ ਕਿੱਥੇ ਹੈ?

ਰਣੀਆਂ – ਜੀ ਫੇਰ ਮਿਲਦਾ ਨਹੀਂ ਹੈ?

ਗੁਰੂ ਜੀ – "ਤੇਰੀ ਭੁੱਲ ਹੈ ਜੋ ਤੂੰ ਇਹ ਬਾਤ "ਕਿ ਓਹ ਤੇਰੇ ਨਾਲ ਹੈ" ਛਿਨ ਛਿਨ ਵਿਚ ਭੁੱਲ ਜਾਂਦਾ ਹੈਂ। ਇਸ ਭੁੱਲ ਨੂੰ ਛਿਨ ਛਿਨ ਵਿਚ ਦੂਰ ਕਰ, ਇਕ ਛਿਨ ਇਸ ਡਾਇਣ ਨੂੰ ਨੇੜੇ ਨਾ ਫਟਕਣ ਦੇਹ, ਜਦ ਹਰਦਮ ਯਾਦ ਹੈ ਤਾਂ ਵਾਹਿਗੁਰੂ ਦੇ ਚਰਨਾਂ ਵਿਚ ਸਾਡਾ ਵਾਸ ਹੈ।" ਇਹ ਸੁਣਕੇ ਸਿੱਖ ਦੀ ਦਸ਼ਾ ਪਲਟ ਗਈ ਤੇ ਰੁਕਦੇ ਗਲੇ ਨਾਲ ਭਰੇ ਨੇਤਰਾਂ ਨਾਲ ਬੋਲਜਾ – 'ਸਮਝਿਆ ਹਾਂ, ਪਰ ਲਖਿਆ ਨਹੀਂ।' ਤਦ ਦੀਨਾ ਨਾਥ ਜੀ ਨੇ ਧਰਮ ਕ੍ਰਿਪਾਲ ਹੋ ਕੇ ਉਸਨੂੰ ਅੰਮ੍ਰਿਤ ਛਕਾ ਨਾਮ ਦਾਨ ਦੇ ਕੇ "ਰਣਜੁੱਧ ਸਿੰਘ ਕਹਿਕੇ" ਅਜਿਹਾ ਨਿਹਾਲ ਕੀਤਾ ਕਿ ਉਸਦਾ ਲੂੰ ਲੂੰ ਫੇਰ ਏਹ ਗਾਉਂਦਾ ਸੀ :-

ਹਉ ਢੂੰਢੇਦੀ ਸਜਣਾ ਸਜਣ ਮੈਡੇ ਨਾਲਿ।
ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ'।

ਹੇ ਪਾਠਕ ਜੀ ! ਕਿਆ ਆਪ ਭੀ ਅੱਜ ਇਹ ਤੁਕ ਸਚਾਈ ਨਾਲ ਗਾਉਂ ਸਕਦੇ ਹੋ?



# ੬
# ਪ੍ਰਸੰਗ ਭਾਈ ਜੋਗਾ ਸਿੰਘ

ਵਿਚ ਪਸ਼ੌਰ ਰਚੀ ਹੈ ਸ਼ਾਦੀ, ਕਾਜ ਪਿਆ ਹੈ ਹੋਵੇ।
ਸੰਗਤ ਜੁੜੀ ਦੀਵਾਨ ਸਜਾ ਹੈ, ਸ੍ਰੀ ਗੁਰੂ ਗ੍ਰੰਥ ਸੁਹਾਵੇ।
ਸਿੰਘ ਗੁਰੂ ਦਸਮੇ ਦਾ ਪਜਾਰਾ, ਜੋਗਾ ਸਿੰਘ ਕਹਾਵੇ।
ਵਿਆਹ ਅਨੰਦ ਵਿਖੇ ਲਗ ਰਹਿਆ, ਦਿਲ ਗੁਰ ਚਰਨ ਧਿਆਵੇ।

ਕਾਰਜ ਭੁਗਤ ਰਿਹਾ ਸੀ ਜਦ ਹੀ, ਲਾਵਾਂ ਸੀਗਾ ਲੈਂਦਾ।
ਦੋ ਲਾਵਾਂ ਪੜ੍ਹ ਲਈਆਂ ਪਾਠੀ, ਬਾਕੀ ਸੀ ਅੱਧ ਰੈਂਹਦਾ।
ਇਕ ਗੁਰੂ ਦਾ ਸਿੱਖ ਪਿਆਰਾ, ਆਨੰਦਪੁਰ ਤੋਂ ਆਯਾ।
ਉਸੇ ਦਸ਼ਾ ਬਿਨਾ ਕੁਝ ਦੇਰੀ, ਕਾਗਤ ਹੱਥ ਫੜਾਯਾ।
ਲੈ ਜੋਗਾ ਸਿੰਘ ਖਤ ਓ ਗੁਰ ਦਾ, ਸੀਸ ਆਪਣੇ ਧਰਿਆ।
ਫੇਰ ਖੋਲ੍ਹਜਾ ਤੇ ਉੱਚਾ ਕਰਕੇ; ਅੱਖਾਂ ਅੱਗੇ ਕਰਿਆ।

ਵਾਚੇ ਗੁਰ ਦੀ ਆਇਸ ਉਸ ਵਿੱਚ, ਸਤਿਗੁਰ ਕੀ ਫਰਮਾਵੇ।
ਜੋਗਾ ਸਿੰਘ, ਸ਼ਿੱਖ ਹੈ ਮੇਰਾ, ਪੜ੍ਹਦਿਆਂ ਹੀ ਤੁਰ ਆਵੇ।
ਜਿਸ ਹਾਲਤ ਵਿਚ ਹੋਵੇ ਪਜਾਰਾ; ਰਤਾ ਨ ਢਿੱਲ ਲਗਾਵੇ।
ਆਨੰਦ ਪੁਰ ਨੂੰ ਤੁਰੇ ਤੁਰਤ ਹੀ ਇਕ ਪਲ ਬਿਲਮ ਨ ਲਾਵੇ।

ਪੜ੍ਹ ਅਰਦਾਸ ਨੈਨ ਤੇ ਲਾਈ, ਸ਼ੁਕਰ ਸ਼ੁਕਰ ਮੁਖ ਕਹਿਆ।
ਮਸਤਕ ਟੇਕ ਗੁਰੂ ਗ੍ਰੰਥ ਅੱਗੇ, ਬਾਹਰ ਦਾ ਰਾਹ ਗਹਿਆ।
ਸਾਕ ਪਜਾਰੇ ਨਾਤੇ ਭਾਈ, ਸੰਗਤ ਕਹਿੰਦੀ ਭਾਈ।
ਅਧਵਾਟੇ ਮਰਯਾਦ ਤਿਆਗੀ, ਏਹ ਕੀ ਜੀ ਨੂੰ ਭਾਈ।

ਭਾਈ ਕਿਹਾ ਗੁਰੂ ਹੈ ਸੱਦੇ, ਮੈਂ ਕਿਮ ਰਹ ਹਾਂ ਸੱਕਾਂ?
ਕਾਰਜ ਆਪੇ ਹੋਣ ਜਗਤ ਦੇ, ਮੈਂ ਗੁਰ ਰਸਤਾ ਤੱਕਾਂ।
ਸੁਣ ਕੇ ਹੁਕਮ ਗੁਰੂ ਦਾ ਸੰਗਤ, ਨਾਲ ਅਦਬ ਦੇ ਹੋਈ।
ਸਭਨੇ ਗਲ ਵਿੱਚ ਪੱਲਾ ਪਾਯਾ, ਹੱਥ ਸੁ ਜੋੜ ਖਲੋਈ।

ਧੰਨ ਗੁਰੂ ਧੰਨ ਸਿੱਖ ਪਜਾਰੇ, ਸਿਦਕ ਨਿਬਾਹਵੇ ਆਪੇ।
ਆਪੇ ਦੇਵੇ ਆਪੇ ਲੇਵੇ, ਆਪੇ ਜਾਚੇ ਮਾਪੇ।

ਸਿਦਕ ਦਈਂ ਫਿਰ ਡੋਲ ਨ ਦੇਈਂ, ਆਪੇ ਪੱਕ ਰਹਾਵੀਂ।
ਆਪ ਲਿਆਈਂ ਲੜ ਲਾ ਸਾਨੂੰ, ਆਪੇ ਤੋੜ ਚੜ੍ਹਾਵੀਂ।
ਨੈਨ ਭਰੇ ਜਲ ਨਾਲ ਸਭਸ ਦੇ, ਪਿਖ ਸਿਖ ਦੀ ਏ ਸਿੱਖੀ।
ਨਾਲ ਅਦਬ ਦੇ ਭਰੇ ਰਿਦੇ ਪਿਖ, ਸਤਿਗੁਰ ਜਾਚ ਸੁ ਤਿੱਖੀ।

ਵਾਲੋਂ ਨਿੱਕੀ ਗੁਰ ਦੀ ਸਿੱਖੀ, ਖੰਨਿਓਂ ਤਿੱਖੀ ਕਹਿੰਦੇ।
ਪਰ ਜੋ ਧਾਰਨ ਨਾਲ ਸਿਦਕ ਦੇ, ਬਹੁਤ ਸੁਖਾਲੀ ਲੈਂਦੇ।
ਜੋਗਾ ਸਿੰਘ ਉਠ ਤੁਰਿਆ ਸੀਗਾ, ਪਿੱਠ ਨ ਫਿਰ ਕੇ ਮੋੜੀ।
ਪਿੱਛੋਂ ਜਾ ਕੇ ਵੀਰ ਪਿਆਰੇ, ਪਹੁੰਚਾਈ ਇਕ ਘੋੜੀ।

ਵਗੋਤਰੀ ਸਿੰਘ ਚਲਿਆ ਜਾਵੇ, ਦਿਲ ਸਿਦਕਾਂ ਸੰਗ ਭਰਿਆ।
ਉਛਲ ਪਿਆ ਵਿਚ ਖੁਸ਼ੀਆਂ ਆਯਾ, ਖੁਸ਼ੀਓਂ ਹਉਮੈਂ ਵੜਿਆ।
ਜਦ ਲਾਹੌਰ ਵਿਖੇ ਓਹ ਆਯਾ, ਸੋਚੇ ਗੁਰੂ ਪਜਾਰੇ।
ਸਿਦਕ ਨਿਬਾਹਿਆ ਆਪ ਮੁੱਝ ਤੋਂ ਮੈਂ ਤੈਥੋਂ ਬਲਿਹਾਰੇ।

ਫਿਰ ਅੰਮ੍ਰਿਤਸਰ ਦਰਸ਼ਨ ਕੀਤਾ, ਕਰ ਸ਼ੁਕਰਾਨਾ ਤੁਰਿਆ।
ਵਿੱਚ ਸ਼ੁਕਰਾਨੇ ਹਉਮੈਂ ਆਈ, ਰੂਪ ਨ ਪਰਗਟ ਕਰਿਆ।
ਜਿਉਂ ਜਿਉਂ ਪੈਂਡਾ ਮੁਕਦਾ ਜਾਵੇ, ਹਉਮੈਂ ਵਧਦੀ ਜਾਵੇ।
ਦਿਲ ਆਖੇ ਮੈਂ ਚੰਗੀ ਕੀਤੀ, ਹੁਣ ਗੁਰ ਮੇਹਰ ਕਰਾਵੇ।

ਗੁਰੂ ਤੁੱਠ ਹੁਣ ਪਊ ਦਾਸ ਤੇ, ਕਾਰਜ ਪੂਰਾ ਹੋਊ।
ਗੁਰੂ ਕਹੂ ਵਾਹ ਸਿੱਖਾ ਪਜਾਰੇ! ਹੁਣ ਸਿਖ ਕਦੀ ਨ ਰੋਊ।
ਜਦੋਂ ਜਲੰਧਰ ਪਹੁੰਚਾ ਜਾ ਕੇ, ਦਿਲ ਆਖੇ ਸੁਣ ਪਿਆਰੇ !
ਕਾਰਜ ਸਿੱਖਾਂ ਵਾਲਾ ਕੀਤਾ, ਜਾਵਾਂ ਮੈਂ ਬਲਿਹਾਰੇ।

ਆਪਾ ਚੀਨਣ ਆਪਾ ਖੋਜਣ, ਆਪਾ ਭਾਲਣ ਵਾਦੀ।
ਸਿੰਘ ਜੋ ਹਿਰਦੇ ਹਰਦਮ ਰਖਦੇ, ਇਸ ਹਿਰਦਜੋਂ ਉਠ ਲਾਦੀ।

'ਮੈਂ' ਹੁਣ ਵਧੀ, ਖਿੱਲਰੀ ਹਉਮੈਂ ਬੁਧੀ ਅਛਾਦਨ ਹੋਈ।
ਲਿਵ ਗੁਰ ਚਰਨਾਂ ਵਾਲੀ ਟੁੱਟੀ, ਆਤਮ ਖੁਸ਼ੀ ਸੁਮੋਈ।
ਹਉਮੈ ਖੁਸ਼ੀ ਧਸੀ ਜੀ ਅੰਦਰ, ਇੰਦਰਿਆਂ ਵਿਚ ਧਾਈ।
ਰਿਦਾ ਸਿੰਘਾਸਨ ਸਤਿਗੁਰ ਸੰਦਾ, ਸੁੰਞ ਪਿਆ ਵਿਚ ਕਾਈ।

ਜਦ ਹੁਸ਼ਜਾਰ ਪੁਰੇ ਜਾ ਵੜਿਆ, ਜਾ ਕੇ ਡੇਰਾ ਲਾਇਆ।
ਚੜ੍ਹਦੀ ਕਲਾ ਘੁਸਾਈ ਵਾਲਾ, ਸਿੰਘ ਉਚੇਰਾ ਆਇਆ।
ਬਸਤਰ ਪਹਿਨ ਨਵੇਂ ਉਸ ਲੀਤੇ, ਸੈਰ ਕਰਨ ਉਠ ਤੁਰਿਆ।
ਪਾਠ ਸਮਾਂ ਬੀ ਯਾਦ ਨ ਰਹਿਆ, ਫੁਰਨਾ ਨਾਮ ਨ ਫੁਰਿਆ।

ਅੰਕੁਸ ਹਾਥੀ ਸਿਰ ਤੋਂ ਡਿੱਗਾ 'ਰਿਹਾ ਮਹਾਵਤ ਨਾਹੀਂ।
ਮਨ ਮੈਗਲ ਮਤਵਾਲਾ ਹੋਇਆ, ਹਉਮੈਂ ਮਦਰਾ ਮਾਹੀਂ।

ਨਜਰ ਪਈ ਇਕ ਨਾਰ ਸਲੋਨੀ, ਮਨ ਮਤਵਾਰਾ ਮੋਹਿਆ।
ਖਿੱਚ ਖਾ ਗਿਆ ਰੂਪ ਭਲੇ ਦੀ, ਭਲਾ ਬੁਰਾ ਨਾ ਸੋਹਿਆ।
ਰਾਤ ਪਈ ਦਿਲ ਲੈ ਉਠ ਤੁਰਿਆ, ਦੁਆਰੇ ਜਾਇ ਖੜ੍ਹਾਇਆ।
ਦੁਆਰੇ ਅੱਗੇ ਸਿੱਖ ਪਿਆਰਾ, ਖੜਾ ਨਜ਼ਰ ਉਸ ਆਯਾ।
ਹੱਥ ਵਿਚ ਖੜਗ, ਨਜ਼ਰ ਵਿਚ ਗੁੱਸਾ ਭਵਾਂ ਕਮਾਨ ਚੜ੍ਹਾਈਆਂ।
ਘੂਰੀ ਤੀਰ ਨਿਸ਼ਾਨ ਤਕਾਯਾ, ਝਿੜਕਾਂ ਤਜਾਰ ਹਵਾਈਆਂ।

ਦੇਖ ਏਸ ਨੂੰ ਸਿਖ ਸੰਹਮਿਆ, ਤੱਕ ਨਾ ਸਨਮੁਖ ਸੱਕੇ।
ਨਜ਼ਰ ਉਤਾਹਾਂ ਚੱਕੇ ਫਿਰ ਫਿਰ, ਡਿੱਗੇ ਖਾ ਜਕੁ ਤੱਕੇ।
ਪੈਰ ਅਟਕ ਹੁਣ ਪਿੱਛੇ ਮੁੜਿਆ ਡੇਰੇ ਨੂੰ ਤੁਰ ਆਯਾ।
ਪਸਚਾਤਾਪ ਘੇਰਿਆ ਆ ਕੇ ਨਸ਼ਾ ਸੁ ਦੂਰ ਕਰਾਇਆ।

ਸਮਝ ਪਈ ਏ ਅਸਲਾ ਮੇਰਾ, ਮੈਂ ਪਾਪੀ ਅਜ ਪਾਪੀ।
ਮੈਂ ਵਿਚ ਸ਼ਕਤਿ ਨ ਕੋਈ ਸੀਗੀ, ਸਾਂ ਅਤ ਨੀਚ ਸਰਾਪੀ।
ਗੁਰ ਨੇ ਲਿਆ ਨਿਵਾਜ ਕੀਟ ਸੀ, ਅਪਨੀ ਦੈਯਾ ਕੀਤੀ।
ਮੈਂ ਦੈਯਾ ਦੀ ਕਦਰ ਨ ਜਾਣੀ, ਚੁੱਕੀ ਰਿਦੇ ਅਨੀਤੀ।

ਹਉਮੈਂ ਆਣ ਘੇਰਿਆ ਮੈਨੂੰ, ਹਰ ਮੂਰਤ ਬਿਸਰਾਈ।
ਓਹੋ ਅਧਮ ਅਵਸਥਾ ਪਹਿਲੀ, ਹਿਰਦੇ ਮੇਰੇ ਆਈ।
ਜਿਸਨੇ ਨੀਚੋਂ ਨੀਚ ਬਣਾਯਾ, ਨੀਚਾ ਰਾਹ ਦਿਖਾਯਾ।
ਮਾਰਗ ਨੀਚ ਤੋਰਿਆ ਮੈਨੂੰ, ਫੁਰਨਾ ਨੀਚ ਫੁਰਾਯਾ।

ਪਾਪੋਂ ਭਾਰਾ ਪਾਪੀ ਹੋਇਆ, ਪਾਪ ਸੰਕਲਪੇ ਆਇਆ।
ਹੋ ਗਿਆ ਪਾਪੀ ਫੁਰਨੇ ਫੁਰਦਿਆਂ, ਬਾਕੀ ਕੀ ਰਹਾਇਆ?
ਦੇਖ ਦਿਲਾ! ਉਸ ਗੁਰ ਦੀ ਦੈਯਾ, ਫਿਰ ਤੈਨੂੰ ਰਖ ਲੀਤਾ।
ਰਾਖੀ ਤੇਰੀ ਕਾਰਨ ਪਹਿਰਾ, ਖੜਾ ਆਪ ਉਸ ਕੀਤਾ।

ਰੱਖ ਲਿਆ ਜਿਸ ਬੁਰਾ ਕਹਨ ਤੋਂ, ਬੁਰਾ ਕਰਨ ਤੋਂ ਨਾਲੇ।
ਹੋਸ਼ ਕਰਾਈ ਨਾਲੇ ਤੈਨੂੰ, ਰੋਕ ਲਏ ਖੁਦ ਚਾਲੇ।
ਮੁੜ ਆਯੋਂ ਗੁਰ ਮੋੜਿਆ ਆਪੇ, ਜਾਂਦੀ ਗੁਰੂ ਰਹਾਈ।
ਟੁੱਟੀ ਆਪ ਵਧਾਈ ਗੁਰ ਨੇ, ਆਪੇ ਭਇਆ ਸਹਾਈ।

ਤੂੰ ਹੰਕਾਰ ਕਰੇਂਦਾ ਸੈਂ ਵੇ, ਮੈਂ ਗੁਰ ਹੁਕਮ ਕਮਾਵਾਂ।
ਗੁਰੂ ਹੁਕਮ ਮੰਨ ਵਜਾਹੋਂ ਤੁਰਿਆ, ਅਧਵਾਟੇ ਛਡਲਾਵਾਂ।
ਦੱਸ ਜੇ ਸਿਦਕੀ ਐਸਾ ਸੈਂ ਤੂੰ ਸਿਦਕ ਗਿਆ ਓਹ ਕਿੱਥੇ?
ਸੌ ਗਿਆ ਸੁਸਰੀ ਵਾਂਗ ਸੁ ਸਾਰਾ, ਪਰਤਾਵਾ ਪਿਆ ਜਿੱਥੇ?

ਏ ਦੈਯਾ ਸਤਿਗੁਰ ਦੀ ਸੀਗੀ ਜਿਨ ਸੀ ਲੈ ਲੜ ਲਾਯਾ।
ਅਪਨੇ ਨਾਲ ਪੇਉਂਦ ਸੀ ਕੀਤਾ, 'ਮੈਂ' ਨੂੰ ਮਾਰ ਮੁਕਾਯਾ।
ਮੈਂ ਗੁਰ ਛੱਡ ਜਦੋਂ 'ਮੈਂ' ਹੋਯਾ, 'ਮੈਂ' ਨੇ ਰੰਗ ਦਿਖਾਯਾ।
ਗਰਤ ਘੋਰ ਵਿਚ ਲੈ ਕੇ ਚੱਲੀ, ਫਿਰ ਗੁਰ ਪਕੜ ਕਢਾਯਾ।

ਧੰਨ ਗੁਰੂ ਸਿੱਖਾਂ ਦਾ ਵਾਲੀ, ਜੋ ਪਾਪੋਂ ਰੱਖ ਲੇਵੇ।
ਔਖੀ ਵੇਲੇ ਹੋਇ ਸਹਾਈ, ਅਭੈ ਦਾਨ ਨਿਤ ਦੇਵੇ।
ਮੈਂ ਗੁਰ ਗੋਰ ਸਮਾਵਾਂ ਸਾਰਾ, ਮੁਰਦਾ ਮੈਂ ਸਿੱਖ ਹੋਵਾਂ।
ਮੈਂ ਕਿੱਕੁਰ ਹੋ ਸਕਾਂ ਦੂਸਰਾ, ਹਉਮੈਂ ਨੂੰ ਹੋ ਰੋਵਾਂ।

ਹੇ ਗੁਰ! ਮਾਰ ਲਓ ਹੁਣ ਮੈਨੂੰ, ਮੁਰਦ ਮੁਰੀਦ ਬਨਾਓ।
ਲਓ ਸਮਾ ਵਿਚ, ਗੁਰੂ ਗੋਰ ਦੇ, ਸਹ ਨਹੀਂ ਸਕਦਾ ਤਾਓ।
ਪਰ ਮੈਂ ਅਧਮ ਕਰਾਂ ਕੀ ਬਿਨਤੀ, ਕੀ ਮੂੰਹ ਗੁਰੂ ਦਿਖਾਵਾਂ?
ਕਿਵੇਂ ਅਨੰਦ ਪੁਰੇ ਨੂੰ ਜਾਵਾਂ, ਕੀ ਜਾ ਭੇਟ ਧਰਾਵਾਂ।

ਬੇੜਾ ਸਿਦਕ ਲੁਟਾਯਾ ਸਾਰਾ, ਸਿੱਖੀ ਨਾਲ ਗੁਆਈ।
ਨਿੱਤ ਨੇਮ ਵਿਚ ਨਾਗਾ ਹੋਇਆ, ਲਲਨਾ ਨਾਮ ਭੁਲਾਈ।
ਕੀ ਰਹਿਆ? ਹਾ ਪਾਸ ਦਾਸ ਦੇ? ਬੁਰਾ ਬੁਰੇ ਤੋਂ ਹੋਯਾ।
ਸੜ ਮਰਨਾ ਹੁਣ ਬਹੁਤ ਚੰਗੇਰਾ, ਨਿਗਲ ਲਹੇ ਕੋ ਦੋਆ।

ਪਰ ਹਾ! ਸੋਚ ਨਸ਼ੁਕਰੇ ਪਾਪੀ, ਦੇਖ ਗੁਰੂ ਦੀ ਦਾਯਾ।
ਬਾਲਕ ਲਾਟ ਦੀਪ ਦੀ ਪਕੜੇ, ਮਾਂ ਹੋੜੇ, ਹਟਕਾਇਆ।
ਦੇਖ ਗੁਰੂ ਉਸ ਦੈਯਾ ਵਾਲੇ, ਫੇਰ ਰੱਖ ਹੈ ਲੀਤਾ।
ਘੁੰਮਨ ਘੇਰੋਂ ਸਿੱਖ ਕੱਢਕੇ, ਪਾਰ ਗੁਰੂ ਹੈ ਕੀਤਾ।

ਉਸ ਗੁਰੂ ਦੀ ਬਖਸ਼ਸ਼ ਕੋਲੋਂ, ਹੋਣ ਨਿਰਾਸ ਨ ਚੰਗਾ।
ਚੱਲ ਦੁਆਰੇ ਉਸਦੇ ਢੈ ਪਉ, ਕਰ ਮਨ ਰਿਦੇ ਨ ਸੰਗਾ।
ਕੂਕਰ ਉਸਦੇ ਦੁਆਰੇ ਕੇਰਾ, ਜੇ ਕਰ ਬੀ ਹੋ ਜਾਵਾਂ।
ਖੁਸ਼ੀ ਨਾਲ ਮੈਂ ਪੂਛ ਹਿਲਾਵਾਂ, ਜੀਵਨ ਸਫਲ ਮਨਾਵਾਂ।

ਰੋਇ ਰੋਇ ਇਉਂ ਰਾਤ ਗੁਜ਼ਾਰੀ, ਪਹਿਰ ਰਿਹਾ ਇਕ ਬਾਕੀ।
ਉਠ ਇਸ਼ਨਾਨ ਕਰਾਯਾ ਉਸਨੇ, ਲੋਚੇ ਗੁਰ ਦੀ ਝਾਕੀ।
ਪਾਠ ਕਰੇ ਵੈਰਾਗ ਚਲੇ ਹੈ, ਛਮ ਛਮ ਮੀਂਹ ਵਸਾਵੇ।
ਬਾਰ ਬਾਰ ਦਿਲ ਭਰ ਭਰ ਆਵੇ, ਰੋ ਰੋ ਪੱਛੋਤਾਵੇ।

ਸਿਖ ਸੀਗਾ ਏ ਪੂਰਾ ਲੋਚੂ, ਓਸ ਥਾਉਂ ਤੇ ਪੁੱਜਾ।
'ਗੁਰੂ ਗੋਰ ਦੀ ਮੰਜ਼ਲ' ਜਿੱਥੇ, ਪਰ ਹੈ ਥਾਂ ਅਤ ਗੁੱਝਾ।

ਪਰਤਾਵਾ ਜੇ ਪਏ ਏਸ ਥਾਂ, ਝਲਕ ਗਿਰਾਉ ਦਿਖਾਵੇ।
ਡੇਗੇ ਨਾ, ਪਰ ਹਉਮੈਂ ਕੱਢੇ, ਫਿਰ ਅੱਗੇ ਲੈ ਧਾਵੇ।
ਜਿਉਂ ਪਰਬਤ ਦਾ ਪੈਂਡਾ ਹੁੰਦਾ, ਅਰ ਚੜ੍ਹਾਈ ਇਕ ਆਵੇ।
ਫਿਰ ਉਤਰਾਈ ਆਵੇ ਅੱਗੇ, ਪਰ ਫਿਰ ਉਤਹਾਂ ਲਿਜਾਵੇ।

ਹਰ ਉਤਰਾਈ ਰਸਤਾ ਦੇਂਦੀ, ਹੋਰ ਉਚੇਰੇ ਭਾਈ।
ਕਦੀ ਰਸਾਤਲ ਲੈ ਨਾ ਜਾਵੇ, ਜੇ ਗੁਰ ਹੋਇ ਸਹਾਈ।
ਤਿਉਂ ਏਹ ਮੰਜ਼ਲ ਔਖੀ ਸੀਗੀ, ਸਿੱਖ ਸਿਰੇ ਤੇ ਆਈ।
ਜਿਸਨੂੰ ਸਾਬਤ ਲੰਘ ਗਿਆ ਓ, ਡੋਲਿਆ ਧਰ ਨ ਗਿਰਾਈ।

"ਜੀਵਤ ਮਰਨ" ਉਚਾਈ ਉੱਚੀ, ਓਥੇ ਹੈ ਇਨ ਜਾਣਾ।
ਗੁਰੂ ਗੋਰ ਵਿਚ ਵਾਸਾ ਇਸ ਨੇ, ਪਹਿਲਾਂ ਜਾ ਕੇ ਪਾਣਾ।
ਪੜ੍ਹਕੇ ਪਾਠਕ! ਏਹ ਨ ਜਾਣੋਂ ਤੁਹਾਥੋਂ ਸੀ ਏ ਮਾੜਾ।
ਸਿਖ ਕਿਹਾ ਸੀ? ਜਿਸ ਨੂੰ ਫੁਰਯਾ, ਐਸਾ ਆੜਾ ਬਾੜਾ।

ਓਹ ਬਚ ਗਿਆ ਗੁਰੂ ਰਖ ਲੀਤਾ, ਸੀ ਪਰਤਾਵਾ ਭਾਈ।
ਬਚਨ ਅਸਾਡਾ ਔਖਾ ਹੋਵੇ, ਪਰਤਾਵਾ ਜੇ ਆਈ।

ਰੋਇ ਧੋਇ ਅਰ ਪੱਛੋਤਾਂਦਾ, ਸਿੱਖ ਅਗਾਹਾਂ ਤੁਰਿਆ।
ਬਿਨ ਪਛਤਾਪ ਰਿਦੇ ਹੁਣ ਉਸਦੇ, ਫੁਰਨਾ ਨਾ ਕੁਛ ਫੁਰਿਆ।
ਜਾ ਪਹੁੰਚਾ ਜਾਂ ਗੁਰੂ ਦੁਆਰੇ, ਗੁਰ ਨੇ ਅੰਦਰ ਬੁਲਾਇਆ।
ਉਰੇ ਦੀਵਾਨੋਂ ਖੜਾ ਹੋਇਕੇ, ਕਰ ਜੋੜੇ ਸਿਰ ਨਾਯਾ।

ਗੁਰੂ ਕਿਹਾ ਹੇ ਸਿਦਕੀ ਸਿੱਖਾ! ਆਖਿਆ ਖ਼ੂਬ ਕਮਾਯਾ!
ਰੋ ਕੇ ਢੱਠਾ ਸਿਖ ਧਰਾ ਤੇ, ਚਾਂਗਾਂ ਮਾਰ ਬੁਲਾਯਾ।
ਰੱਖ ਲਈਂ ਹੇ ਕਲਗੀ ਵਾਲੇ, ਹੇ ਸਾਈਂ ਦੇ ਪਜਾਰੇ!
ਮੈਂ ਪਾਪੀ ਅਤ ਦੁਸ਼ਟ ਪਰਾਧੀ, ਤੂੰ ਬਖਸ਼ਨ ਹੈਂ ਵਾਰੇ!

ਬਖਸ਼ ਲਈਂ ਮੈਂ ਜੋਗ ਬਖਸ਼ਨੇ, ਕੂਕਰ ਦੁਆਰ ਬਨਾਈਂ।
ਧੱਕ ਨ ਦੇਵੀਂ ਦਰ ਅਪਣੇ ਤੋਂ, ਤੱਕੀਂ ਨਾ ਬੁਰਿਆਈ।
ਗੁਰੂ ਕਿਹਾ, ਮੈਂ ਵਸਾਂ ਰਿਦੇ ਸਾਂ, ਮੈਂ ਮੂਰਤ ਬਿਸਰਾਈ।

ਮਾਨ ਧਾਰ ਕੇ ਹਉਮੈਂ ਅੰਦਰ, ਤੂੰ ਲੂਤੀ ਸੀ ਲਾਈ।
ਮੈਂ ਕੱਢੀ ਤੂੰ ਫਿਰ ਪਾ ਲੀਤੀ, ਦੇਖ ਕੁਸੰਗ ਕਮਾਈ।
ਆਪ ਡੋਲਿਓਂ ਮੈਨੂੰ ਨਾਲੇ, ਅਪਣੀ ਅਪਦਾ ਪਾਈ।

ਤੇਰਾ ਧਰਮ ਬਚਾਵਣ ਖਾਤਰ, ਸਿੱਖ ਰੂਪ ਉਸ ਦੁਆਰੇ।
ਖੜਾ ਕੀਆ ਜੋ ਤੈਨੂੰ ਰੱਖੇ, ਭਉਜਲ ਤੋਂ ਹੈ ਤਾਰੇ।
ਤੂੰ ਔਖਾ ਮੈਂ ਔਖਾ ਹੋਇਆ, ਹਉਮੈਂ ਦੀ ਢੀਠਾਈ।
ਇਸ ਪਾਪਣ ਦਾ ਨੇਹੁੰ ਤਜਾਗੋ, ਰਹੋ ਪ੍ਰਭੂ ਲਿਵ ਲਾਈ।

ਫਿਰ ਸਤਿਗੁਰ ਨੇ ਦੈਯਾ ਕੀਨੀ, ਪਾਰ ਸੁ ਓਥੋਂ ਕੀਤਾ।
ਕੱਢ ਕੁਦਾਉ ਵਾਲੜੀ ਥਾਂ ਤੋਂ, ਨੇੜੇ ਲਿਜ ਕਰ ਲੀਤਾ।
ਹਉਮੈਂ ਗਈ ਪ੍ਰਭੂ ਜੀ ਪ੍ਰਗਟੇ, ਮੇਲ ਸੁ ਸੁਹਣਾ ਹੋਇਆ।
ਵਿੱਥ ਨ ਫੇਰ ਪਈ ਸੀ ਮਿਲਿਆਂ, ਮਿਲਿਆ ਗਿਆ ਨ ਖੋਇਆ।

ਰੀਤ ਭਲੀ ਭਗਵੰਤ ਪ੍ਰਭੂ ਦੀ, ਮਿਲਿਆ ਫੇਰ ਨ ਜਾਵੇ।
ਪਰ ਮਿਲਦਾ ਹੈ ਹਉਮੈਂ ਗਇਆਂ, ਪਹਿਲੇ ਨਜ਼ਰ ਨ ਆਵੇ।
ਸਿੱਖ ਲਓ ਇਕ ਸਿੱਖਜਾ ਸਿੱਖੋ, ਗੁਰ ਦੀ ਗੋਰ ਸਮਾਓ।
ਭਾਣਾ ਮੰਨ ਰਿਦੇ ਲਿਵ ਲਾਓ, ਭਉਜਲ ਫੇਰ ਨ ਆਓ।



# ੭

# ਬਸੰਤ ਲਤਾ

ਕੌਤਕ ਬਸੰਤ ਨਾਮ ਇਕ ਤੀਮੀਂ ਗੁਰ ਚਰਨਾਂਦੀ ਪਿਆਰੀ।
ਘਰ ਬਾਹਰ ਤਜ ਸਰਨ ਆ ਰਹੀ, ਕਰਦੀ ਸੇਵ ਕਰਾਰੀ।
ਸਾਹਿਬ ਕੌਰ ਕੁਆਰਾ ਡੋਲਾ, ਸ੍ਰੀ ਗੁਰ ਰੂਪ ਪ੍ਰੇਮੀ।
ਇਸ ਮਾਈ ਤੇ ਰੀਝ ਪਏ ਸੇ, ਪਿਖ ਇਸਨੂੰ ਅਤ ਨੇਮੀ।

ਮੰਗ ਲਈ ਇਹ ਤੀਮੀਂ ਗੁਰ ਤੋਂ ਅਪਣੇ ਪਾਸ ਰਹਾਈ।
ਇਸ ਨੇ ਗੁਰ ਦੇ ਮਹਿਲ ਜਾਣ ਕੇ, ਸੱਚੀ ਪ੍ਰੀਤ ਕਮਾਈ।
ਮਾਤਾ ਜਾਣੇ ਸਤਸੰਗਣ ਹੈ, ਧੰਨ ਭਾਗ ਹਨ ਮੇਰੇ।
ਐਸੀ ਸਾਥਣ ਮਿਲੀ ਆਣਕੇ ਸਦਕੇ ਸਤਿਗੁਰ ਤੇਰੇ।

ਮਾਈ ਜਾਣੇ ਧੰਨ ਭਾਗ ਹਨ, ਸੇਵਾ ਹਿੱਸੇ ਆਈ।
ਉਸ ਮਾਤਾ ਦੀ ਮੈਨੂੰ ਧੁਰ ਤੋਂ, ਜਿਸਦੀ ਧੰਨ ਕਮਾਈ।
ਰਹੀ ਕੰਨਜਾਂ ਕੁਆਰੀ ਜੋ ਹੈ, ਆਤਮ ਪਤੀ ਬਨਾਯਾ।
ਐਸੀ ਘਾਲ ਨਿਬਾਹੀ ਸੇਵਾ, ਧਰਮ ਪਤਿਬ੍ਰਤ ਪਾਯਾ।

ਜੋ ਜੀ ਧਾਰ ਲਿਆ ਇਕ ਵੇਰੀ, ਪਤੀ ਭਾਵ ਜੀ ਕੀਤਾ।
ਕਿਸੇ ਰੋਕ ਤੋਂ ਮੋੜ ਨ ਖਾਧਾ, ਦਿਲ ਇੱਕੋ ਵਲ ਸੀਤਾ।
ਅੰਤ ਪਹੁੰਚ ਜਦ ਹੋਈ ਓਥੇ ਹੁਕਮ ਭਯਾ ਏ ਡਾਢਾ।
ਰਹੋ ਕੁਆਰੇ ਸੇਵ ਕਮਾਓ, ਬ੍ਰਹਮਚਰਜ ਹੁਣ ਸਾਡਾ।

ਫਿਰ ਭੀ ਸ਼ੌਕ ਨ ਠੱਸਾ ਖਾਧਾ; ਰਜਾ ਸਿਰੇ ਰੱਖ ਲੀਤੀ।
ਦੇਹੀ ਚਾਹ ਉਡਾਕੇ ਸਾਰੇ ਆਤਮ ਭੌਣੀ ਕੀਤੀ।

ਧਾਰ ਭਾਵਨਾ ਸੇਵ ਕਮਾਈ, ਓੜਕ ਕਰ ਦਿਖਰਾਈ।
ਆਤਮ ਜੀਵਨ ਐਸਾ ਕੀਤਾ ਜੀਵਨ ਮੁਕਤੀ ਪਾਈ।
ਪ੍ਰੇਮਾ ਭਗਤੀ ਪੂਰੀ ਕੀਤੀ, ਬ੍ਰਹਮ ਗਿਆਨ ਗਤ ਪਾਈ।
ਮਾਯਾ ਛਾਯਾ ਰਹੀ ਨ ਬਾਕੀ, ਮਾਤਾ ਪੰਥ ਸਦਾਈ।

ਉਸ ਮਾਤਾ ਦੀ ਸੇਵਾ ਇਸਨੂੰ, ਮਿਲੀ ਸ਼ੁਕਰੀਆ ਕੀਤਾ।
ਜਾਣ ਪ੍ਰਭੂ ਦੀ ਮੇਹਰ ਆਪਣੀ ਚਿਤ ਸੇਵਾ ਵਿਚ ਸੀਤਾ।

ਮਾਤਾ ਜੀ ਨੂੰ ਪਜਾਰ ਏਸਦਾ, ਐਸਾ ਰਿਦੇ ਸਮਾਇਆ।
ਨਾਮ 'ਬਸੰਤ ਲਤਾ' ਕਰ ਬੋਲਣ, ਪਜਾਰੀ ਕਹਨ ਬੁਲਾਇਆ।
ਕਹਰ ਕਹਾਰੀ ਵੇਲਾ ਆਯਾ, ਜਦੋਂ ਪੰਥ ਤੇ ਭਾਰੀ।
ਹੁਕਮ ਗੁਰੂ ਦਾ ਪੰਥ ਮੋੜਿਆ, ਬੇਦਾਵਾ ਲਿਖ ਭਾਰੀ।

ਰਾਤ ਕਟਕ ਦੀ ਆਈ ਧਾਈ, ਜਦੋਂ ਕਿਲੇ ਤੋਂ ਚੱਲੇ।
ਗੁਰੂ ਹੁਕਮ ਨੂੰ ਰੱਦ ਖਾਲਸਾ ਆਨੰਦਪੁਰ ਤੋਂ ਹੱਲੇ।
ਚਾਲੀ ਸਿਦਕ ਯਕੀਨਾ ਵਾਲੇ, ਲਾਜ ਪੰਥ ਦੀ ਪਜਾਰੇ।
ਗੁਰੂ ਚਰਨ ਵਿਚ ਚੱਲੇ ਨਾਲ ਸੋ ਜਾਨਾਂ ਵਾਰਨ ਵਾਰੇ।

ਤੁਰਕ ਹਿੰਦ ਦੀ ਫੌਜ ਜੁ ਉੱਠੀ, ਸਵ੍ਹਾਂ ਸੁਰੀਦਾਂ ਭੰਨੇ।
ਹੁੰਮਸ ਧੁੰਮਸ ਭੜਥੂ ਮਚਿਆ, ਵਾਹੋ ਦਾਹੀ ਭੰਨੇ।
ਹਾ ਹਾ ਹੂਲ ਪਿਆ ਚੌਫੇਰੇ, ਰੌਲਾ ਚਾਂਗ ਦੁਹਾਈ।
ਪਤਾ ਨਾ ਲੱਗੇ ਗੋਲੀ ਚੱਲੇ, ਚੰਲੇ ਤੇਗ ਹਵਾਈ।

ਮਾਤਾ ਕਿਤੇ ਪੋਤਿਆਂ ਵਾਲੀ, ਬਾਮ੍ਹਣ ਨਾਲ ਗੁਆਚੀ।
ਡੋਲੇ ਕਿਤੇ ਸਿੱਖ ਤੇ ਆਸ਼੍ਰਿਤ, ਭੱਜੇ ਦਿਸ ਅਵਾਚੀ।
ਬੇਦਾਵੇ ਦੇ ਸਿਖ ਸੂਰਮੇਂ, ਵਾਂਙ ਗਾਜਰਾਂ ਕਟਦੇ।
ਚਾਲੀ ਸੂਰੇ ਤੇਗ ਵਾਹੁੰਦੇ, ਜਾਂਦੇ ਫਾਟਾਂ ਫਟਦੇ।

ਗੁਰੂ ਕਿਤੇ, ਸ਼ਾਹਜ਼ਾਦੇ ਕਿਤ ਵਲ, ਗਏ ਧਾਂਵਦੇ ਭਾਈ।
ਉਸ ਵੇਲੇ ਸੀ ਅਪਦਾ ਭਾਰੀ, ਬਸੰਤ ਲਤਾ ਤੇ ਆਈ।
ਏ ਡੋਲੇ ਦੇ ਵਿਚ ਨ ਬੈਠੀ, ਮਾਤਾ ਕਹਿ ਕਹਿ ਹਾਰੀ।
ਅਦਬ ਨਾ ਭੁੱਲਾ ਏਸ ਨਾਰ ਨੂੰ, ਵਿਚ ਇਸ ਕਹਰ ਕਹਾਰੀ।

ਡੋਲੇ ਲੈ ਕੇ ਸਿੱਖ ਜੁ ਨੱਸੇ, ਨਾਲੇ ਨੱਸਦੀ ਜਾਵੇ।
ਇਕ ਥਾਂ ਠੇਢਾ ਖਾ ਕੇ ਡਿੱਗੀ ਲੁੜਕ ਪਰੇ ਪੈ ਜਾਵੇ।
ਉੱਠ ਸੰਭਲੀ ਨੱਸਣ ਲੱਗੀ, ਤੁਰਕ ਇਕ ਫੜ ਲੀਤੀ।
ਲੜਦੀ ਰਹੀ ਜ਼ੋਰ ਬਹੁ ਕਰਦੀ, ਘੇਰ ਬਹੁਤਿਆਂ ਕੀਤੀ।

ਲੈ ਨੱਸੇ ਓਹ ਰਾਤੋ ਰਾਤੀ, ਜਾਣ ਗੁਰਾਂ ਦੀ ਨਾਰੀ।
ਲੈ ਨੱਸੇ ਇਕ ਸ਼ਹਿਰ ਵੱਲ ਨੂੰ, ਸੀਗੀ ਰਯਾਸਤ ਭਾਰੀ।

ਖਾਨ ਸਮੁੰਦ ਨਾਮ ਸੀ ਉਸਦਾ, ਨਾਜ਼ਮਦਾਰ ਨਵਾਬੀ।
ਘਰ ਅਪਣੇ ਲੈ ਗਿਆ 'ਲਤਾ' ਬਸੰਤੀ ਪਜਾਰੀ।
ਗੁਰ ਪ੍ਰੇਮਣ ਸੀ ਸਿੰਘ ਇਕ ਦੀ, ਅੰਮ੍ਰਿਤ ਧਾਰਨ ਵਾਰੀ। '

ਲਤਾ' ਓਸਨੂੰ ਕਿਹਾ 'ਦੁਸ਼ਟ ਹਾ! ਮੈਂ ਗੋਲੀ ਗੁਰ ਘਰ ਦੀ।
'ਜੋ ਤੂੰ ਜਾਣੇਂ ਸੋ ਮੈਂ ਨਾਹੀ ਧੋਖ ਮਿਟਾ ਦੇ ਉਰ ਦੀ।
ਮੈਂ ਚਖ ਅੰਮ੍ਰਿਤ ਧਰਮ ਧਾਰਿਆ, ਜਾਨ ਖੇਡਣੀ ਜਾਣਾ।
ਧਰਮ ਆਤਮਾ ਨਾਲ ਜਾਵਸੀ, ਮੰਨ ਗੁਰਾਂ ਦਾ ਭਾਣਾ।

ਤੁਰਕ ਕਰੇਂਦਾ ਹੀਲੇ ਡਾਢੇ, ਗਹਿਣੇ ਬਸਤ੍ਰ ਸੁਹਾਵੇ।
ਦੇ ਦੇ ਚਹੇ ਮੋਹਰਾ ਉਸਨੂੰ, 'ਲਤਾ' ਨ ਨਜ਼ਰ ਲਿਆਵੇ।
ਮਹਿਲ ਮਾੜੀਆਂ ਬਾਗ ਬਗੀਚੇ, ਦੇਖ ਨ ਮੁੱਠੀ ਪਜਾਰੀ।
ਓਹ ਮੁੱਠਾ ਸੀ ਸੂਰਤ ਉੱਤੇ, ਹੁਣ ਮੁੱਠਾ ਗੁਣ ਵਾਰੀ।

ਹੀਲੇ ਲਾਲਚ ਵਾਲੇ ਹਾਰੇ, ਤਦ ਡਰ ਦਾਬਾ ਆਯਾ।
ਬਹੁਤ ਅਜ਼ਾਬ ਪੁਚਾਏ ਉਸਨੇ, ਬਹੁਤਾ ਕਹਿਰ ਕਮਾਯਾ।
ਫਾਕੇ ਕਈ ਕੜਾਕੇ ਦਿੱਤੇ, ਮੁਸ਼ਕਾਂ ਮਾਰ ਕਰਾਈ।
ਕੁੱਟਣ ਚੱਟੂ ਲਾਯਾ ਔਖਾ, ਚੱਕੀ ਬਹੁਤ ਪਿਸਾਈ।

ਕਿਵੇਂ ਨ ਹਾਰੀ ਧਰਮ ਸੋਹਣੀ, ਗੁਰ ਚਰਨਾਂ ਦੀ ਪਿਆਰੀ।
ਆਖਰ ਵਕਤ ਕਹਿ ਦਾ ਆਯਾ, ਕਾਫ਼ਰ ਕਹਿ ਕਹਾਰੀ।
ਬਦੋ ਬਦੀ ਹੁਣ ਧਰਮ ਖੋਹਣ ਦਾ, ਏਹ ਹੀਲਾ ਸੀ ਬਾਕੀ।
ਜਦੋਂ ਦੁਸ਼ਟ ਏਹ ਕਰਨੇ ਲੱਗੇ, 'ਲਤਾ' ਨੀਤ ਸੀ ਤਾਕੀ।

ਰਾਤ ਅਰਧ ਸੀ ਬੀਤ ਚੁਕੀ, ਏਹ ਲੱਤਾ ਨਿਰਬਲ ਹੋਈ।
ਭੁੱਖਾਂ ਮਾਰੀ ਤੇਹਾਂ ਕੁੱਠੀ, ਬਿਰਹਂ ਪਚ ਪਚ ਮੋਈ।
ਦੁਸ਼ਟ ਜਾਣਦਾ ਨਿਰਬਲ ਨਾਰੀ, ਨਿਰਬਲ ਬਹੁਤੀ ਕੀਤੀ।
ਮੰਨ ਲਏਗੀ ਹੁਣ ਤਾਂ ਕਹਿਆ, ਮੈਨੂੰ ਚੁੱਪ ਕਰੀਤੀ।

ਜ਼ਾਲਮ ਜਦੋਂ ਆ ਗਿਆ ਉੱਥੇ, ਹੱਥ ਉਚੇਰਾ ਕੀਤਾ।
ਉਸਦੀ ਕਮਰੋਂ ਖਿੱਚ ਕਟਾਰੀ, 'ਲਤਾ' ਸਾਮ੍ਹਨੇ ਕੀਤਾ।
ਫੁਰਤੀ ਨਾਲ ਵਾਹਿਆ ਨਿਜਨੂੰ, ਫੂਕ ਪੇਟ ਵਿਚ ਲੀਤਾ।
ਲਹੂ ਫੁਹਾਰਾ ਛੁਟੇ ਜ਼ੋਰ ਦਾ, ਆਪਾ ਘਾਇਲ ਕੀਤਾ।

ਡਿੱਗੀ ਡਿਗ ਧਰਾ ਤੇ ਸੋਹਣੀ ਸਹਕ ਸਹਕ ਦਮ ਤੋੜੇ।
ਕਾਫਰ ਖੜਾ ਵੇਖਦਾ ਹਿੰਮਤ, ਦੇਖੇ ਖੁਲ੍ਹ ਮਰੋੜੇ।
ਹੁਣ ਜਾਤਾ ਉਸ ਸਿੱਖ ਕੀ ਹੁੰਦੇ, ਕਿਸ ਮਿੱਟੀ ਦੇ ਪੁਤਲੇ।
ਕਿਸ ਧਰਤੀ ਤੇ ਤੁਰਦੇ ਦਿੱਸਣ ਉਡਦੇ ਕਿਮ ਘਰ ਉਤਲੇ।

ਦੇਖਦਿਆਂ ਓਹ ਠਰ ਗਈ ਦੇਹੀ, ਮਰ ਗਈ ਸੁੰਦਰ ਨਾਰੀ।
ਮਰੀ ਨ ਜੀਵੀ ਦੁਨੀਆਂ ਅੰਦਰ, ਧੰਨੀ ਗੁਰੂ ਸੁਆਰੀ।
ਅੰਤ ਸਮੇਂ ਦੀ ਚਾਹ ਏ ਉਸਦੀ, 'ਕਿਵੇ ਸੋਇ ਏਹ ਮੇਰੀ।
ਮਾਤਾ ਜੀ ਦੇ ਕੰਨੀ ਜਾ ਪੈ 'ਲਤਾ' ਗਈ ਸੁਧ ਮੇਰੀ।'

ਪੂਰਨ ਐਕੁਰ ਹੋਈ ਇੱਛਾ, ਗੁਰ ਹੈ ਆਪ ਪੁਜਾਵੇ।
ਆਪੇ ਰਸਤਾ ਕੱਢੇ ਪਜਾਰਾ, ਆਪੇ ਕਾਰ ਕਰਾਵੇ।
ਨਾਜ਼ਮ ਖੌਫ ਅੱਤ ਦਾ ਖਾਧਾ, ਸਹਿਮ ਗਿਆ ਪਿਖ ਕਰਨੀ।
ਤੀਮੀਂਜ਼ਾਤ ਬਹਾਦਰ ਐਸੀ, ਬੀਰ ਬਾਂਕਰੀ ਮਰਨੀ।

ਤੜਕੇ ਦਾਸ ਇੱਕ ਨੂੰ ਹਿੰਦੂ, ਜੋ ਸੀ ਘਰ ਵਿਚ ਰਹਿੰਦਾ।
ਸੱਦ ਕੰਨ ਵਿਚ ਨਾਜ਼ਮ ਉਸਨੂੰ ਏਸ ਤਰਾਂ ਇਹ ਕਹਿੰਦਾ।
ਚੁੱਪ ਚਪਾਤੇ ਏਸ ਨਾਰ ਨੂੰ, ਚਾਕੇ ਅਗਨੀ ਸਾੜੋ।
ਖਬਰ ਨ ਕਿਸੇ ਹੋਰ ਨੂੰ ਲੱਗੇ, ਤੁਰਤ ਚਿਖਾ ਤੇ ਚਾੜ੍ਹੋ।

ਖਬਰ ਨਾ ਹੋਵੇ ਸਿੱਖਾਂ ਤਾਈਂ, ਮਤਾਂ ਪਏ ਫਿਰ ਭਰਨੀ।
ਬੁਰੀ ਕੌਮ ਹੈ ਸਿੱਖਾਂ ਵਾਲੀ, ਕਹਿਰ ਨ ਸਕਦੇ ਜਰਨੀ।
ਹਿੰਦੂ ਨ ਸੀ ਸਿੱਖ ਸਹਿਜ ਦਾ, ਸਦ ਉਸ ਨਾਰੀ ਅਪਣੀ।
ਲਤਾ ਤਈਂ ਇਸ਼ਨਾਨ ਕਰਾਯਾ, ਦਿੱਤੀ ਚਾਦਰ ਖਫਨੀ।

ਉਸਦੇ ਖੀਸੇ ਵਿੱਚੋਂ ਕਾਗਤ ਨਿਕਲ ਪਿਆ ਏ ਭਾਈ।
ਮਾਤ ਸਾਹਿਬ ਜੀ ਕੋਲੇ ਪਜਾਰੇ! ਦੇਵੋ ਖਬਰ ਪੁਚਾਈ।
'ਲਤਾ ਵਸੰਤੀ' ਚਮੜ ਰਹੀ ਸੀ, ਚਰਨ ਆਪ ਦੇ ਸੰਗੇ।
ਚਰਨ ਛੁਟੇ ਤੇ ਸੁੱਕ ਗਈ ਹੈ, ਮਾਰ ਕਟਾਰਾ ਅੰਗੇ।

ਧਰਮ ਸੁਰਖਰੂ ਰੱਖੀ ਏਥੇ, ਮੌਤ ਬਸੰਤੀ ਕੀਤੀ।
ਸੁਰਤ ਆਪਦੇ ਚਰਨਾਂ ਅੰਦਰ, ਹਰਦਮ ਹੈ ਵੇ ਸੀਤੀ।
ਹੋਏ ਆਪ ਸਹਾਈ ਸਤਿਗੁਰ, ਮੈਂ ਸਤਿਗੁਰ ਦੀ ਬਰਦੀ।
ਧਰਮ ਸ਼ਰਮ ਸੰਗ ਚਲੀ ਜੰਗਤ ਤੋਂ, ਗੁਰ ਗੁਰ ਮੁਖ ਤੋਂ ਕਰਦੀ।

ਰੰਜ ਨਾ ਮਾਤਾ ਕਰਨਾ ਮੇਰਾ, ਮੈਂ ਧਰਮੋਂ ਨਾ ਮੋਈ।
ਜਾਨ ਮਿਰੀ ਮਰਨੀ ਸੀ ਕਿ ਦਿਨ, ਇਸਦਾ ਦੁੱਖ ਨਾ ਕੋਈ।
ਮਾਤਾ ਬਖਸ਼ ਲਓ ਬੇਅਦਬੀ, ਜੋ ਕਰਦੀ ਮੈਂ ਰਹੀਆਂ।
ਬਿਰਦ ਪਾਲਨਾ ਮਾਤਾ ਅਪਨਾ, ਮੈਂ ਭੁਲਦੀ ਦੁਖ ਸਹੀਆਂ।

ਅੱਗੋਂ ਹੋਣ ਜਦੋਂ ਫਿਰ ਮੇਲੇ, 'ਲਤਾ ਨਾਂ ਮਾਤਾ ਭੁੱਲੇ।
ਚਰਨਾਂ ਵਿਚ ਸਮਾਣੀ ਦਾਸੀ, ਲਵਾਂ ਸਰਨ ਦੇ ਬੁੱਲੇ।
ਮੰਦੀ ਚੰਗੀ ਜੇਹੀ ਸਾਂ ਮੈਂ ਗੁਰ ਦੀ ਦਾਸ ਕਹਾਵਾਂ।
ਬਿਰਦ ਟੇਕ ਲੈ ਗੁਰ ਦੇ ਹਿਰਦੇ, ਮਾਤਾ! ਅਜ ਸਿਧਾਵਾਂ।'

ਓਸ ਸਿੱਖ ਨੇ ਪੜ੍ਹ ਏ ਕਾਗਜ਼, ਅਪਣੇ ਪਾਸ ਲੁਕਾਯਾ।
ਕਰ ਸਸਕਾਰ ਗਿਆ ਫਿਰ ਦੀਨੇ, ਪਰਚਾ ਜਾਇ ਪੁਚਾਇਆ।
ਪੜ੍ਹ ਕੇ 'ਲਤਾ ਬਸੰਤ' ਸਿਧਾਰੀ, ਖੇਡ ਗਈ ਇਉਂ ਜਿੰਦੋਂ।
ਮਾਤਾ ਨੈਨੋਂ ਨੀਰ ਵਹਾਯਾ, ਖਤ ਦੇਵੇ ਗੁਰ ਗਿੰਦੋਂ।

ਪੜ੍ਹ ਕੇ ਸ੍ਰੀ ਦਸਮੇਸ ਆਖਦੇ 'ਲਤਾ ਬਸੰਤ' ਨ਼ਾ ਮੋਈ।
ਨਾ ਰਹਿਣੇਇਸ ਚਮਨੋਂ ਉਜੜੀ, ਸਦਾ ਬਗੀਚੇ ਬੋਈ।
ਸਦਾ ਬਸੰਤ ਰਹੂ ਹੁਣ ਤੈਨੂੰ, ਹੇ ਤੂੰ ਧਰਮ ਪਜਾਰੀ!
ਆਪੇ ਸਦਾ ਪ੍ਰਭੂ ਸੰਗ ਰਹਸੇਂ, ਕਦੀ ਨ ਵਿਛੜਨ ਹਾਰੀ।

ਫਿਰ ਸੰਗਤ ਨੂੰ ਕਿਹਾ ਗੁਰਾਂ ਨੇ, ਸਿਖ ਇਕ ਮੇਰਾ ਹੋਊ।
ਏਸ 'ਲੱਤਾ' ਦਾ ਨਾਉਂ ਨਿਸ਼ਾਨਾਂ, ਪੱਕਾ ਕਰਸੀ ਸੋਊ।
ਸੱਚ ਭਿਓ ਓਹ ਵਾਕ ਗੁਰਾਂ ਦਾ ਕਿਸੇ ਸਿੱਖ ਕਿਸ ਵੇਲੇ।
ਮੰਦਰ ਯਾਦਗਾਰ ਇਕ ਉਸਦਾ, ਰਚਿਆ ਰੰਗ ਰਵੇਲੇ।

ਅਜੇ ਤੱਕ ਨੀਸ਼ਾਨਾ ਕਾਯਮ 'ਲਤਾ ਵਸੰਤੀ' ਪਜਾਰੇ।
ਕਾਰਣ ਕਿਸੇ ਪਤਾ ਜੋ ਉਸਦਾ ਕਲਮ ਨਾ ਸਕੇ ਲਿਖਾਰੇ।
ਸੁਣੋਂ ਖਾਲਸਾ ਸੱਚੇ ਭਾਈ, ਕੈਸੀ ਕਰਨੀ ਭਾਰੀ।
ਕੀਤੀ ਪਜਾਰੀ ਅਸਾਂ ਵਾਸਤੇ, ਕੱਟ ਪੂਰਨੇ ਸਾਰੀ।



# ੮

# ਪ੍ਰਸੰਗ ਰੰਗ ਕੰਵਰ

'ਅਸੀ ਚੱਲੀਆਂ ਹਾਂ ਗੁਰੂ ਦਰਸ਼ਨਾਂ ਨੂੰ 'ਤੂੰ ਬੀ ਰੰਗ ਕੌਰੇ ! ਨਾਲ ਚੱਲ ਪਜਾਰੀ !'
'ਅੜੀਏ ! ਉਂਞ ਤਾਂ ਬਹੁਤ ਤੂੰ ਬਹੁਤ ਚੰਗੀ, 'ਤੇਰੇ ਸਿਦਕ ਦੀ ਖਿੜੀ ਹੈ ਖੂਬ ਕਜਾਰੀ।'
'ਤੇਰੇ ਸੰਗ ਨੇ ਕਈ ਸਤਿਸੰਗ ਲਾਏ, 'ਵਿਗੜੀ ਅਸਾਂ ਦੀ ਉਮਰ ਤੂੰ ਆਪ ਸੁਆਰੀ।'
ਐਪਰ ਕਦੀ ਨਾ ਗਈ ਗੁਰਧਾਮ ਨੂੰ ਤੂੰ, ਨਾਲ ਸੰਗਤਾਂ ਕਦੀ ਨਾ ਕਰੀ ਤਜਾਰੀ? ॥੧॥

'ਅੜੀਏ ਐਤਕੀ ਚੱਲ ਤੂੰ ਨਾਲ ਸਾਡੇ, 'ਸਾਡਾ ਆਖਜਾ ਮੋੜ ਨਾ ਗੁਰੂ ਪਜਾਰੀ।
'ਤੈਨੂੰ ਵਾਸਤਾ ਘੱਤ ਕੇ ਆਖਿਆ ਏ,' ਸਾਡੇ ਸੰਗ ਦਾ ਭੰਗ ਨ ਕਰੀਂ ਵਾਰੀ।
'ਸੰਗ ਬੜਾ ਹੈ ਐਤਕੀ ਜਾਣ ਵਾਲਾ, 'ਸਾਨੂੰ ਸਿੱਕ ਚੱਲੇਂ ਤੂੰ ਬੀ ਇਕ ਵਾਰੀ।
'ਰਸਤਾ ਬਹੁਤ ਅਨੰਦ ਏਕਾਂਤ ਵਾਲਾ, 'ਹੋਊ ਕੀਰਤਨ ਕਥਾ ਅਖੰਡ ਜਾਰੀ' ॥੨॥

ਸੁਣਕੇ ਸਿੱਕ ਦੇ ਬੋਲ ਓ ਰੰਗ ਕੌਰਾਂ, ਕਹਿੰਦੀ ਪਜਾਰੀਓ ਗੁਰੂ ਦੁਲਾਰੀਓ ਨੀ !
'ਤੁਸੀ ਜਾਓ, ਨਾ ਅਸਾਂ ਦੇ ਪਵੋ ਖੈਹੜੇ 'ਸਾਨੂੰ ਬਖਸ਼ ਦੇਵੋ ਗੁਰੂ ਸੁਆਰੀਓ ਨੀ !
'ਕਰਮੋਂ ਬੜੇ ਹੀਣੇ, ਤਪ ਨਹੀਂ ਕੀਤੇ, ਏਥੇ ਬੁਰੇ ਕੀਤੇ, ਸੁਦੋਂ ਪਜਾਰੀਓ ਨੀ !
'ਸਾਡੇ ਭਾਗ ਨਾ ਦਰਸ਼ਨਾਂ ਜੋਗ ਸਹੀਓ, 'ਸਾਨੂੰ ਬਖਸ਼ ਦੇਵੋ, ਸਿਦਕੋਂ ਵਾਰੀਓ ਨੀ ॥੩॥

ਸਹੀਆਂ ਪਾਇ ਪੱਲੇ ਅੰਝੂ ਨੈਣ ਕੇਰਣ, ਹੱਥ ਜੋੜਕੇ ਕਹਿੰਦੀਆਂ 'ਰੰਗ ਕੌਰੇ।
ਜਿਵੇਂ ਗੁਰੂ ਦਾ ਪਜਾਰ ਤੂੰ ਅਸਾਂ ਲਾਯਾ, 'ਬਿਨਾਂ ਡਿੱਠਿਆਂ ਕੀਤਾ ਈ ਚਰਨ ਭੌਰੇ।
'ਦਰਸ਼ਨ ਗੁਰਾਂ ਦਾ ਤਿਵੇਂ ਕਰਾਇ ਤੈਨੂੰ, ਅਸੀ ਜਾਣੀਏਂ ਅਸਾਂ ਦਾ ਜਨਮ ਸੌਰੇ।
ਅਸਾਂ ਵਾਸਤਾ ਘੱਤਿਆ ਗੁਰਾਂ ਸੰਦਾ, ਮੋੜ ਅਸਾਂ ਦੇ ਕਰੀਂ ਨਾ ਰਿਦੇ ਹੌਰੇ॥੪॥

ਠੰਢਾ ਸਾਹ ਲੀਤਾ ਸੁਣਕੇ ਰੰਗ ਕੌਰਾਂ, ਕਹਿੰਦੀ 'ਆਗਜ਼ਾ ਮੋੜ ਨਾ ਹੰਗਨੀ ਹਾਂ।
'ਰਾਤੀ ਕੰਤ ਨੂੰ ਅਰਜ਼ ਏ ਕਰਾਂਗੀ ਮੈਂ, 'ਆਪੇ 'ਹਾਂ' ਕਰਨੋਂ ਬੜਾ ਸੰਗਨੀ ਹਾਂ।
'ਗੁਰੂ ਬਖਸ਼ ਲੇਵੇ, ਮੈਨੂੰ ਦਰਸ ਦੇਵੇ 'ਪਾਪ ਨਾਸ ਹੋਵਣ, ਏਹੋ ਮੰਗਨੀ ਹਾਂ।
'ਮੇਰੇ ਚੇਤਿਓਂ ਰੱਬ ਨ ਕਦੀ ਭੁੱਲੇ, ਪ੍ਰੇਮ ਦਿਓ ਤਾਂ ਰੰਗ ਏ ਰੰਗਨੀ ਹਾਂ' ॥੫॥

ਜਦੋਂ ਪਤੀ ਨੇ ਸੁਣੀ ਏ ਗੱਲ ਸਾਰੀ, ਨਾਲ ਇਸਤ੍ਰੀ ਦੇ ਆਪ ਤਿਆਰ ਹੋਇਆ।
ਤੁਰਿਆ ਸੰਗ ਏ ਦੰਪਤੀ ਤੁਰੇ ਨਾਲੇ, ਜਿਨਾਂ ਆਦਿ ਦਾ ਇਕ ਸੀ ਝੋ ਝੋਇਆ।
ਲੋਕੀ ਇੱਕ ਝਾਕੀ ਲੈਣ ਤੁਰੇ ਜਾਂਦੇ, ਦਿਨ ਰੈਨ ਹਿਰਦੇ ਇਨ੍ਹਾਂ ਗੁਰੂ ਭੋਇਆ।
ਧਜਾਨ ਸਿੱਧ ਤੇ ਨਿੱਤ ਦੀਦਾਰ ਕਰਦੇ, ਗਾਫਲ ਕਦੀ ਨਾ ਹੋਇਕੇ ਰਿਦਾ ਸੋਇਆ ॥੬॥

ਦਸਮੇਂ ਗੁਰਾਂ ਦੇ ਜਦੋਂ ਜਾ ਦੁਆਰ ਪਹੁੰਚੇ, ਡੇਰੇ ਲਾਇਕੇ ਹੋਇ ਤਯਾਰ ਚੱਲੇ।
ਜਦੋਂ ਵਿੱਚ ਦੀਵਾਨ ਦੇ ਜਾਇ ਪਹੁੰਚੇ, ਡਾਢੀ ਭੀੜ ਸੀ ਸੰਗਤਾਂ ਰਾਹ ਮੱਲੇ।
ਚੜ੍ਹੇ ਗੁੱਥ ਤੇ ਗੁੱਥ ਸਨ ਸਿਦਕੀਆਂ ਦੇ, ਮਰਦੇ ਮਰਦ ਕਤਾਰਾਂ ਵਿੱਚ ਖੜੇ ਠੱਲੇ।
ਸੀਗੀ ਚੁੱਪ, ਸੀ ਸਬਦ ਦੀ ਲਹਿਰ ਬੱਝੀ, ਸਾਰੇ ਸ਼ਾਂਤ ਬੱਧੇ ਕੋਈ ਨਾਹਿ ਹੱਲੇ॥੭॥

ਪਿੱਛੇ ਸਭਸ ਦੇ ਖੜੀ ਸੀ ਰੰਗ ਕੌਰਾਂ, ਅਜੇ ਬਾਹਰ ਦਹਲੀਜ ਦੇ ਰੁਕੀ ਪਜਾਰੀ।
ਦਰਸ਼ਨ ਤਾਂਘ ਨੇ ਓਥੇ ਹੀ ਘੁੱਟ ਲੀਤੀ, ਲਾਂਭੇ ਥੜੇ ਤੇ ਥਾਉਂ ਏਕੰਤ ਤਾੜੀ।
ਹੋ ਬੇਵਸੀ ਜਾ ਟਿਕੀ ਉਸ ਥੜੇ ਉੱਤੇ, ਗਈ ਬੈਠ, ਤੇ ਨੈਣਾਂ ਨੇ ਜੋਤ ਧਾਰੀ।
ਭੀੜ ਰੋਕਨਾ ਅੱਖੀਆਂ ਰਹੀ ਅੱਗੇ, ਬਿਮਲ ਵਿੱਚ ਪ੍ਰਗਟੀ ਜੋਤ ਗੁਰੂ ਵਾਰੀ॥੮॥

ਦਰਸ਼ਨ ਸਾਫ ਦਿੱਸੇ ਤੇਜ ਸ਼ਾਂਤ ਵਾਲਾ, ਲੂੰ ਲੂੰ ਯਾਦ ਨੇ ਜੀਭ ਸਵਾਰਿਆ ਏ।
ਫੇਰ ਦੇਖਦੀ ਯਾਦ ਚੌਫੇਰ ਫੈਲੀ, ਬ੍ਰਹਮਾਂਡ ਨੂੰ ਨਾਮ ਨੇ ਧਾਰਿਆ ਏ।
ਓਹੋ ਨਾਮ ਹੁਣ ਆਤਮੇ ਜਾਇ ਧਸਿਆ, ਅਨਹਦ ਰੂਪ, ਅਨੂਪ ਪਸਾਰਿਆ ਏ।
ਖੀਵੀ ਟੱਪ ਅਵਸਥੜਾ ਪਾਰ ਲੰਘੀ ਸਹਿਜ ਸਾਫ ਪਿਆ ਲਿਸ਼ਕਾਰਿਆ ਏ॥੯॥

ਓਧਰ ਭੋਗ ਪਿਆ ਸੰਗਤ ਦਰਸ ਪਰਸੇ, ਵਾਰੋ ਵਾਰ ਹਾਜਰ, ਫੇਰ ਵਿਦਾ ਸਾਰੇ।
ਕਿੰਨੀ ਚਿਰਕ ਲੱਗੀ ਆਖਰ ਅੰਤ ਆਯਾ, ਲੋਕੀ ਆਪਣੇ ਡੇਰਿਆਂ ਜਾਨ ਪਜਾਰੇ।
ਵਾਰੀ ਏਸ ਸਤਿਸੰਗ ਦੀ ਅੰਤ ਆਈ, ਭੇਟਾ ਪੇਸ਼ ਕੀਤੀ ਜਾਗੇ ਭਾਗ ਭਾਰੇ। ਗੁਰਾਂ
ਸਭਸ ਦੀ ਆਸ ਮੁਰਾਦ ਪੂਰੀ, ਫੇਰ ਆਖਦੇ 'ਪਿਆਰਿਓ ਪ੍ਰੇਮ ਵਾਰੇ॥੧੦॥

ਕਿੱਥੇ? ਬੰਨ੍ਹਕੇ ਜਿਨ੍ਹੂੰ ਸੇ ਨਾਲ ਲਿਆਏ, 'ਕੇੜ੍ਹੇ ਰਹੀ ਦੁਆਰੇ! ਨਾਲ ਨਹੀਂ ਆਈ?'
ਸੁਣਕੇ ਸਭ ਨੇ ਪਰਤ ਪਿਛਾਂਹ ਡਿੱਠਾ ਰੰਗ ਕੌਰ ਦੀ ਨਜ਼ਰ ਨ ਪਈ ਛਾਈ।
ਸਭ ਹੈਰਾਨ ਹੋਏ ਕੌਤਕ ਕੀ ਹੋਇਆ? ਦੁਆਰੇ ਤੱਕ ਸੀ ਸੰਗ ਦੇ ਵਿੱਚ ਮਾਈ।
ਪਿੱਠ ਦੇਣ ਵਾਲੀ ਨਹੀਂ ਗੁਰੂ ਤਾਂਈ, ਫੇਰ ਲੋਪ ਹੋਈ ਕਿੱਧਰ ਕਰੀ ਧਾਈ?॥੧੧॥

ਗੁਰੂ ਹੱਸ ਕਹਿੰਦੇ ਜ਼ੋਰ ਦੇਣ ਵਾਲੇ, 'ਨਹੀਂ ਸਮਝਦੇ ਪ੍ਰੇਮੀਆਂ ਤਾਰ ਤਾਈ।
'ਜਿਨ੍ਹਾਂ ਰੱਬ ਨੂੰ ਲਿਆ ਵਸਾ ਹਿਰਦੇ, 'ਧਜਾਨ ਵਿੱਚ ਜਿਨ ਧੇਅ ਵਸਾਇਆ ਈ।
ਅੱਠੇ ਪਹਿਰ ਜੋ ਦਰਸ ਵਿਚ ਮਸਤ ਰਹਿੰਦੇ, 'ਤਾਰ ਜਿਨ੍ਹਾਂ ਦੀ ਲਿਵੋਂ ਨਾ ਪਾਰ ਆਈ।
'ਓਨ੍ਹਾਂ ਮਿਲਜਾਂ ਦਾ ਹੋਰ ਹੈ ਮੇਲਨਾ ਕੀ, 'ਅੰਤਰ ਆਤਮੇ ਮੇਲ ਉਨ ਪਾਇਆ ਈ॥੧੨॥

'ਪਤੀ ਸੇਂਵਦੀ ਪਜਾਰ ਦੀ ਰੰਗ ਕੌਰਾਂ, ਪਤੀਬ੍ਰਤ ਹੈ ਧਰਮ ਨੂੰ ਪਾਲਦੀ ਓ।
ਸੱਚੇ ਪ੍ਰੇਮ ਦੇ ਨਾਲ ਹੈ ਪਤੀ ਸੇਵਾ, ਸੇਵਾ ਸੱਚ ਦੀ ਘਾਲਣਾ ਘਾਲ ਦੀ ਓ।
'ਭਲਾ ਕਰੇ ਤੇ ਕਦੀ ਨਾ ਰੱਬ ਭੁੱਲੇ, 'ਜੱਫਰ ਸੇਵਾ ਦੇ ਸਾਰੜੇ ਜਾਲਦੀ ਓ।'
ਉਹ ਤੇ ਮਿਲੀ, ਨਾ ਵਿਛੜਦੀ ਕਿਸੇ ਵੇਲੇ 'ਵਿਛੜੇ ਹੋਇਆਂ ਦੇ ਮੇਲ ਨੂੰ ਭਾਲਦੀ ਓ'॥੧੩॥

ਆਓ ਚੱਲੀਏ ਓਸ ਦਾ ਦਰਸ ਪਾਈਏ, ਸਾਈਂ ਨਾਲ ਜੋ ਮਿਲੀ ਅਭੇਦ ਹੋਈ।
'ਭੌਰੇ ਵਾਂਙ ਹੈ ਕਮਲ ਦੇ ਵਿੱਚ ਬੱਝੀ, 'ਬੱਝੀ ਲਪਟ ਦੇ ਵਿੱਚ ਹੈ ਆਪ ਭੋਈ।
'ਵਿੱਥ ਰਹੀ ਨ ਜਿਹਦੇ ਵਿਚਕਾਰ ਸਾਈਂ, ਜੀਉਂਦੀ ਜਗਤ ਦੇ ਵਿੱਚ ਪਰਤੱਖ ਮੋਈ।
'ਮੋਈ ਡੁੱਬਕੇ, 'ਤਰੀ ਹੈ ਮਰਨ ਮਗਰੋਂ, ਭੈਜਲ ਵਿੱਚ ਨ ਰਹੀ ਸਮਰੱਥ ਕੋਈ'॥੧੪॥

ਏਹ ਆਖਕੇ ਗੁਰੂ ਜੀ ਬਿਰਦ ਪਾਲਕ, ਤਖਤੋਂ ਉੱਠਕੇ ਆਪ ਹੀ ਤੁਰੇ ਬਾਹਰ।
ਸਿੱਖੀ ਨਦੀ ਨੂੰ ਲੈਣ ਸਮੁੰਦ ਸਤਿਗੁਰ, ਜਾਂਦਾ ਜਗਤ ਬਾਬਾ ਗੁਰੂ ਪੀਰ ਜ਼ਾਹਰ।
ਦੁਆਰਿਜੋਂ ਬਾਹਰ ਹੋਕੇ ਥੜੇ ਪਾਸ ਆਏ, ਮਹਰਮ ਦਿਲਾਂ ਦੇ ਭੇਦ ਦੇ ਆਪ ਮਾਹਰ।
ਠਹਿਰੇ ਠੌਰ ਉਸ ਜਾਇਕੇ ਪ੍ਰੇਮ ਬੱਧੇ, ਜਿਹੜੇ ਜਗਤ ਦੀ ਠੌਰ ਤੇ ਆਪ ਠਾਹਰ॥੧੫॥

ਨੈਣੀ ਨੀਰ ਆਯਾ ਦੇਖ ਪ੍ਰੇਮ ਭਾਰਾ, ਸੁਰਤ ਪ੍ਰੇਮ ਦੇ ਸਿੰਧ ਰਕਾਬ ਪਾਈ।
ਨੈਣ ਮੁੰਦ ਕੇ ਸੁਰਤ ਬੀ ਗੁਰਾਂ ਸੰਦੀ, ਪਹੁੰਚੀ ਸਿੱਖ ਦੇ ਧਯਾਨ ਦੇ ਰੂਪ ਮਾਹੀ।
ਓਥੇ ਆਖਦੇ ਖੋਲ੍ਹ ਦੇ ਨੈਣ ਵਾਰੀ, ਸੰਗਤ ਖੜੀ ਹੈ ਪ੍ਰੇਮ ਦੀ ਤਾਂਘ ਲਾਈ।
ਤੇਰੀ ਅੱਜ ਕਲਯਾਨ ਹੈ ਰੱਬ ਕੀਤੀ ਵਾਸਾ ਵਿਚ ਅਕਾਲ ਦੇ ਪਾਇਆ ਈ॥੧੬॥

ਨੈਣ ਖੁੱਲ੍ਹਦੇ ਦੇਖਦੇ ਗੁਰੂ ਆਏ, ਪੈਰੀਂ ਢੱਠਦੇ ਰੋਂਵਦੇ ਪ੍ਰੇਮ ਕੁੱਠੇ।
ਤਾਬ ਕਹਿਣ ਦੀ ਕੱਖ ਨਾ ਵਿੱਚ ਜੁੱਸੇ, ਨੈਣ ਆਖਦੇ ਪ੍ਰੇਮ ਦੇ ਰੋਣ ਮੁੱਠੇ।
ਗੁਰੂ ਸਮਝਦੇ ਚੁੱਪ ਜੋ ਬਿਨੈ ਕਰਦੀ, ਤ੍ਰੇਲ ਵਾਂਙ ਗੁਰ ਦਇਆ ਸੀ ਚੁਪ ਕੁੱਠੇ।
ਐਸੇ ਮਿਲੇ ਜੋ ਅੰਦਰੋਂ ਪ੍ਰਭੂ ਤਾਈਂ, ਪ੍ਰਭੂ ਪਯਾਰ ਬੱਧਾ ਆਪ ਆਨ ਤੁੱਠੇ॥੧੭॥

ਤਦੋਂ ਸਮਝੀਆਂ ਸੰਗਤਾਂ ਕਦਰ ਓਹਦ, ਜਿਹੜੀ ਵੱਸਦੀ ਸੀ ਸਿੱਧੀ ਸਾਫ ਨਾਰੀ।
ਜਿਹੜੀ ਪ੍ਰੇਮ ਦੀ ਡੋਰ ਪਾ ਵਿੰਨ੍ਹਦੀ ਸੀ, ਕਰਦੀ ਤਯਾਰ ਸੀ ਗੁਰਾਂ ਦੀ ਆਪ ਵਾੜੀ।
ਭੇਤ ਜਾਣਿਆਂ ਅਸੀ ਹਾਂ ਕਦੀ ਮਿਲਦੇ, ਦਿਨੇ ਰਾਤ ਰਹਿੰਦੀ ਮਿਲੀ ਗੁਰੂ ਪਿਆਰੀ।
ਪਤੀ ਪੂਜਿਆ ਰੱਬ ਨੂੰ ਯਾਦ ਕੀਤਾ, ਗੁਰੂ ਧਯਾਨਿਆ ਓਸਦੇ ਸ੍ਰਿਸ਼ਟ ਤਾਰੀ।

ਆਓ ਖਾਲਸਾ ਗੱਪ ਦੇ ਧਨੀ ਵੀਰੋ, ਦੱਸੋ ਅੱਜ ਹਾਂ ਅਸੀ ਕਿਸ ਹਾਲ ਪਯਾਰੇ?
ਮਿਲੇ ਗੁਰੂ ਦੇ ਨਾਲ ਕੇ ਵਿੱਛੜੇ ਹਾਂ? ਧਯਾਨ ਵਿਚ ਹੈ ਗੁਰੂ ਕੇ ਧਯਾਨ ਬਾਹਰੇ?
ਯਾਦ ਅਸਾਂ ਦੀ ਵਿਚ ਹੈ ਗੁਰੂ ਵੱਸੇ? ਯਾ ਕੁਝ ਹੋਰ ਹੈ ਓਸ ਥਾਂ ਪੈਰ ਮਾਰੇ?
ਜੇਕਰ ਵਿੱਛੜੇ ਹਾਂ ਅਸੀ ਸਿੱਖ ਨਾਹੀ, ਜਿਹੜਾ ਕਰੇ ਦਾਹਵਾ ਐਵੇਂ ਗੱਪ ਮਾਰੇ।

ਜੇਕਰ ਆਪਣੀ ਕੁਝ ਕਲਯਾਨ ਚਾਹੋ, ਚਾਹੋ ਪੰਥ ਨੂੰ ਜਗਤ ਟਿਕਾਵਣਾ ਜੇ।
ਕਰੋ ਗੁਰੂ ਨੂੰ ਪਿਆਰ ਤੇ ਸੰਗ ਜਾਣੋਂ, ਕਰੋ ਕਾਰ ਤਾਂ ਗੁਰੂ ਰਿਝਾਵਣਾ ਜੇ।
ਜਿਹੜੀ ਗੱਲ ਜਾਣੋ ਨਹੀਂ ਗੁਰੂ ਭਾਵੇ, ਸੋਚਣ ਕਹਿਣ ਕਰਨੋਂ ਹੱਟ ਜਾਵਣਾ ਜੇ।
ਐਉਂ ਕਰੋ ਤਾਂ ਸਫਲ ਹੈ ਜਗਤ ਆਯਾ, ਨਹੀਂ ਤਾਂ ਅਫਲ ਐਥੋਂ ਆ ਕੇ ਜਾਵਣਾ ਜੇ।



# ੯
# ਬੁੱਧੂ ਸ਼ਾਹ ਦਾ ਸੰਤੋਖ

ਬੁੱਧੂ ਸ਼ਾਹ ਫਕੀਰ ਸਾਈਂ ਦਾ, ਦਸਮ ਗੁਰਾਂ ਦਾ ਪ੍ਰੇਮੀ।
ਸਿਦਕ ਸਬੂਰੀ ਹੁਕਮੀ ਬੰਦਾ, ਧੰਨਵਾਦ ਦਾ ਨੇਮੀ।
ਆਸਣ ਲਾਈ ਧਿਆਨ ਜਮਾਈ, ਸਾਈਂ ਦੇ ਰੰਗ ਰੱਤਾ।
ਬੈਠਾ ਸੀ ਅਨੰਦ ਮਗਨ ਹੋ, ਆਤਮ ਰਸ ਵਿਚ ਮੱਤਾ।

ਮਸਤਕ ਖਿੜਿਆ ਨੇਤ੍ਰ ਨੀਵੇਂ, ਚੇਹਰੇ ਉੱਪਰ ਲਾਲੀ।
ਮਨ ਮਤਵਾਲੇ ਜੀਉ ਸੁਖਾਲਾ, ਲੂੰ ਲੂੰ ਵਿਚ ਖੁਸ਼ਹਾਲੀ।
ਸਾਈਂ ਲੋਕ ਪ੍ਰੇਮ ਵਿਚ ਬੈਠੇ, ਨੌਕਰ ਡਿੱਠਾ ਆਯਾ।
ਜੀਦਾ ਮਨ ਮੁਰਝਾਯਾ ਹੋਯਾ, ਚਿਹਰਾ ਭੀ ਕੁਮਲਾਯਾ।

'ਆ ਭਾਈ ਕਹੁ ਰਾਜ਼ੀ ਤਾਂ ਹੈਂ, ਚੇਹਰਾ ਤੇਰਾ ਲੱਥਾ।
ਸੁਧ ਬੁਧ ਭੀ ਕੁਝ ਠੀਕ ਨਾ ਦਿੱਸੇ, ਡਿਗ ਡਿਗ ਪੈਂਦਾ ਭੱਥਾ।
ਨਾ ਤਲਵਾਰ ਟਿਕਾਣੇ ਸਿਰ ਹੈ। ਨਾ ਬਰਛੇ ਦੀ ਸੋਝੀ।
ਸੂਰਿਆਂ ਵਾਲਾ ਹਾਲ ਨਾ ਦਿੱਸੇ, ਸਾਰੀ ਸੂਰਤ ਕੋਝੀ।'

ਸਾਹ ਠਰਿਆ, ਜਲ ਅੱਖੋਂ ਕਿਰਿਆ, ਕੰਠ ਜਰਾ ਕੂ ਰੁਕਿਆ।
ਪਰ ਕਰ ਧੀਰਜ ਨਫਰ ਸਾਈਂ ਦਾ, ਗੱਲ ਕਰਨ ਨੂੰ ਝੁਕਿਆ।
'ਸਾਈਂ ਜੀ ! ਮੈਂ ਅਰਜ ਕਰਨ ਨੂੰ, ਪਾਸ ਆਪ ਦੇ ਆਯਾ।
ਸੁਣੋਂ ਬੇਨਤੀ ਸਾਵਧਾਨ ਹੋ, ਜੋ ਮੈਂ ਖਬਰ ਲਿਆਯਾ'।

ਬੁੱਧੂ ਸ਼ਾਹ ਕਿਹਾ, ਹੇ ਭਾਈ ! ਸਾਵਧਾਨ ਕੀ ਹੋਣਾ?
ਸਾਈਂ ਲੋਕ ਧੁਰੋਂ ਲੱਕ ਬੱਧੇ ਨਾ ਹੱਸਣ ਨਾ ਰੋਣਾ।
ਜੋ ਹੋਣਾ ਸੋ ਹੋਵੇ ਬੇਸ਼ਕ, ਜੋ ਦੁਖ ਔਣਾ ਆਵੇ।
ਫਕਰਾਂ ਦਾ ਦਿਲ ਦੁਨੀਆਂ ਦਾ ਦੁਖ, ਰੰਚਕ ਨਹੀਂ ਦੁਖਾਵੇ।

ਜਿਸ ਦਿਲ ਦੇ ਵਿਚ ਸਾਈਂ ਵੱਸੇ, ਓਹ ਦਿਲ ਪਾਕ ਅਜ਼ਾਬੋਂ।
ਓਹ ਦਿਲ ਨਾਲ ਨਾ ਛੋਹਣਾ ਚਾਹੇ, ਨੱਸੇ ਐਬ ਸਵਾਬੋਂ।
ਸਾਵਧਾਨ ਓਹ ਹੋਣ ਜਿਨ੍ਹਾਂ ਨੇ ਬੰਧਨ ਗਲ ਵਿਚ ਪਾਏ।
ਮੈਂ ਸਾਈਂ ਦੇ ਬੂਹੇ ਅੱਗੇ, ਪੱਕੇ ਡੇਰੇ ਲਾਏ।

ਐਸਾ ਕੋਈ ਕਲੇਸ਼ ਨਾ ਜਾਪੇ, ਜੋ ਮੈਨੂੰ ਕਲਪਾਏ।
ਬੇਸ਼ਕ ਕਹੁ ਜੋ ਕਹਿਣਾ ਹੈ, ਜੋ ਹੋਣਾ ਹੈ ਹੋ ਜਾਏ।'
ਨੌਕਰ ਨੇ ਕਰ ਨੀਵੀਂ ਗਰਦਨ, ਅੱਖਾਂ ਹੇਠ ਝੁਕਾਈਆਂ।
ਗੱਲ ਕਰਨ ਤੋਂ ਪਹਿਲੇ ਪਹਿਲੇ, ਦੋ ਤਿੰਨ ਆਹਾਂ ਆਈਆਂ।

''ਕਲਗੀਧਰ ਦੀ ਸੇਵਾ ਖਾਤਰ, ਪੰਜ ਕੁ ਸੌ ਸਿਪਾਹੀ।
ਦੋ ਫਰਜ਼ੰਦਾਂ ਦੀ ਕਰ ਤਾਏ, ਆਪ ਜੁ ਭੇਜੇ ਆਹੀ।
ਰਣ ਵਿਚ ਗਏ ਲੜਾਈ ਕੀਤੀ, ਚੰਗੇ ਹੱਥ ਵਿਖਾਏ।
ਬਹੁਤੇ ਮਾਰੇ ਬਹੁਤ ਭਜਾਏ; ਬਹੁਤੇ ਬੰਨ੍ਹ ਲਿਆਏ।

ਪਰ ਅਫਸੋਸ ਕਿਵੇਂ ਮੈਂ ਆਖਾਂ ਗੱਲ ਨਾ ਮੂੰਹੋਂ ਆਵੇ।
ਲੱਗਾ ਕਹਿਣ ਕਲੇਜਾ ਮੂੰਹ ਆ, ਬੋਲਣ ਬੰਦ ਕਰਾਵੇ।
ਹਾਇ ! ਲਡਿੱਕੇ ਅੰਖਾਂ ਤਾਰੇ, ਦੀਨ ਦੁਨੀ ਦੇ ਦੀਵੇ।
ਸਾਈਂ ਦੇ ਫਰਜ਼ੰਦ ਨ ਰਣ ਵਿਚ ਬਹੁਤੀ ਮੁਦਤ ਜੀਵੇ।

ਲੜ ਭਿੜ ਆਹੂ ਲਾਹ ਬਤੇਰੇ, ਅੰਤ ਸ਼ਹਾਦਤ ਪਾਈ।
ਦੁਨੀਆਂ ਵਲੋਂ ਰੁਖਸਤ ਹੁੰਦਿਆਂ, ਰੱਤੀ ਢਿੱਲ ਨ ਲਾਈ।
ਬੁੱਝ ਗਏ ਓਹ ਜਗਦੇ ਦੀਵੇ, ਘੁੱਪ ਹਨੇਰਾ ਕਰ ਗਏ।
ਚਸ਼ਮ ਚਰਾਗ਼ ਜਿਗਰ ਦੇ ਟੁਕੜੇ, ਦੋ ਘੜੀਆਂ ਵਿਚ ਠਰ ਗਏ।

ਮਰ ਗਏ ਆਪ ਮਾਰ ਗਏ ਮਾਪੇ, ਲਾ ਗਏ ਸੱਲ ਅਵੱਲਾ।
ਪੁੱਤਾਂ ਦਾ ਸੰਤਾਪ ਜਗਤ ਵਿਚ ਲੈ ਆਵੇ ਥਰਥੱਲਾ।
ਜੰਮਣ ਜੇਡ ਨਹੀਂ ਸ਼ਦੀਆਨਾ, ਮਰਨੋਂ ਬੁਰਾ ਨ ਦੁਖੜਾ।
ਪੁੱਤਾਂ ਬਾਝ ਜਗਤ ਵਿਚ ਜਾਪੇ, ਬੰਦਾ ਅੱਫਲ ਰੁਖੜਾਂ।

ਸਾਈਂ ਲੋਕ ਸੁਣੀ ਗੱਲ ਸਾਰੀ ਹਸੇ, ਹਸ ਕੇ ਬੋਲੇ।
'ਕਯੋਂ ਅਫਸੋਸ ਕਰੇਂ ਤੇ ਰੋਵੇਂ, ਕੁਰਲਾਵੇਂ ਹੇ ਭੋਲੇ !
ਧੰਨ ਭਾਗ ਹਨ ਮੇਰੇ ਬਚੜੇ ਸਤਿਗੁਰ ਦੇ ਦਰ ਲੱਗੇ।
ਜੀਵ ਉਸੇ ਦਾ ਜੀਵਣ ਸਫਲਾ, ਜੋ ਜੂਝੇ ਹੋ ਅੱਗੇ।

ਧੰਨ ਜਣੇਂਦੀ ਮਾਇ ਜਿਨ੍ਹੇ ਜਣ ਐਸੇ ਪੁੱਤਰ ਵਾਲੇ।
ਧੰਨ ਪਿਤਾ, ਕੁਲ ਜਿਸ ਵਿਚ ਜੰਮਣ ਐਸੇ ਕਰਮਾਂ ਵਾਲੇ।
ਮਰੇ ਨਹੀਂ ਓਹ ਜੀਵੇ ਹਨ, ਓਹ ਜੀਵਨ ਲਾਹਾ ਲੈ ਗਏ।
ਗੰਢੇ ਗਏ, ਨਹੀਂ ਓਹ ਟੁੱਟੇ, ਮੁਕਤੀ ਮਾਰਗ ਪੈ ਗਏ।

ਦੁਨੀਆ ਵੱਲੋਂ ਮੀਟ ਨੇਤਰ, ਸਾਈਂ ਦੇ ਵਲ ਖੋਹਲੇ।
ਜ਼ਾਹਰ ਹੋਏ ਬਾਤਨ ਦੇ ਵਿਚ, ਜ਼ਾਹਰੋਂ ਹੋਕੇ ਓਹਲੇ।
ਧੰਨ ਪ੍ਰਭ ਜਿਨ ਮੈਜ ਆਜਜ਼ ਨੂੰ, ਐਸੀ ਨੇਕੀ ਦਿੱਤੀ।
ਜਿਸਦੀ ਅੰਸ਼ਾ ਗੁਰੂ ਗੋਬਿੰਦ ਸਿੰਘ, ਹੇਤ ਸ਼ਹਾਦਤ ਲਿੱਤੀ।

ਸਫਲ ਜਨਮ ਓ ਕਰ ਗਏ ਪਜਾਰੇ, ਧਰ ਗਏ ਨੇਕ ਨਿਸ਼ਾਨੀ।
ਸਾਈਂ ਦੇ ਵਸ ਜੰਮਣ ਮਰਨਾ, ਬਾਲਕ ਬ੍ਰਿੱਧ ਜਵਾਨੀ।
ਭਲਾ ਹੋਯਾ, ਭਲਿਆਈ ਕਰ ਗਏ, ਲੂੰ ਲੂੰ ਮੇਰਾ ਰਾਜ਼ੀ।
ਮੈਂ ਨਿਰਮਾਣ ਦੀਨ ਪਰ ਕੀਤੀ, ਪ੍ਰਭ ਨੇ ਗਰੀਬ ਨਿਵਾਜ਼ੀ ਜਗ
ਆਯਾ ਗਿਣਤੀ ਵਿਚ ਓਹੋ, ਗੁਰ ਹਿਤ ਸੀਸ ਲਗਾਵੇ।

ਦੁਨੀਆ ਦਾ ਕੁਝ ਸੌਰੇ ਜਿਸ ਥੀਂ, ਜਿੰਦੜੀ ਘੋਲ ਘੁਮਾਵੇ।
ਕਲਗੀਧਰ ਉਪਕਾਰ ਕਰ ਰਹੇ, ਉਸ ਵਿਚ ਸਾਂਝੀ ਹੋਏ।
ਜੀਵੇ ਜਾਗੇ ਭਏ ਸੁਰਖਰੂ, ਮੈਂ ਨਹੀਂ ਜਾਤਾ ਮੋਏ।

ਜੋ ਜੀਵਨ ਕੁਝ ਕਰੇ ਨ ਨੇਕੀ, ਮਰਨਾਂ ਓਸ ਚੰਗੇਰਾ।
ਨੇਕੀ ਕਰ ਮਰ ਜੀਵੇ ਜੇਹੜਾ, ਦਰਜਾ ਬਹੁਤ ਉਚੇਰਾ।
ਗੁਰ ਸੇਵਾ ਵਿਚ ਮਿਲੇ ਸ਼ਹਾਦਤ, ਹੋਰ ਉਨ੍ਹਾਂ ਕੀ ਲੈਣਾ।
ਬਿਨ ਪੁੱਛੇ ਖੁਲ੍ਹੀ ਦਰਵਾਜ਼ੀਂ, ਹਰ ਚਰਨੀ ਜਾ ਪੈਣਾ।



# ੧੦
# ਪ੍ਰਸੰਗ ਰਾਣੀ ਝਾਲਾ ਕੌਰ

ਸਰਹਾਲੀ ਦਾ ਸਰਦਾਰ ਕੇਸਰੂ ਮੱਲ ਚਾਰ ਹਜ਼ਾਰੀ ਸਰਵਰ ਦੀ ਪੂਜਾ ਛੱਡਕੇ ਇਸਤ੍ਰੀ ਤੇ ਪੁੱਤ ਸਣੇ ਸਿੰਘ (ਮੱਲ ਸਿੰਘ) ਸਜ ਗਿਆ, ਅਰ ਦਸਮੇਸ਼ ਜੀ ਦੇ ਜੰਗ ਵਿਚ ਹਿੱਸਾ ਲੈਂਦਾ ਰਿਹਾ ਸੀ, ਉਸ ਦੀ ਸਰਦਾਰਨੀ ਜਿਸ ਨੂੰ ਰਾਣੀ ਕਰਕੇ ਕਹਿੰਦੇ ਸੀ 'ਝਾਲਾ ਕੌਰ' ਬੜੀ ਸਿਦਕ ਵਾਲੀ ਸੀ, ਉਸ ਦੇ ਸਿਦਕ ਦੀ ਵੰਨਗੀ ਏਹ ਹੈ :-

ਬੈਠੀ ਇਹ ਸਹੇਲੀਆਂ ਲਾਇ ਤਿੰਵਣ, ਝਾਲਾ ਕੌਰ ਏ ਬਚਨ ਅਲਾਂਵਦੀ ਹੈ।
ਮੇਰਾ ਉਛਲਦਾ ਅੱਜ ਕਲੇਜੜਾ ਏ, ਮੇਰੀ ਜਿੰਦ ਮੈਨੂੰ ਛਡ ਜਾਂਵਦੀ ਹੈ।
ਗ਼ਮ ਸੋਚਦੇ ਪਏ ਹਨ ਆਨ ਘੇਰੇ, ਚਿੰਤਾ ਚਿਖਾ ਦੇ ਵਾਂਗ ਜਲਾਂਵਦੀ ਹੈ।
ਅੜੀਓ! ਅੱਖੀਆਂ ਅੱਗੇ ਗੁਬਾਰ ਆਇਆ, ਮੇਰੀ ਹੋਸ਼ ਉੱਡੀ ਟੁਰੀ ਜਾਂਵਦੀ ਹੈ।'

ਇੱਕ ਗੋਲੀ ਬੋਲੀ:-

'ਸਦਕੇ ਤੁੱਧ ਤੋਂ ਵਾਰਨੇ ਸੱਟੀਆਂ ਮੈਂ, ਹੋਕੇ ਸ਼ੇਰਨੀ ਖੌਫ ਕਿਉਂ ਖਾਂਵਨੀ ਹੈਂ?
ਦਸਮੇਂ ਗੁਰੂ ਦਾ ਛਕ ਕੇ ਸੁਧਾ ਰਾਣੀ, ਖੌਫ ਚਿੱਤ ਦੇ ਵਿੱਚ ਕਿਉਂ ਲਿਆਵਨੀ ਹੈਂ?
ਕੇਹੜੀ ਗੱਲ ਬਦਲੇ ਰਾਣੀ ਸਹਮ ਛਾਯਾ, ਕਿਉਂ ਨਾਮ ਨੂੰ ਲੱਜ ਲੁਆਵਨੀ ਹੈਂ?
ਠਿੱਲ੍ਹ ਝਾਗ ਕੇ ਲੰਘੀਓਂ ਸ਼ਹੁਸਾਗਰ, ਡੁੱਬੀ ਕੌਲ ਦੇ ਵਿੱਚ ਕਿਉਂ ਜਾਵਨੀ ਹੈਂ?

ਜਦੋਂ ਆਪ ਸਰਦਾਰ ਨੇ 'ਸਖੀ ਛਡਿਆ ਦਸਮੇਂ ਗੁਰੂ ਦੀ ਸਰਨ ਜਾ ਲਈ ਸੀਗੀ।
ਪਿਆ ਕਟਕ ਸਰਕਾਰ ਬਿਰਾਦਰੀ ਦਾ, ਓਦੋਂ ਮੂਲ ਚਿੰਤਾ ਨਹੀਂ ਪਈ ਸੀਗੀ।
ਤੂੰ ਬੀ ਛੱਡਕੇ ਮਾਪੇ ਤੇ ਸਾਕ ਸਾਰੇ, ਮੱਤ ਆਪਣੇ ਪਤੀ ਦੀ ਲਈ ਸੀਗੀ।
ਜਗਤ ਇੱਕ ਪਾਸੇ ਤੁਸੀ ਇੱਕ ਪਾਸੇ, ਤਦੋਂ ਗੱਜਦੀ ਸ਼ੇਰ ਜਿਉਂ ਰਹੀ ਸੀਗੀ।

ਕੀ ਬਾਲ ਮੋਏ ਕਈ ਮਾਲ ਮੋਏ, ਕਈ ਵੇਰ ਨੁਕਸਾਨ ਧਨ ਧਾਮ ਹੋਇਆ।
ਨਾ ਹੀ ਆਪ ਸਰਦਾਰ ਨਾ ਤੂੰ ਰਾਣੀ, ਤਦੋਂ ਤੁਸਾਂ ਨਾ ਹੌਸਲਾ ਮੂਲ ਖੋਇਆ।
ਕੀਤੇ ਕੈਦ ਸਰਦਾਰ ਸੇ ਜਦੋਂ ਤੁਰਕਾਂ, ਛੁੱਟਣ ਵਾਲੜਾ ਰਾਹ ਨ ਰਿਹਾ ਕੋਇਆ।
ਤੁਸਾਂ ਕਰੀ ਅਰਦਾਸ, ਤੇ ਰਹੇ ਸਾਬਤ, ਇੱਕੁਰ ਡੋਬ ਨ ਖਾਧਾ ਸੀ ਰਤਾ ਟੋਇਆ।

ਆਪ ਛੁੱਟ ਆਏ, ਤੁਸਾਂ ਸ਼ੁਕਰ ਕੀਤੇ, ਫੇਰ ਸਿੰਘ ਜੀ ਗਏ ਆਨੰਦਪੁਰ ਨੂੰ।
ਜਾਕੇ ਜੁੱਧ ਪਹਾੜੀ ਵਿੱਚ ਲਿਆ ਹਿੱਸਾ, ਕੀਤਾ ਖੂਬ ਪ੍ਰਸੰਨ ਦਸਮੇਸ਼ ਗੁਰ ਨੂੰ।
ਸੇਵਾ ਗੁਰੂ ਤੇ ਪੰਥ ਵਿੱਚ ਜੰਗ ਕਰਦੇ, ਗਏ ਆਪ ਸਿਧਾਰ ਅਕਾਲ ਪੁਰ ਨੂੰ।
ਤਦੋਂ ਰਾਣੀਏਂ ਰੱਖ ਕੇ ਤੂੰ ਜਿਗਰਾ, ਦਿੱਤਾ ਸ਼ੁਕਰ ਤੋਂ ਹਿਲਣ ਨਾ ਨਿੱਜ ਉਰ ਨੂੰ।

ਕੀਤਾ ਸ਼ੁਕਰ ਅਕਾਲ ਦਾ ਮੰਨ ਭਾਣਾ, ਸਤੀ ਸੀਲ ਸੰਤੋਖ ਦੀ ਬਣੀ ਰਾਣੀ।
ਦੇਵੇਂ ਸਿੱਖਜਾ ਪੁੱਤ ਇਕਲੌਤੜੇ ਨੂੰ, ਕਰੋ ਗੁਰੂ ਸੇਵਾ ਜਨਮ ਸਫਲ ਜਾਣੀ।
ਸੱਚੀ ਸਿੰਘਣੀ ਰਾਣੀਏਂ ! ਬਣੀ ਸੋਹਣੀ, ਦੇਵੇਂ ਪੁੱਤ ਨੂੰ ਲੋਰੀਆਂ ਪੜ੍ਹੇਂ ਬਾਣੀ।
'ਗੁਰੂ ਪੰਥ ਦੀ ਸੇਵ ਕਮਾਓ ਬਚੜਾ, ਜੀਣਾ. ਵਾਂਗ ਪਤਾਸੜੇ ਵਿੱਚ ਪਾਣੀ।'

ਐਸੀ ਲੋਰੀਆਂ ਦੇ ਕੇ ਪਾਲਿਓ ਈ, ਹੋਇਆ ਖੂਬ ਜੁਆਨ ਸੁਹਾਵਣਾ ਓ।
ਸ਼ਸਤ੍ਰ ਵਿੱਦਜਾ ਸਭ ਸਿਖਾ ਰਾਣੀ ਘੋੜ ਅਸਵਾਰ ਹੋਇਆ ਮਨ ਭਾਵਣਾ ਓ।
ਦਿੱਤੇ ਅਸਤਬਲ ਪਿਤਾ ਦੇ ਖੋਲ੍ਹ ਉਸਨੂੰ, ਹੋਇਆ ਬੀਰ ਸੀ ਤੀਰ ਚਲਾਵਣਾ ਓ।
ਜਦੋਂ ਸਭ ਗੱਲੀ ਹੋਇ ਗਿਆ ਲਾਇਕ, ਕਰੇ ਪਿਤਾ ਦਾ ਰਾਜ ਸੰਭਲਾਣਾ ਓ।

ਕਈ ਸਾਕ ਆਏ ਤੂਹੋਂ ਮੋੜ ਦਿਤੇ, ਆਖੇਂ ਸੁਫਲ ਕਰਸਾਂ ਜਨਮ ਪੁੱਤ ਦਾ ਨੀ।
ਏਸ ਸੋਚ ਦੇ ਦਿਨੀਂ ਸੀ ਖਬਰ ਆਈ 'ਤੁਰਕ ਗੁਰੂ ਦੇ ਨਾਲ ਹੈ ਜੁੱਟਦਾ ਨੀ।
ਬਾਈਧਾਰ ਰਾਜੇ ਧਾਇ ਆਇਗਾ ਜੇ, ਸੂਬਾ ਲ੍ਹੌਰ ਸਰਹੰਦ ਦਾ ਟੁੱਟਦਾ ਨੀ।
ਫੌਜ ਦਿੱਲੀਓਂ ਸ਼ਾਹ ਨੇ ਆਪ ਭੇਜੀ, ਲਸ਼ਕਰ ਕਟਕ ਦਾ ਧਰਤ ਨੂੰ ਪੁੱਟਦਾ ਨੀਂ'

'ਸਾਰੇ ਘੇਰ ਸਨ ਜਾਇ ਆਨੰਦ ਪੁਰ ਨੂੰ ਜੰਗ ਮਚਗਾ ਕਹਿਰ ਕਹਾਰ ਭਾਈ।'
ਤਦੋਂ ਸੱਦਿਆ ਪੁੱਤ ਨੂੰ ਲੈ ਗੋਦੀ, ਮੱਥਾ ਚੁੱਮ ਕੇ ਦਏ ਪਿਆਰ ਪਿਆਰੀ !
ਕੰਡ ਹੱਥ ਫੇਰੇਂ ਜਾਏਂ ਵਾਰ ਫੇਰੇ, ਆਖੇਂ:-ਬਚੜਿਆ ਤੁੱਧ ਤੋਂ ਜਿੰਦ ਵਾਰੀ।
ਮੇਰੀ ਜਿੰਦ ਦਾ ਨੂਰ ਇਕਲੌਤੜੇ ਵੇ, ਸਿਦਕੀ ਮਾਊਂ ਦੀ ਆਸ ਉਮੈਦ ਵਾਰੀ।

ਤੂੰ ਤਾਂ ਚਾਨਣਾ ਭਾਸਦਾ ਬੱਚਿਆ ਵੇ, ਤੇਰੇ ਬਾਝ ਹਨੇਰੜਾ ਜੱਗ ਸਾਰਾ।
ਤੈਥੋਂ ਵਿਛੜਨਾ ਮੌਤ ਨੂੰ ਸੱਦਣਾ ਹੈ, ਓਹਲੇ ਹੋਵਣਾ ਕੈਹਰ ਹੈ ਅਤਿ ਭਾਰਾ।
ਮੈਨੂੰ ਤੇਰੜੀ ਲੋੜ ਹੈ ਅਤਿ ਭਾਰੀ, ਐਪਰ ਲੋੜਦਾ ਤੁੱਧ ਨੂੰ ਪੰਥ ਪਿਆਰਾ।
ਜਨਮ ਤੁੱਧਦੇ ਸਫਲ ਦਾ ਪੁਰਬ ਲੱਗਾ, ਗੁਰੂ ਸੇਵ ਦਾ ਸਮਾਂ ਏ ਬੜਾ ਭਾਰਾ।

ਮਮਤਾ ਆਖਦੀ ਘੁੱਟ ਕੇ ਰੱਖ ਬਚੜਾ ਛਾਤੀ ਨਾਲ ਲਗਾਇਕੇ ਜਿੰਦ ਟੁਕੜਾ।
ਗੁਰੂ ਆਖਦਾ ਸੇਵ ਨੂੰ ਘੱਲ ਬਚੜਾ, ਤ਼ਾਗ ਮੋਹ ਦੀ ਨੈਜ ਦਾ ਕਠਨ ਦੁਖੜਾ।
ਪੰਥ ਆਖਦਾ ਭੇਜ ਭਰਾਉ ਸਾਡਾ, ਬਾਝ ਵੀਰ ਦੇ ਚਿੱਤ ਉਦਾਸ ਉਖੜਾ।
ਦੇਸ ਆਖਦਾ ਬਲੀ ਦੇਹ ਲਾਲ ਦੀ ਤੂੰ, ਪਾਪ ਰਾਜ ਪਾਟੇ ਦੇਸ ਹੋਇ ਸੁਖੜਾ।

ਸੋ ਹੁਣ ਲਾਲ ਦੁਲਾਰਿਆ ! ਹੋਹੁ ਤਕੜਾ, ਮੋਹ ਮਾਉਂ ਦਾ ਦਿਲੋਂ ਵਿਸਾਰ ਵਾਰੀ।
ਮਮਤਾ ਮਾਉਂ ਤਿਆਗ ਦੀ ਦਿਲੋਂ ਬੱਚਾ, ਸਾਵਧਾਨ ਮੈਂ ਘੋਲੀਆਂ ਜਾਹੁ ਵਾਰੀ।
ਪਹਿਨ ਪਿਤਾ ਦੇ ਸ਼ਸਤ੍ਰਾਂ ਅਸਤ੍ਰਾਂ ਨੂੰ, ਘੋੜੇ ਜੰਗ ਦੀ ਪੁੱਤ ਜੀ! ਕਰੋ ਸ੍ਵਾਰੀ।
ਰਣ ਮੌਤ ਦੇ ਵਿਚ ਜਾ ਲੜੋ ਬਚੜਾ ! ਜਿੰਦ ਚਰਨ ਤੋਂ ਲਾਲ ਜੀ ! ਘੋਲ ਵਾਰੀਂ।

ਦੂਜੇ ਦਿਵਸ ਤੂੰ ਲਾਲ ਨੂੰ ਤਿਆਰ ਕੀਤਾ, ਲਾੜਾ ਆਪ ਸ਼ਿੰਗਾਰ ਬਣਾਇਓ ਈ।
ਘੋੜੇ ਚਾੜ੍ਹਕੇ ਘਰਾਂ ਤੋਂ ਤੋਰਿਓ ਈ, ਮੱਥਾ ਚੁੰਮ ਇਹ ਹੁਕਮ ਸੁਣਾਇਓ ਈ।
'ਨਾਰ ਫਤੇ ਨੂੰ ਵਿਆਹੁਕੇ ਲਿਆਓ ਬਚੜਾ, ਨਹੀਂ ਤਾਂ ਮੌਤ ਵਰਨੀਂ' ਸਮਝਾਇਓ ਈ।
ਤੇਰੇ ਹੁਕਮ ਬੱਧਾ ਆਗਜਾ ਕਾਰ ਤੁਰਿਆ, ਦੇਹ ਸੰਦੇਸੜੇ ਐਸ ਪਠਾਇਓ ਈ।

ਐਸੇ ਹੌਸਲੇ ਵਾਲੜੀ ਮਾਉਂ ਸਿੰਘਣੀ, ਜਿਨ ਮੌਤ ਦੇ ਮੂੰਹ ਪੁੱਤ ਘੱਤਿਆ ਏ।
ਗਏ ਗੁਜਰ ਮਹੀਨੜੇ ਕਈ ਪਿਆਰੀ, ਸਾਹ ਇਕ ਨਾ ਪੁੱਠੜਾ ਵੱਤਿਆ ਏ।
ਅੱਜ ਕੀ ਹੋਇਆ ਰਾਣੀ ਰੋਣ ਲੱਗੀ? ਤੇਰੀ ਏਹੋ ਹੀ ਸਿਦਕ ਦੀ ਸੱਤਿਆ ਏ?
ਪੱਕੀ ਰਹੋ ਖਾਂ ਨੇਮ ਤੇ ਰਾਣੀਏਂ ਨੀ, ਨੇਮੋਂ ਹਾਰਨਾ ਅਸਲ ਦੀ ਹੱਤਿਆ ਏ।"

ਰਾਣੀ ਬੋਲੀ:-

"ਸੁਣ ਸਖੀ ਪਜਾਰੀ ! ਤੇਰੀ ਸਮਝ ਹਾਰੀ, ਮੇਰੀ ਚਿੰਤ ਦਾ ਹਾਲ ਨ ਪੁੱਛਿਆ ਈ।
ਐਵੇਂ ਲੱਗੀ ਕੋਸਣ ਮੈਂ ਨ ਅਜੇ ਦੋਸਣ, ਬਿਨਾ ਲੜੇ ਮੱਛਰ ਪਿੰਡਾ ਉੱਛਿਆ ਈ।
'ਪੁੱਤ ਮਰੇ ਨਾਹੀਂ ਇਹ ਤਾਂ ਚਿੰਤ ਨਾਹੀਂ, ਚਿੰਤ ਹੋਰ ਨੇ ਹੌਸਲਾ ਮੁਛਿਆ ਈ।
ਮਤਾਂ ਭੱਜ ਜਾਵੇ ਪਿੱਠ ਦੇ ਆਵੇ, ਇਸ ਅੱਗ ਕਲੇਜੜਾ ਲੁੱਛਿਆ ਈ।

ਅੱਜ ਖੁਬਰ ਪਾਈ 'ਘੇਰਾ ਪਿਆ ਆਹੀ, 'ਲੱਖਾਂ ਫੌਜ ਤੁਰਕਾਨ ਰਜਪੂਤ ਘੇਰੇ।
ਸੱਚੇ ਗੁਰੂ ਦੇ ਸਿੰਘ ਸਿਪਾਹ ਤਾਈਂ, ਪੁਰ ਆਨੰਦ ਨੂੰ ਬੈਠੇ ਹਨ ਦਈ ਫੇਰੇ।
ਅੰਦਰ ਰਸਦ ਪਾਣੀ ਸਭ ਮੁੱਕ ਗਏ, ਸਿੱਖ ਗੁਰੂ ਸੰਗ ਕਰੇ ਹੈਂ ਮੇਰ ਤੇਰੇ।
ਗੁਰੂ ਆਖਦੇ 'ਹੌਸਲਾ ਨਹੀਂ ਹਾਰੋ, ਰੱਖੋ ਹੌਸਲਾ ਦੇਖਣੇ ਹੱਥ ਮੇਰੇ'।

ਮੇਰਾ ਜਿਗਰ ਪਾਟਾ ਸੁਣ ਕੇ ਵਿਥਿਆ ਏ, ਮੈਂਡਾ ਪੁੱਤ ਨ ਇਹਨਾ ਦੇ ਵਿਚ ਹੋਵੇ।
ਦੇ ਕੇ ਗੁਰੂ ਨੂੰ ਪਿੱਠ ਇਸ ਸਮੇਂ ਬਿਖੜੇ, ਕੁਰਬ ਪਿਤਾ ਦਾ ਆਪਣਾ ਮਤਾਂ ਖੋਵੇ।
ਜਿੰਦ ਮਤਾਂ ਪਿਆਰੀੜੀ ਕਰੇ ਲਾਲਨ, ਮੇਰਾ ਚਿੱਤ ਹੈ ਲਹੂ ਦੀ ਅੰਝ ਰੋਵੇ।
ਰੱਬਾ ਮਰਾਂ ਮੈਂ ਪਹਿਲੜੇ ਸੁਣਨ ਕੋਲੋਂ, ਐਸੀ ਬੁਰੀ ਹੋਣੀ ਜਿਹੜੀ ਜ਼ਹਰ ਚੋਵੇ।

ਪਿੱਠ ਦਈ ਜੇ ਲਾਲ ਨੇ, ਪੰਥ ਮੈਨੂੰ ਸਦਾ ਦੇਊ ਧ੍ਰਿਕਾਰ ਏ ਆਖ ਕੇ ਨੀ:-
ਕੁੱਖ ਸਿੰਘਣੀ ਜਾਇਆ ਪੁਤ ਗਿੱਦੜ, ਕੁਖ ਜਾਇ ਸ੍ਰਾਪੜੀ ਭਾਖ ਕੇ ਨੀ।
ਅੱਗੇ ਗਈ ਨੂੰ ਪਤੀ ਨਾ ਮੂੰਹ ਲਾਵੇ, ਪਰੇ ਸੱਟਸੀ ਮੁਝ ਪਟਾਖ ਕੇ ਨੀ।
ਆਖੂ: ਆਪਣੀ ਕੁਖ ਸਰਾਪੀਆ ਨੀ, ਨਾਉਂ ਆਈ ਹੈਂ ਮੇਰਾ ਧੁਆਂਖਕੇ ਨੀ।

ਪੰਥ ਆਖਸੀ ਰੈਹਦੜੇ ਜੁੱਗ ਤਾਈਂ, ਕਿਤੇ ਸਿੰਘਣੀ ਠੌਰ ਨ ਮਿਲੇ ਤੈਨੂੰ।
ਸਿੰਘ ਸ਼ੇਰ ਦਾ ਬੱਚੜਾ ਕੈਦ ਕੀਤਾ, ਮਾਰ ਦੇਂਦੀਓਂ ਪਾਲਿਓ ਹਾਇ ਕੈਨੂੰ?
ਗੁਰੂ ਆਖਸੀ ਪਿਤਾ ਸ਼ਹੀਦ ਹੋਇਆ ਵੱਗ ਗਈ ਏ ਪੁੱਤ ਨੂੰ ਵਾਇ ਵੈਨੂੰ।
ਅੰਤ ਆਖਸਣ ਦੋਸ ਮੈਂ ਪਾਲਣੇ ਨੂੰ ਅੱਗੇ ਗਈ ਨ ਢੋਈ ਓ ਦੇਣ ਮੈਨੂੰ।

"ਏ ਕੁਝ ਆਖਦੀ ਅੱਖੀਓਂ ਨੀਰ ਤੁਰਿਆ, ਰੋ ਰੋ ਵਾਸਤੇ ਪਾਉਂਦੀ ਰੱਬ ਤਾਈਂ।
ਪੱਲਾ ਪਾਇਕੇ ਹੱਥਾਂ ਨੂੰ ਜੋੜ ਉੱਠੀ, ਕਰ ਅਰਾਧਣਾ ਗੁਰੂ ਜੀ ਲਏ ਧਿਆਈ।
ਕਹਿੰਦੀ ਸੱਚਿਓਂ ਸੱਚ ਦੇ ਆਗੂਓ ਜੀ! ਮੈਂ ਨਿਮਾਣੀ ਦੀ ਆਸ ਨਾ ਟੁੱਟ ਜਾਈ।
ਪੁੱਤ ਜੀਵੇ ਤਾਂ ਗੁਰੂ ਦੇ ਰਹੇ ਸਨਮੁਖ, ਮੌਤ ਆਉਸ ਤਾਂ ਪਿੱਠ ਨ ਦੇ ਜਾਈ।

ਮਰੇ ਮੋਹਰੀ ਹੋਇਕੇ ਵਧ ਅੱਗੇ, ਮਾਰ ਕਰਦਾ ਮੌਤ ਨੂੰ ਚੱਖ ਲੇਵੇ।
ਸਨਮੁਖ ਗੁਰਾਂ ਦੇ ਪੰਥ ਦੇ ਰਹੇ ਸੋਹਣਾ, ਪਤ ਮੁੱਝ ਨਿਮਾਣੀ ਦੀ ਰੱਖ ਲੇਵੇ।
ਦੇਹ ਰਹੇਗੀ ਸਦਾ ਨਾ ਜੱਗ ਉੱਤੇ, ਏਸ ਮੱਤ ਨੂੰ ਪੁੱਤ ਪਰੱਖ ਲੇਵੇ।
ਸੁਫਲ ਸੇਵਾ ਦੇ ਵਿੱਚ ਜੇ ਲੱਗ ਜਾਵੇ, ਇਸ ਸੱਚ ਨੂੰ ਬਚੜਾ ਲੱਖ ਲੇਵੇ।"

ਇੱਕੁਰ ਮਿੰਨਤਾਂ ਜੋਦੜੀ ਕਰੇ ਰਾਣੀ, ਪਈ ਰਹੀ ਸੀ ਜਿਵੇਂ ਸਥਾਰ ਹੋਵੇ।
ਖਾਣ ਪੀਣ ਤੇ ਸੌਣ ਸੀ ਭੁੱਲ ਗਿਆ, ਵਿੱਚੇ ਮਿੰਨਤਾਂ ਤਰਲਿਆਂ ਠਾਲ ਰੋਵੇ।
ਖੰਭ ਹੁੰਦੇ ਤਾਂ ਉਡ ਕੇ ਜਾ ਮਿਲਦੀ, ਕੰਨ ਪੁੱਤ ਦੇ ਜਾਇਕੇ ਮੱਤ ਪ੍ਰੋਵੇ।
ਐਪਰ ਬੇਨਤੀ ਬਾਝ ਨਾ ਹੋਰ ਰਸਤਾ, ਸਖੀ ਸਹੀ ਸਾਰੀ ਰਾਣੀ ਨਾਲ ਹੋਵੇ।

ਰੱਬ ਸੱਚੜੇ ਅਰਜ਼ ਮਨਜ਼ੂਰ ਕੀਤੀ, ਦਿਨਾਂ ਦਸਾਂ ਮਗਰੋਂ ਕਿ ਸੋਇ ਆਈ।
ਸਿੰਘ ਲਿਖੇ ਬਿਦਾਵੜੇ ਦਏ ਗੁਰਨੂੰ, ਸਿਦਕ ਚਾਲੀਆਂ ਮੂਲ ਨਾ ਹਰਿਆਈ।
ਤੇਰਾ ਲਾਲ ਸੀ ਚਾਲੀਆਂ ਵਿੱਚ ਸੋਹਣਾ, ਤੇਰਾ ਨਾਮ ਉਸ ਬੀਰ ਨਿਬਾਹਿਆ ਈ।
ਜਿੰਦ ਹੂਲ ਕੇ ਗੁਰਾਂ ਦੇ ਚਰਨ ਉੱਤੋਂ, ਮਾਉਂ ਜਿੰਦ ਧਨ ਧਾਮ ਵਿਸਾਰਿਆ ਈ।

ਨਾਲ ਸੂਹੀਏਂ ਨੇ ਸ਼ਾਦੀ ਦੀ ਖਬਰ ਦੱਸੀ:-ਤੇਰਾ ਲਾਲ ਸ਼ਹੀਦ ਹੋ ਗਿਆ ਅੰਮਾ।
ਅੰਗ ਸੰਗ ਓ ਗੁਰਾਂ ਦੇ ਰਿਹਾ ਦੂਲਾ, ਵਿਚ ਚਮਕੌਰ ਓ ਨਾਲ ਸੀ ਗਿਆ ਅੰਮਾਂ।
ਗੁਰੂ ਸਿੱਖ ਵਾਰੇ ਨਾਲ ਪੁੱਤ ਵਾਰੇ, ਗੜ੍ਹੀ ਗਿਰਦ ਸੀ ਘੇਰੜਾ ਪਿਆ ਅੰਮਾਂ।
ਦੋ ਦੋ ਚਾਰ ਹੋਕੇ ਸਿੱਖ ਬਾਹਰ ਆਏ, ਲੱਖਾਂ ਨਾਲ ਆ ਮਾਮਲਾ ਪਿਆ ਅੰਮਾਂ।

ਮਾਰ ਸੈਂਕੜੇ ਸਿੱਖ ਸ਼ਹੀਦ ਹੁੰਦਾ, ਗੁਰੂ ਦੇਖਕੇ ਦੇਣ ਅਸੀਸ ਭਾਰੀ।
ਜਨਮ ਸੁਫਲ ਕੀਤਾ ਚਾਲੀ ਪਿਆਰਿਆਂ ਨੇ, ਜਿੰਦ ਗੁਰਾਂ ਦੇ ਹੁਕਮ ਤੇ ਵਾਰ ਵਾਰੀ।
ਵੱਡੇ ਸਾਹਿਬਜ਼ਾਦੇ ਦੋਵੇਂ ਬਲੀ ਹੋਏ, ਏਸ ਪੂਰਬ ਦੇ ਦੇਹੁੰ ਤੇ ਪਏ ਪਾਰੀ।
ਤੇਰਾ ਪੁੱਤ ਬੀ ਸ਼ਾਹਾਂ ਦੇ ਨਾਲ ਤੁਰਿਆ, ਖੇਡ ਜਿੰਦ ਤੇ ਗਿਆ ਬਲਵਾਨ ਭਾਰੀ।

ਕਈ ਮਾਰਕੇ ਮੋਇਆ ਈ ਦੂਲੜਾ ਓ, ਗੁਰਾਂ ਆਖਿਆ "ਬਚੜਿਆ ਧੰਨ ਤੁਹਾਨੂੰ !
ਤੇਰੇ ਪਿਤਾ ਨੇ ਸੀਸ ਸੀ ਦੀਆ ਅੱਗੇ। ਧੰਨ ਪਿਤਾ ਨੂੰ ਬਚੜਿਆ ਧੰਨ ਤੁਹਾਨੂੰ !
ਧੰਨ ਮਾਉਂ ਜਿਨ ਜਾਇਆ ਤੁਧ ਤਾਂਈ, ਧੰਨ ਕੁੱਖ ਨੂੰ, ਬਚੜਿਆ ! ਧੰਨ ਤੁਹਾਨੂੰ !
ਧੰਨ ਵੰਸ ਸੁਲੱਖਣੀ ਤੇਰੜੀ ਓ, ਧੰਨ ਮਾਉਂ ਨੂੰ ਬਚੜਿਆ! ਧੰਨ ਤੁਹਾਨੂੰ !'

ਸੁਣਕੇ ਪੁੱਤ ਦੀ ਮੌਤ ਦਾ ਏਹ ਸਾਕਾ, ਅੰਮਾਂ ਉਛਲ ਪੈਂਦੀ ਹੱਥ ਦੋਇ ਉਚੀ।
ਨਾਲ ਖੁਸ਼ੀ ਪ੍ਰੇਮ ਤੇ ਚਿੰਤ ਭਾਰੀ, ਨੀਰ ਵੱਗ ਤੁਰਿਆ ਰੋਈ ਅੱਖ ਸੁਚੀ।
"ਧੰਨ ਧੰਨ ਗੁਰ ਆਖਦੀ ਮੁੱਖੜੇ ਤੋਂ, ਲੂੰ ਲੂੰ ਆਖਦਾ 'ਗੁਰੂ ਹੈ ਧੰਨ ਉੱਚੀ।
ਮੇਰੇ ਪੁੱਤ ਨੂੰ ਲਾਇਕੇ ਚਰਨ ਜਿਸ ਨੇ, ਦਿੱਤੀ ਪਦ੍ਵੀ ਹੈ ਜਗਤ ਤੋਂ ਬਹੁਤ ਉੱਚੀ।

ਕਹਿੰਦੀ 'ਸੌਤਰੀ ਅੱਜ ਹਾਂ ਜਗ ਹੋਈ; ਜਿਸਦਾ ਪੁੱਤ ਮੋਇਆ ਗੁਰੂ ਸਾਹਮਣੇ ਵੇ।
ਦੇਸ ਪੰਥ ਤੋਂ ਵਾਰਨੇ ਲਾਲ ਹੋਇਓਂ, ਰੱਬ ਨਿੱਤ ਮੰਨੀਂ ਤੇਰੇ ਆਮਨੇ ਵੇ। ਦਇਆ ਵੇ।
ਦਇਆ ਮੁੱਝ ਤੇ ਬੱਚਿਆ ਕੀਤੀਆ ਵੇ, ਮੌਤੋਂ ਸਖਤ ਹੁੰਦੇ ਮੂੰਹ ਉਲ੍ਹਾਮਣੇ ਵੇ।
ਨਾਰ ਸਿੰਘ ਸ਼ਹੀਦ ਦੀ ਪਤੀ ਕੀਤੀ, ਮਾਓਂ ਸਿੰਘ ਸ਼ਹੀਦ ਕਰਾਮਨੇ ਵੇ।

ਮੇਰੀ ਕੁੱਖ ਸੁਲੱਖਣੀ ਦੂਲਿਆ ਵੇ ! ਜੱਗ ਭਾਗ ਭਰੀ ਅੱਜ ਹੋਈਆਂ ਮੈਂ।
ਜਿਸਦੇ ਪਤੀ ਤੇ ਪੁੱਤ ਸ਼ਹੀਦ ਹੋਏ, ਓਹ ਅੱਜ ਸੁਲੱਖਣੀ ਹੋਈਆਂ ਮੈਂ।
ਦੇਹ ਧਾਰ ਕੇ ਤੁਸਾਂ ਨੇ ਸਫਲ ਕੀਤੀ, ਹੋ ਤੁਸਾਡੜੀ ਸਫਲ ਹੁਣ ਹੋਈਆਂ ਮੈਂ।
ਚਰਨਾਂ ਆਪਣੇ ਵਿੱਚ ਨਿਵਾਸ ਬਖਸ਼ੋ, ਰੱਬ ਸੱਚੜੇ ਦੀ ਲੜ ਲਾਈਆਂ ਮੈਂ।

ਪਤੀ ਪੁੱਤ ਤਾਂ ਗੁਰਾਂ ਦੇ ਕੰਮ ਆਏ, ਬਾਕੀ ਦੇਹ ਧਨ ਧਾਮ ਹੈ ਅੱਜ ਮੇਰਾ।
ਇਨ੍ਹਾਂ ਭੋਆਂ ਦੇ ਮਾਲ ਨੂੰ ਵੇਚ ਘੱਤਾਂ, ਕਲਗੀ ਵਾਲੜੇ ਕਰਾਂ ਆ ਦਰਸ ਤੇਰਾ।
ਜੇ ਏ ਬਖਸ਼ਿਆ ਆਪਦਾ ਮਾਲ ਆਵੇ, ਕਾਰ ਆਪ ਦੇ ਗੁਰੂ ਜੀ ਸਫਲ ਫੇਰਾ।
ਮੇਰੀ ਦੇਹ ਬੀ ਸਫਲ ਹੁਣ ਹੋਇ ਗੁਰ ਜੀ, ਵਾਂਙ "ਪੁੱਤ ਤੇ ਪਤੀ ਹੋ ਅੰਤ ਮੇਰਾ।"



# ੧੧

# ਬਾਬਾ ਅਲਬੇਲ ਸਿੰਘ ਜੀ ਸ਼ਹੀਦ

(ਬਾਲਕਪਣੇ ਦਾ ਪ੍ਰਸੰਗ)

ਸੂਰਜ ਅਜੇ ਨਾ ਚੜ੍ਹਿਆ ਪੂਰਿਓਂ, ਖਿਲਰੀ ਧੁੱਪ ਨ ਰਾਈ।
ਪਰ ਚਾਨਣ ਪਹੁ ਫੁਟ ਦਾ ਸੋਹਣਾ, ਫੈਲਿਆ ਚਾਰੋਂ ਦਾਈ।
ਵਿਚ ਅਨੰਦ ਪੁਰੇ ਦੇ ਜੰਗਲ, ਨਦੀ ਕਿਨਾਰੇ ਫਿਰਦਾ।
ਬਾਲਕ ਇਕ ਜੁਆਨੀ ਚੜ੍ਹਦਾ, ਤੀਰਅੰਦਾਜ਼ੀ ਕਰਦਾ।

ਉਮਰਾ ਬਰਸ ਪੰਦਰਾਂ ਵਾਲੀ, ਸੁੰਦਰ ਰੂਪ ਸੁਹਾਵੇ।
ਦੇ ਕੇ ਜ਼ੋਰ ਕਮਾਨ ਖਚੇਂਦਾ, ਤੱਕ ਕੇ ਤੀਰ ਚਲਾਵੇ।
ਫੁੰਡ ਨਿਸ਼ਾਨਾਂ ਛਾਲਾਂ ਮਾਰੇ, ਵਾਹ ਵਾਹ ਆਪੇ ਆਖੇ।
ਜੇ ਉੱਕੇ ਤਾਂ ਹਾ ਹਾ ਕਰਦਾ, ਮੁੜ ਫੁੰਡਣ ਨੂੰ ਤਾਕੇ।

ਰੋਜ਼ ਸਵੇਰੇ ਕਰੇ ਐਕੁਰਾਂ, ਵਰਹੇ ਬੀਤ ਗਏ ਕਿੰਨੇ।
ਤੀਰਅੰਦਾਜ਼ ਹੋ ਗਿਆ ਲਾਇਕ, ਜੋ ਚਾਹੇ ਸੋ ਵਿੰਨੇਂ।
ਕੌਤਕ ਇਕ ਅਚਰਜ ਬਣ ਗਿਆ, ਦਿਨ ਦੁਪੈਹਰ ਜੁ ਆਈ।
ਤੀਰ ਚਲਾਵਣ ਵਿਚ ਜੁ ਰੁੰਝਾ, ਘਰ ਦੀ ਸੁਰਤ ਭੁਲਾਈ।

ਇਕ ਹਰਨੋਟੇ ਪਿੱਛੇ ਲੱਗਾ, ਚਹੇ ਨਿਸ਼ਾਨਾ ਕਰਨਾ।
ਓਹ ਕੁੱਦੇ ਤੇ ਓਹਲੇ ਹੋਵੇ, ਕੌਣ ਚਹੇ ਹੈ ਮਰਨਾ?
ਇੱਕੁਰ ਛੇੜ ਲਗੀ ਸੀ ਭਾਰੀ, ਬਾਲਕ ਦੂਰ ਪੁਚਾਇਆ।
ਭੀਮ ਚੰਦ ਰਾਜੇ ਦੇ ਜੰਗਲ, ਹਰਨ ਮਗਰ ਤੁਰ ਆਇਆ।

ਕੁਦਰਤ ਨਾਲ ਨਿਸ਼ਾਨੇ ਬੈਠਾ, ਤੀਰ ਬਾਲ ਦਾ ਏਥੇ।
ਲੱਗਾ ਹਰਨ ਵਿੰਨ੍ਹਿਆਂ, ਡਿੱਗਾ, ਹੋਇਆ ਲੇਥੇ ਪੇਥੇ।
ਅਚਨਚੇਤ ਸਿਪਾਹੀ ਨਿਕਲੇ, ਲਲਕ ਆ ਪਏ ਛੇਤੀ।
ਬਾਲਕ ਪਕੜ ਆਖਦੇ 'ਦਸ ਦੇਹ, ਕਿਸਦਾ ਹੈਂ ਤੂੰ ਭੇਤੀ?

ਏਹ ਬਨ ਗਹਬਰ ਰੱਖ ਰਾਜੇ ਦੀ, ਕਰਨ ਸ਼ਿਕਾਰ ਮਨਾਹੀ।
ਤੂੰ ਬੇਡਰ ਹੋ ਹਰਨ ਮਾਰਿਆ; ਕੀ ਹੈਂਕੜ ਤੁਹਿ ਆਈ?
ਸਕੇ ਵਜ਼ੀਰ ਨ ਟਿੱਕਾ ਏਥੇ; ਖੇਡ ਸ਼ਿਕਾਰ ਇਵਾਦੇ।
ਬੇ ਪਰਵਾਹ ਫਿਰੇਂ ਤੂੰ ਐਕੁਰ, ਸਭ ਚੁਕਾਈ ਕਾਣੇ।

ਬਾਲਕ ਕਹੇ 'ਸੁਣੋਂ ਦਿਲ ਲਾਕੇ; ਅਸਲੀ ਹਾਲ ਬਤਾਵਾਂ।
ਮੈਂ ਤਾਂ ਪੁਰ ਆਨੰਦੋਂ ਤੁਰਿਆ, ਮਗਰ ਹਰਨ ਦੇ ਆਵਾਂ।
ਅੱਗੇ ਹਰਨ ਚੌਕੜੀ ਭਰਦਾ, ਲੁਕਦਾ ਤੇ ਫਿਰ ਦਿਸਦਾ।
ਮੈਂ ਬੀ ਖਿੱਚ ਕਮਾਨ ਚੜ੍ਹਾਈ, ਪਿੱਛਾ ਕੀਤਾ ਇਸਦਾ।

ਇੱਥੇ ਪਹੁੰਚ ਨਿਸ਼ਾਨਾ ਬੈਠਾ, ਏਹ ਮੋਇਆ ਮੈਂ ਫਾਥਾ।
ਧਰ ਅਪ੍ਰਾਧ ਨ ਮੇਰਾ ਇਸ ਵਿਚ, ਜਾਣਾ ਨਾ ਮੈਂ ਗਾਥਾ।
ਜੇੜ੍ਹੀ ਤੁਸਾਂ ਸੁਣਾਈ ਮੈਨੂੰ, ਰਾਜੇ ਵਰਜ ਰਹਾਇਆ।
ਕੋਈ ਕਰੇ ਸ਼ਿਕਾਰ ਨ ਏਥੇ, ਕਰੇ ਤਾਂ ਪਕੜ ਫਹਾਇਆ।

ਮੈਂ ਤਾਂ ਏਹ ਭੀ ਜਾਣਾ ਨਾਹੀ, ਰਾਜ ਅਹੇ ਕਿਸ ਕੇਰਾ।
ਕਿੱਥੇ ਤੁਰਦਾ ਤੁਰਦਾ ਆਯਾ, ਕਿੱਥੇ ਪੈ ਗਿਆ ਫੇਰਾ।
ਇਸ ਕਾਰਣ ਹੁਣ ਬਖਸ਼ ਦਿਓ, ਮੈਂ ਫੇਰ ਨਾ ਭੁੱਲ ਕਰੇਸਾਂ।
ਅੱਗੇ ਕਦੀ ਨ ਆਵਾਂ ਏਥੇ, ਦਿਲ ਵਿਚ ਯਾਦ ਰਖੇਸਾਂ।

ਸੁਣੀ ਸਿਪਾਹੀ ਬਿਨਤੀ ਨਾਹੀ, ਬਦੋ ਬਦੀ ਬੰਨ੍ਹ ਲੀਤਾ।
ਪਕੜ ਪੁਚਾਇਆ ਕਿਲੇ ਓਸਨੂੰ, ਪੇਸ਼ ਰਾਏ ਦੇ ਕੀਤਾ।
ਭਰਕੇ ਕ੍ਰੋਧ ਰਾਏ ਦੇ ਗਾਲੀ, ਬਾਲਕ ਚੁੱਪ ਸੁਣੇਂਦਾ।
ਡਰੇ ਨਾ ਕੰਬੇ ਮੂਲੋਂ ਸੋਹਣਾ, ਸੁਣਕੇ ਬਿਨੈ ਕਰੇਂਦਾ।

ਅਪਣੀ ਵਿਥਿਆ ਸੱਚੀ ਸਾਰੀ, ਬਾਲਕ ਆਖ ਸੁਣਾਈ।
ਪਰ ਰਾਜੇ ਨੇ ਵੱਟ ਕਚੀਚੀ, ਤੀਉੜੀ ਮੱਥੇ ਪਾਈ।
ਕਹਿੰਦਾ ਕਰਾਂ ਯਕੀਨ ਨ ਰੱਤੀ, ਏਹ ਹੈ ਝੂਠ ਸੁਣਾਵੇ।
ਸੱਚੋ ਸੱਚ ਦੱਸ ਦੇਹ ਬਾਲਕ, ਮਾਰਿਆ ਨਾਹਿੰ ਤੇ ਜਾਵੇਂ।

ਬਾਲਕ ਕਹੇ ਸੱਚ ਮੈਂ ਕਹਿਆ, ਹੋਰ ਸੱਚ ਕੁਝ ਨਾਹੀ।
ਰਾਜੇ ਕਿਹਾ ਬੰਨ੍ਹ ਲੌ ਮੁਸ਼ਕਾਂ, ਕੁਟ ਕੁੱਟ ਮਾਰ ਮੁਕਾਹੀਂ।
ਖਾਇ ਕੋਰੜੇ ਮਰੇ ਬਾਲ ਏ, ਖੱਡ ਵਿਚ ਜਾ ਸਿੱਟੋ।
ਕੋਈ ਫੂਕੇ ਦੱਬੇ ਨਾਹੀਂ, ਨਾ ਰੋਵੋ ਨਾ ਪਿੱਟੋ।

ਸੁਣ ਬਾਲਕ ! ਜੇ ਇਕ ਘੜੀ ਵਿਚ, ਸੱਚੋ ਸੱਚ ਚਾ ਆਖੇਂ।
ਕਿਸ ਵੈਰੀ ਨੇ ਘਲਿਆ ਤੈਨੂੰ, ਮੂੰਹੋਂ ਚਾ ਤੂੰ ਭਾਖੇਂ।
ਛੱਡ ਦਿਆਂਗਾ ਤੈਨੂੰ ਬਾਲਕ, ਨਾਹੀਂ ਪਕੜ ਮਰਾਵਾਂ।
ਬਾਲਕ ਕਹੇ ਕਰੋ ਜੋ ਕਰਨਾ, ਝੂਠ ਨ ਮੁਖੋਂ ਅਲਾਵਾਂ।

ਲੱਗੇ ਜਦੋਂ ਕੋਰੜੇ ਬਰਸਨ, ਜਾਣ ਲਿਆ ਮ੍ਰਿਤ ਆਈ।
ਕਹਿੰਦਾ ਦਿਓ ਪਲਕ ਹੇ ਮੈਨੂੰ, ਮੁਖ ਤੋਂ ਬਿਨੈ ਅਲਾਈ।
ਰਾਜੇ ਕਿਹਾ ਤੁਰਤ ਕਰ ਲੈ ਤੂੰ, ਜੋ ਕੁਝ ਕਰਨਾ ਚਾਹੇਂ।
ਲਗਸਨ ਜਦੋਂ ਕੋਰੜੇ ਵਰਸਨ, ਲੈਣ ਮਿਲਜ਼ ਨਹੀ ਸਾਹੇ।

ਅੱਖਾਂ ਮੀਟ ਖੜੋ ਹੱਥ ਜੋੜੇ, ਮੁਖ ਅਰਦਾਸ ਸੁ ਸੋਧੀ।
ਦਸਾਂ ਗੁਰਾਂ ਦੇ ਨਾਮ ਧਿਆਏ, ਨਿਜ ਮਨ ਨੂੰ ਪਰਬੋਧੀ।
ਹੋ ਵੇਹਲੇ ਏ ਬਿਨੈ ਉਚਾਰੇ, ਮੈਂ ਹਾਜਰ ਹੇ ਰਾਜੇ।
ਮਾਰੋ ਕਰੋ ਜੁ ਕਰਨੀ ਤੁਮ ਨੇ, ਮੌਤੋਂ ਦਾਸ ਨ ਲਾਜੇ।

ਮੁਸ਼ਕਾਂ ਤੁਰਤ ਕੱਸੀਆਂ ਗਈਆਂ, ਫੱਟੇ ਨਾਲ ਬਨ੍ਹਾਇਆ।
ਰਾਜਾ ਕਹੇ ਅਜੇ ਵੀ ਵੇਲਾ, ਕਹੁ ਤੂੰ ਕਿਨ੍ਹੈਂ ਪਠਾਇਆ।
ਸੱਚ ਕਿਹਾ ਹੇ ਰਾਜਨ ! ਮੈਂ ਹੈ, ਝੂਠ ਨ ਬੋਲਿਆ ਰਾਈ।
ਰਾਜੇ ਕਿਹਾ ਬਕੇ ਏ ਨਾਹੀਂ, ਖੱਲੜੀ ਦਿਓ ਕੁਟਾਈ।

ਲੱਗੇ ਪੈਣ ਕੋਰੜੇ ਕਰੜੇ, ਝੱਲੇ ਜਾਵਣ ਨਾਹੀਂ।
ਪਰ ਬਾਲਕ ਨੇ ਝੂਠੀ ਕੋਈ, ਗੱਲ ਨਾ ਆਖ ਸੁਣਾਈ।
ਦਸ ਵੀਹ ਲੱਗ ਜਦੋਂ ਸੇ ਚੁੱਕੇ, ਹੋਇ ਬਿਹੋਸ਼ ਗਿਆ ਸੀ।
ਰਾਜੇ ਕਿਹਾ ਨਾ ਮਾਰੋ ਇਸਨੂੰ ਝੂਠ ਨ ਏਨ ਕਿਹਾ ਸੀ।

ਸੱਚ ਕਿਹਾ ਸੀ, ਸੱਚਾ ਜਾਪੇ, ਤਰਸ ਪਿਆ ਮਨ ਮੇਰੇ।
ਮੁਸ਼ਕਾਂ ਖੋਲ੍ਹ ਦਿਓ ਹੁਣ ਝਬਦੇ, ਬੰਧਨ ਬਾਲਕ ਕੇਰੇ।
ਖੋਲ੍ਹ ਦਏ ਤਦ ਕੁਝ ਚਿਰ ਮਗਰੋਂ ਬਾਲਕ ਹੋਸ਼ ਸੰਭਾਲੀ।
ਰਾਜੇ ਕਿਹਾ ਸੱਚ ਤੂੰ ਕਹਿਆ, ਕਹੀ ਬਾਤ ਪਰਤਾਲੀ।

ਤਰਸ ਪਿਆ ਦਿਲ ਭਰ ਹੈ ਆਇਆ, ਸੱਚ ਕਹੋ ਇਹ ਵਾਦੀ।
ਸੱਚ ਕਹਿਣ ਦੀ ਸਿੱਖੀ ਕਿੱਥੋਂ, ਕੌਣ ਅਹੇ ਤਵ ਹਾਦੀ?
ਬਾਲਕ ਕਿਹਾ ਸੱਚ ਫਿਰ ਆਖਾਂ, ਨਾ ਮੰਨੋਂ ਤਾਂ ਮਰਜੀ।
ਮੈਂ ਹਾਂ ਪੁੱਤ ਗੁਰੂ ਦੇ ਸਿਖ ਦਾ, ਝੂਠ ਬਾਤ ਉਸ ਵਰਜੀ।

ਦਸਮਾਂ ਗੁਰ ਕਲਗੀਆਂ ਵਾਲਾ, ਦੀਨ ਦੁਨੀ ਦਾ ਮਾਲਕ।
ਤਿਸ ਦੇ ਸਿਖ ਸੱਚ ਨਿਤ ਬੋਲਣ, ਕੀ ਬੁਢੇ ਕੀ ਬਾਲਕ।
ਮੈਨੂੰ ਸਿਕ ਅਹੇ ਏਹ ਭਾਰੀ, ਗੁਰ ਮੁਹਿ ਗਲੇ ਲਗਾਵੇ।
ਸਿਰ ਤੇ ਦਏ ਪਿਆਰ ਮੂੰਹ ਤੋਂ, "ਮੇਰਾ ਬਾਲ" ਬੁਲਾਵੇ।

ਇਸ ਕਾਰਣ ਮੈਜ ਤੀਰ ਚਲਾਵਾਂ, ਸਿਖਾਂ ਤੀਰਅੰਦਾਜ਼ੀ।
ਤੀਰੰਦਾਜ਼ ਪਿਆਰੇ ਲਗਦੇ, ਗੁਰ ਹੁੰਦੇ ਅਤਿ ਰਾਜ਼ੀ।
ਤੀਰਅੰਦਾਜ਼ ਬਣਾ ਮੈਂ ਐਸਾ, ਗੁਰ ਪਿਖ ਹੋਣ ਪ੍ਰਸੰਨੇ।
ਏਹੋ ਸਿੱਕ ਦਿਲੇ ਵਿਚ ਬੱਝੀ, ਜਨਮ ਕਰਾਂ ਨਿਜ ਧੰਨੇ।

ਸੁਣ ਏ ਬਚਨ ਸੱਚ ਦੇ ਭੋਲੇ, ਪ੍ਰੇਮ ਗੁਰੂ ਰਸ ਭਿੰਨੇ।
ਸੜ ਬਲ ਰਾਜਾ ਕੋਲੇ ਹੋਇਆ, ਪਲਟੇ ਰੰਗ ਕੁਵੰਨੇ।
ਖਾਇ ਕਚੀਚੀ ਚਾਹੇ ਮਾਰਾਂ, ਜਾਨੋਂ ਪਾਰ ਬੁਲਾਵਾਂ।
ਸਿੱਖ ਦਾ ਬੀਜ ਨ ਜੱਗ ਤੇ ਛੱਡਾਂ, ਮੂਲੋਂ ਖੋਜ ਮਿਟਾਵਾਂ।

ਖਾਕੇ ਵਲ ਜਿਉਂ ਸੱਪ ਕਰੁੰਡੀਆ, ਉਗਲ ਨਿਗਲ ਨਿਜ ਬਿਖ ਨੂੰ।
ਮਹਲੀਂ ਅਪਨੀ ਉਠ ਸਿਧਾਇਆ, ਛੋੜ ਦੀਆ ਉਸ ਸਿੱਖ ਨੂੰ।
ਜ਼ਖਮੀ ਮਾਂਦਾ ਥਕਿਆ ਬਾਲਕ, ਬੁਰੇ ਹਾਲ ਘਰ ਪੁੰਨਾ।
ਮਾਪਿਆਂ ਨੂੰ ਸਭ ਹਾਲ ਸੁਣਾਇਆ, ਪਰ ਮੂਲੋਂ ਨਾ ਰੁੰਨਾ।

ਸਹਜੇ ਸਹਜੇ ਖਬਰ ਪਹੁੰਚ ਗਈ, ਦਸਮੇਂ ਗੁਰ ਦੇ ਤਾਈਂ।
ਬਾਲਕ ਦੇ ਓ ਕਸ਼ਟ ਸੁਣੇ ਸਭ, ਅਰ ਸੱਚ ਪੁਰ ਪਕਿਆਈ।
ਦਸ ਵੀਹ ਦਿਨਾਂ ਬਾਦ ਇਕ ਤੜਕੇ, ਸਤਿਗੁਰ ਬਨ ਵਲ ਧਾਏ।
ਜੰਗਲ ਵਿਚ ਜਾ ਬਾਲਕ ਡਿੱਠਾ, ਜੋ ਸੀ ਤੀਰ ਚਲਾਏ।

ਡਿੱਠੀ ਸ਼ਿਸਤ ਨਿਸ਼ਾਨਾ ਉਸਦਾ, ਖਿੱਚ ਕਮਾਨ ਭੁਆਣੀ।
ਫੁੰਡਣ ਵਾਲੀ ਚੁਸਤ ਚਲਾਕੀ, ਸਤਿਗੁਰ ਦੇ ਮਨ ਭਾਣੀ।
ਪਾੜ੍ਹਾ ਸੀ ਇਕ ਪਿਆ ਭਬਕ ਕੇ, ਇਕ ਰਾਹੀ ਦੇ ਉੱਪਰ।
ਇਸ ਨੇ ਤੀਰ ਚਲਾਏ ਫੜ ਫੜ, ਪਾੜ੍ਹੇ ਦੇ ਮੂੰਹ ਉੱਪਰ।

ਵਿੰਨ੍ਹ ਦੀਆ ਚੇਹਰਾ ਸਭ ਇੱਕੁਰ, ਜਿਉਂ ਕੁਈ ਕਾਨੇ ਗੱਡੇ।
ਨਿਜ ਪੀੜਾ ਤੋਂ ਵਿਆਕੁਲ ਹੋਕੇ, ਪਾੜ੍ਹਾ ਰਾਹੀ ਛੱਡੇ।
ਤੜਫੇ ਅਤ ਅਕੁਲਾਵੇ, ਪਾੜ੍ਹਾ ਤੀਰੋ ਤੀਰ ਵਜੇਂਦਾ।
ਚਿਹਰਾ ਸਿਰ ਗਿੱਚੀ ਇਉਂ ਹੋਇਆ, ਜਿਉਂ ਸੇਹ ਦਾ ਸਿਰ ਹੋਂਦਾ।

ਉਸ ਹਿਲਦੇ ਤੇ ਲੁਛਦੇ ਤਾਈਂ, ਤਕ ਤਕ ਤੀਰ ਚਲਾਵੇ।
ਵਿਚ ਅੱਖੀਂ ਵਿਚ ਕੰਨ ਦੇ ਚਾਹੇ, ਜਿੱਥੇ ਤੱਕ ਲਗਾਵੇ।
ਠੀਕ ਉਥਾਈਂ ਵੱਜੇ ਜਾਕੇ, ਮੂਲ ਨਾ ਸੇਧੋਂ ਉਕੇ।
ਪਾੜ੍ਹਾ ਪੀੜ ਸਹਾਰ ਨ ਸੱਕੇ, ਬਿਹਬਲ ਹੋ ਹੋ ਬੁੱਕੇ।

ਫਿਰ ਪੈਰਾਂ ਦੇ ਨਾਖਾਂ ਦੇ ਵਿਚ, ਇਕ ਇਕ ਬਾਣ ਲਗਾਇਆ।
ਪਿੰਡਾ ਸਭ ਛਲਨੀ ਚਾ ਕੀਤਾ, ਐਸਾ ਮੀਂਹ ਬਰਸਾਇਆ।
ਪਿਖ ਇਹ ਪੂਰੀ ਸ਼ਸਤ੍ਰ ਵਿੱਦਜਾ, ਸਤਿਗੁਰ ਤੀਰ ਚੜ੍ਹਾਯਾ।
ਖਿੱਚ ਕਮਾਨ ਨਸ਼ਾਨਾ ਸੇਧਨ, ਫਿਰ ਇਕ ਬਾਣ ਚਲਾਇਆ।

ਹਿਕਮਤ ਸੀ ਇਸ ਵਿਚ ਇਕ ਪੂਰੀ, ਜਿਸ ਅੱਗੇ ਸਭ ਟੁੰਡਿਆ।
ਤੀਰ ਚਲਾਇਆ ਸੀ ਜੋ ਬਾਲਕ, ਏਸ ਤੀਰ ਓਹ ਫੁੰਡਿਆ।
ਤੁਰਿਆ ਜਾਂਦਾ ਤੀਰ ਸਿੱਖ ਦਾ, ਗੁਰੂ ਤੀਰ ਸੰਗ ਡਿੱਗਾ।
ਅਚਰਜ ਹੋਯਾ ਪਿਖ ਕੇ ਬਾਲਕ, ਵੇਖੇ ਪਿੱਛਾ ਅੱਗਾ।

ਏਹ ਹੈ ਕੌਣ ਖਿਲਾਰੀ ਭਾਰਾ, ਉਸਦੇ ਤੀਰ ਜੋ ਫੁੰਡੇ।
ਮੈਂ ਤਾਂ ਪੂਰਨ ਵਿੱਦਜਾ ਕੀਤੀ, ਹੁਣ ਹੋਏ ਹੱਥ ਖੁੰਡੇ।
ਦੂਜੀ ਪਲ ਵਿਚ ਤੀਰ ਜੋ ਆਯਾ, ਵਿੱਚ ਕਮਾਨੇ ਲੱਗਾ।
ਬਾਲਕ ਤਾਈਂ ਅਜਾ ਨ ਲੱਗੀ, ਐਨ ਸੇਧ ਤੇ ਵੱਜਾ।

ਫਿਰ ਇਕ ਤੀਰ ਚਲਾਇਆ ਐਸਾ, ਚੁੱਪ ਚਪਾਤਾ ਆਯਾ।
ਵਿੰਨ੍ਹ ਦਸਤਾਰ ਬਾਲ ਦੀ ਲੰਘਿਆ, ਪਰ ਨਾ ਕੁਝ ਹਿਲਾਯਾ।
ਹੋਇ ਹਰਾਨ ਖੜਾ ਓਹ ਅਰਜਨ, ਗਰਬ ਰਿਦੇ ਦਾ ਟੁੱਟਾ।
ਆਈ ਹਰਾਨੀ ਘੇਰ ਪਾਇਕੇ, ਅਕਲ ਜਿੰਦੀ ਨੂੰ ਲੁੱਟਾ।

ਗਰਬ ਗਿਆ ਜਦ ਹਉਮੈਂ ਟੁੱਟੀ, ਸਤਿਗੁਰ ਵੈਦ ਸਿਆਣੇ।
ਪਹੁੰਚੇ ਪਾਸ ਸਿਰੇ ਹਥ ਧਰਿਆ, ਲੱਗੇ ਗਲ ਨੂੰ ਲਾਣੇ।
''ਮੇਰੇ ਬਾਲ ਪਜਾਰੇ ਪੁੱਤ੍ਰ ! ਤੇਰੀ ਸਫਲ ਕਮਾਈ।
ਤੀਰਅੰਦਾਜ਼ੀ ਪੂਰੀ ਹੋਈ, ਹਉਮੈਂ ਨਾਲ ਨਸਾਈ।

ਛੱਡੋ ਪਸ਼ੂ ਮਾਰਨੇ ਪਿਆਰੇ, ਰੱਖਜਾ ਦੇਸ਼ ਕਰਾਵੋ।
ਪਾਪ ਰਾਜ ਤੋਂ ਦੇਸ ਬਚਾਵੋ, ਨਿਜ ਤਨ ਵਾਰ ਦਿਖਾਵੋ।"
ਖੁਸ਼ੀਆਂ ਸ਼ੁਕਰ ਪ੍ਰੇਮ ਸੰਗ ਭਰਿਆ, ਪੈਰੀਂ ਗੁਰ ਦੀ ਢੱਠਾ।
ਆਖੇ ਕਲਗੀਆਂ ਵਾਲੇ ਸੁਆਮੀ, ਮੈਂ ਹਾਂ ਬਾਲਕ ਅੱਠਾ।

ਬਖਸ਼ ਲਿਆ ਨਿਜ ਦਾਸ ਬਨਾਯਾ, ਭਾਣਾ ਝਾਲ ਸਿਖਾਓ।
ਭਾਣੇ ਪਰ ਸ਼ਾਕਰ ਨਿਤ ਹੋਣਾ, ਏ ਹੁਣ ਦਾਨ ਦਿਵਾਓ।
ਮੁਕਤੀ ਗੱਲ ਪਜਾਰੇ ਪਾਠਕ! ਸਤਿਗੁਰ ਦਾਸ ਵਡਾਯਾ।
ਗੁਣ ਉਸਦੇ ਨੂੰ ਦੇਸ ਵੇਸ ਵਿੱਚ, ਚੰਗੀ ਤੌਰ ਲਗਾਯਾ।

ਗਰਬ ਭਯਾ ਸੀ ਉਸਦੇ ਅੰਦਰ, ਮੈਂ ਨਿਸ਼ਾਨਚੀ ਪੱਕਾ।
ਦੇਖ ਨਿਸ਼ਾਨੇ ਬਾਜੀ ਗੁਰ ਦੀ, ਰਹਿ ਗਿਆ ਹੱਕਾ ਬੱਕਾ।
ਸੂਰਬੀਰ ਸੀ ਪਹਿਲੇ ਹੋਇਆ ਹੁਣ ਹਉਮੈ ਗੁਰ ਕਢੀ।
ਪਰ ਉਪਕਾਰੀ ਸਚਾ ਹੋਇਆ ਬਾਣ ਨ ਮੁੜਕੇ ਛੱਡੀ।

ਤਿਉਂ ਉਪਕਾਰੀ ਬਣੋਂ ਪਜਾਰੇ, ਗੁਣ ਵਾਲੇ ਹੋ ਵਰਤੋ।
ਹਉਮੈਂ ਛੱਡ, ਸੇਵ ਨੂੰ ਸਾਂਭੋ, ਮੁਕਤ ਪਾਓ ਗੁਰ ਘਰ ਤੋਂ।



## ੧

## ਪ੍ਰਸੰਗ ਭਾਈ ਹੁਲਾਸ ਸਿੰਘ ਜੀ

ਇਕ ਨਗਰ ਵਿਚ ਸਿੰਘ ਗੁਰੂ ਦਾ, ਰਹਿੰਦਾ ਗੁਰੂ ਪਿਆਰਾ।
ਗੁਰਬਾਣੀ ਦਾ ਨੇਮੀ ਪ੍ਰੇਮੀ, ਪਰਉਪਕਾਰੀ ਭਾਰਾ।
ਹਠੀ ਤਪੀ ਓਹ ਸੂਰਾ ਪੂਰਾ, ਸਤ ਉਪਦੇਸ਼ ਕਰੰਦਾ।
ਪ੍ਰੇਮ ਵਧਾਂਦਾ ਵਿੱਚ ਪ੍ਰੇਮੀਆਂ, ਸਦ ਗੁਰਬਾਣੀ ਸੰਦਾ।

ਪਰ ਜੋ ਕਹਿੰਦਾ ਸੋਈ ਕਮਾਂਦਾ, ਪਰਉਪਕਾਰੀ ਸੂਰਾ।
ਰਹਿਣੀ ਬਹਿਣੀ ਕਹਿਣੀ, ਕਰਣੀ, ਕਿਸੇ ਗੱਲ ਨ ਊਰਾ।
ਤਾਂਤੇ ਸੱਤਿ ਬਚਨ ਸਪ ਉਸਦੇ, ਲੋਕਾਂ ਦੇ ਮਨ ਮੋਂਹਦੇ।
ਮਨ ਮੋਂਹਦੇ ਅਤਿ ਪਿਆਰੇ ਲਗਦੇ, ਗੁਰਬਾਣੀ ਸੰਗ ਸੋਂਹਦੇ।

ਸੁਣਨ ਵਾਲਿਆਂ ਦੇ ਮਨ ਖਿੱਚਣ, ਕਰਨ ਅਸਰ ਅਤਿ ਭਾਰੀ।
ਕੇਤੇ ਸਿੰਘ ਬਣਾਕੇ ਇਸ ਬਿਧ, ਹੋਯਾ ਪਰਉਪਕਾਰੀ।
ਇੱਕ ਵੇਰ ਜਦ ਮੇਲਾ ਆਯਾ, ਦੀਪ ਮਾਲ ਦਾ ਭਾਰਾ।
ਸ੍ਰੀ ਅੰਮ੍ਰਿਤਸਰ ਦਰਸ਼ਨ ਕਾਰਨ, ਕੀਤਾ ਓਸ ਤਿਆਰਾ।

ਕੀਤਾ ਨਿਯਤ ਜਾਣ ਦਾ ਵੇਲਾ ਅਤਿ ਅਲੰਦ ਮਨ ਧਾਰੀ।
ਸਿੰਘ ਹੁਰਾਂ ਅਤਿ ਪ੍ਰੇਮ ਸੰਗ ਚਾ, ਕੀਤੀ ਖ਼ੂਬ ਤਿਆਰੀ।
ਜਾਣੇ ਤੋਂ ਇਕ ਦੋ ਦਿਨ ਪਹਿਲਾਂ, ਭਾਈ ਉਨ੍ਹਾਂ ਦਾ ਪਿਆਰਾ।
ਇੰਦ ਰਤਨ ਸੀ ਵਿਛੜਿਆ ਚਿਰ ਤੋਂ, ਮਿਲਿਆ ਖੁਸ਼ ਹੋ ਭਾਰਾ।

ਪਰ ਹੁਣ ਤਕ ਉਸ ਕਰੀ ਕੁਸੰਗਤ, ਵਿੱਚ ਸਤਿਸੰਗ ਨ ਰਹਿਆ।
ਤਾਂਤੇ ਸਿੰਘ ਨ ਸਜਿਆ ਮੂਲੇ, ਸਿੱਖੀ ਸਿਦਕ ਨ ਗਹਿਆ।
ਧਰਮ ਲੇਸ਼ ਨਾ ਮੂਲ ਚਿੱਤ ਵਿੱਚ, ਸਿੱਖੀ ਨਾਮ ਨ ਜਾਣੇ।
ਭੁੱਲ ਸੁਣੀ ਅਰ ਪੜ੍ਹੀ ਨ ਬਾਣੀ ਸੁਖ ਸਤਿਸੰਗ ਨ ਮਾਣੇ।

ਪਰ ਸਿੱਖੀ ਦਾ ਦੋਖੀ ਨਾ ਸੀ, ਭੁਲਿਆ ਹੋਇਆ ਫਿਰਦਾ।
ਭਾਈ ਜੀ ਤੋਂ ਵਿਛੜਿਆ ਹੋਯਾ, ਸੀ ਪਰਦੇਸੀ ਚਿਰ ਦਾ।
ਸਿੰਘ ਹੁਰੀਂ ਅਤਿ ਹੁਏ ਅਨੰਦਾ, ਮਿਲਿਆ ਵਿਛੜਿਆ ਭਾਈ।
ਦੂਜੀ ਸੋਚ ਫੁਰੀ ਹਿ ਚੰਗੀ, ਜਿਸ ਨੇ ਖੁਸ਼ੀ ਵਧਾਈ।

ਨਾਲ ਲਜਾਕੇ ਸ੍ਰੀ ਅੰਮ੍ਰਿਤਸਰ, ਸਿੱਖ ਮੱਤ[੧] ਕੁਝ ਦੇਸਾਂ।
ਜਿਸ ਤੇ ਦੇ ਉਸਪਦੇਸ਼ ਭਰਾ ਨੂੰ, ਸਿੱਖ ਸਜਾਏ ਲੈਸਾਂ।
ਜਿਸ ਤੇ ਹਿੱਸਾ ਸਿੱਖ ਪਣੇ ਦਾ, ਭਾਈ ਤਾਈਂ ਦੇਸਾਂ।
ਕਲਗੀਧਰ ਜੀ ਪਿਤਾ ਪਿਆਰੇ ਅੱਗੇ ਢੋਈ ਲੈਸਾਂ।

ਇਸ ਬਿਧ ਮਿਲੇ ਅਨੰਦ ਸੰਗ ਤੇ, ਲਿੱਤਾ ਤਿਸੇ ਬਠਾਈ।
ਸੀ ਯਾਤ੍ਰਾ ਦੀ ਇੱਛਾ ਅਪਨੀ, ਉਸਦੇ ਤਈਂ ਸੁਣਾਈ।
ਅਪਨੇ ਨਾਲ ਚਲਨ ਲਈ ਉਸਨੂੰ, ਸੰਗ ਤਯਾਰ ਕਰ ਲੀਤਾ।
ਨਾਲ ਕੁਟੰਬ ਚਲੇ ਯਾਤ੍ਰਾ ਨੂੰ, ਚਿੱਤ ਪ੍ਰੇਮ ਸੰਗ ਸੀਤਾ।

ਵਿੱਚ ਰਾਹ ਦੇ ਭ੍ਰਾਤਾ ਜੀ ਨੂੰ, ਗੁਰ ਉਪਦੇਸ਼ ਸੁਣਾਯਾ।
ਗੁਰ ਜੀ ਦੇ ਉਪਕਾਰ ਦੱਸਕੇ, ਸਿੱਖੀ ਸਿਦਕ ਬਤਾਯਾ।
ਸਾਡੇ ਹੇਤ ਗੁਰੂ ਜੀ ਭਾਰੇ, ਕਸ਼ਟ ਸਹੇ ਸਿਰ ਭਾਰੇ।
ਭਾਈ ਜੀ ਨੇ ਨਾਲ ਪ੍ਰੇਮ ਦੇ, ਭਰਾਤਾ ਪ੍ਰਤੀ ਉਚਾਰੇ।

ਇਸੇ ਤਰਾਂ ਬਹੁ ਸਿੱਖਯਾ ਦੇ ਕੇ, ਖਿੱਚ ਓਸ ਮਨ ਲੀਤਾ।
ਪਛਤਾਵਾ ਉਸ ਤਾਈਂ ਹੋਯਾ, ਸਿੱਖੀ ਵਿਚ ਮਨ ਸੀਤਾ।
ਪਿਛਲੀ ਆਯੂ ਨਿਸਫਲ ਬੀਤੀ, ਉਸ ਕਾਰਣ ਪਛਤਾਵੇ।
ਸਿੱਖੀ ਮਤ ਦੇ ਪ੍ਰੇਮ ਨ ਰਹਿਆ, ਮੂੰਹੋਂ ਨਿਕਲਨ ਹਾਵੇ।

ਸ੍ਰੀ ਅੰਮ੍ਰਿਤਸਰ ਅੰਮ੍ਰਤ ਵੇਲੇ, ਜਾਕੇ ਪਹੁੰਚੇ ਪਿਆਰੇ।
ਅਮਰ ਭਏ ਮਰ ਜੀਵੇ ਹੋਕੇ, ਕ੍ਰਿਤ ਕ੍ਰਿਤ ਹੋਏ ਸਾਰੇ।
ਸੁੰਦਰ ਫਰਸ਼ ਚਮਕਦਾ ਉੱਥੇ, ਲਗਦਾ ਸੀ ਅਤਿ ਸੋਹਣਾ।
ਗੁਰਬਾਣੀ ਦਾ ਪਾਠ ਹੋਂਵਦਾ, ਸੀ ਅਤ ਮਨ ਨੂੰ ਮੋਹਣਾ।

---

੧. ਸਿੱਖੀ ਦੀ ਮੱਤ।

ਕੀਤਾ ਜਦ ਇਸ਼ਨਾਨ ਸਾਰਿਆਂ, ਅੰਮ੍ਰਤਸਰ ਜੀ ਮਾਹੀਂ।
ਸੀਤਲ ਭਇਆ ਸਰੀਰ ਸੁਖੀ ਸੀ, ਸ਼ਾਂਤਿ ਭਈ ਮਨ ਮਾਹੀਂ।
ਪਰਕ੍ਰਿਤ ਰੂਪ ਸਰੀਰ ਹੋਣਤੇ ਸ਼ਾਂਤਿ ਭਈ ਜਲ ਸੰਗੇ।
ਪ੍ਰੇਮ ਸੰਗ ਤਦ ਹਿਰਦਾ ਖਿੜਿਆ ਚਰਨ ਧੂੜ ਗੁਰ ਮੰਗੇ।

ਫੇਰ ਸੁਣੀ ਹਰਿਮੰਦਰ ਜਾਕੇ, ਆਸਾ ਵਾਰ ਰਸੀਲੀ।
ਨਸ਼ਟ ਕਰੇ ਜੋ ਪਾਪਾਂ ਤਾਈਂ, ਜਿਉਂ ਘਾ ਪੂਲੇ ਤੀਲੀ।
ਆਤਮ ਸੋਹੇ ਮਨ ਨੂੰ ਮੋਹੇ, ਪ੍ਰੇਮੀ ਪ੍ਰੀਤ ਪਿਆਰੇ।
ਪ੍ਰੇਮ ਸੁ ਰੱਤੇ ਬਾਣੀ ਮੱਤੇ; ਜਾਵਣ ਸਦ ਬਲਿਹਾਰੇ।

ਪਰ ਇਹ ਸੁਣੋਂ ਹਾਲ ਜੋ ਹੋਇਆ, ਇੰਦ ਰਤਨ ਦਾ ਪਿਆਰੇ।
ਕਾਯਾ ਪਲਟ ਗਈ ਉਸ ਕੇਰੀ, ਭੁੱਲਾਂ ਤਈਂ ਚਿਤਾਰੇ।
ਕਰ ਇਸ਼ਨਾਨ ਪਵਿੱਤ੍ਰ ਹੋਯਾ; ਸੀ ਤਦ ਉਸ ਮਨ ਕੇਰਾ।
ਵਿੱਧਾ ਗੁਰਬਾਣੀ ਨੇ ਹਿਰਦਾ, ਕੀਤੀ ਰੰਚ ਨ ਦੇਰਾ।

ਕਰ ਦਰਸ਼ਨ ਹਰਿਮੰਦਰ ਜੀ ਦੇ, ਚੱਕ੍ਰਿਤ ਹੋਯਾ ਪਿਆਰਾ।
ਦੇਖੀ ਝਲਕ ਸੁਨੈਹਰੀ ਜਲ ਵਿੱਚ, ਚੱਕਰ ਖਾਯਾ ਭਾਰਾ।
ਅੰਤਰ ਜਾਕੇ ਦੈਵੀ ਬਾਣੀ; ਸੁਣੀ ਅਤੀ ਸੁਖਕਾਰੀ।
ਡਿੱਠੀ ਸ਼ਾਂਤ ਚੁਫੇਰੇ ਫੈਲੀ; ਅਤਿ ਮਿੱਠੀ ਅਤਿ ਪਿਆਰੀ।

ਆਖੇ ਸਤਿਗੁਰ ਮੇਲੇ ਮੈਨੂੰ, ਮੈਂ ਵੀ ਆਨੰਦ ਮਾਣਾ।
ਸਮਝ ਨ ਆਵੇ ਮੈਨੂੰ ਕੋਈ, ਉਲਝ ਗਿਆ ਹੈ ਤਾਣਾ।
ਚੜ੍ਹੇ ਦਿਵਸ ਫਿਰ ਬਾਹਰ ਆਏ, ਚਲੇ ਸਾਹਮਣੇ ਪਾਸੇ।
ਅੰਦਰ ਤਖਤ ਅਕਾਲ ਜਾਇ ਕੇ, ਸੁਧਵਾਏ ਅਰਦਾਸੇ।

ਪਰ ਉਹ ਇੰਦ ਰਤਨ ਬੇਚਾਰਾ; ਸ਼ਾਮਲ ਹੋ ਸਕਿਆ।
ਖਲਾ ਰਹਿਆ ਕੱਲਾ ਹੀ ਬਾਹਰ, ਜਾਂਦਿਆਂ ਦੇ ਵਲ ਤਕਿਆ।
ਉਹਨਾਂ ਅੰਦਰ ਦਰਸ਼ਨ ਕੀਤਾ, ਪਾਇਆ ਆਨੰਦ ਭਾਰਾ।
ਪਰ ਓਹ ਸੋਚੇ ਸਮਝ ਨ ਆਵੇ, ਬਣਦਾ ਕੁਝ ਨ ਚਾਰਾ।

ਨਿਕਲੇ ਸੱਭੇ ਬਾਹਰ ਆਕੇ, ਇੰਦ ਰਤਨ ਨੂੰ ਆਖਿਆ।
ਮਨ ਨੂੰ ਵਿੰਨ੍ਹਣ ਵਾਲਾ ਕਹਿਣਾ, ਏਸ ਤਰਾਂ ਉਸ ਭਾਖਿਆ।
ਸ਼ੋਕ! ਹਾਇ ਤੂੰ ਸਿੰਘ ਨਹੀ ਹੈਂ, ਜਨਮ ਅਕਾਰਥ ਖੋਵੇਂ।
ਬਾਹਰ ਰਹਿਆ ਦਰਸ ਨ ਮਿਲਿਆ, ਕਾਸ ਲਈ ਹੁਣ ਰੋਵੇਂ।

ਤਾਂਤੇ ਜੇਕਰ ਚਾਹੇਂ ਤਰਨਾ, ਮਰਨੋਂ ਔਖਾ ਤਰਨਾ।
ਜੀਵਤ ਮਰਨਾਂ ਅਮਰ ਹੋਵਣਾ, ਫੇਰ ਨਹੀਂ ਹੈ ਮਰਨਾ।
ਹੁਣ ਹੀ ਸੁਧਾ ਛਕੋ ਤੁਮ ਤਾਂਤੇ, ਦੇਰ ਨ ਕਰੋ ਪਿਆਰੇ।
ਗੁਰਬਾਣੀ ਸੰਗ ਪ੍ਰੇਮ ਵਧਾਵੋ, ਗੁਰ ਉਪਕਾਰ ਚਿਤਾਰੇ।

ਏਸ ਬਚਨ ਨੇ ਹਿਰਦਾ ਵਿੰਨ੍ਹਿਆਂ, ਜੁੜਿਓ ਗੁਰ ਪ੍ਰਸੰਗੇ।
ਵਾਂਗ ਪਪੀਹੇ ਵਜਾਕੁਲ ਹੋਇਆ, ਬਾਝ ਸੁਧਾ ਹੋ ਤੰਗੇ।
ਅੰਮ੍ਰਿਤ ਛਕ ਕੇ ਅਮਰ ਭਇਆ ਤੇ, ਮਰਿਆ ਮਰਕੇ ਜੀਆ।
ਸਿੱਖੀ ਸਿਦਕ ਪਰੇਮ ਧਾਰਕੇ, ਪਰ ਉਪਕਾਰੀ ਥੀਆ।

ਧੰਨ ਭਾਈ ਜੀ ਭਾਈ ਤਾਈਂ, ਅਪਣੇ ਜੇਹਾ ਕੀਤਾ।
ਲੋਕ ਅਤੇ ਪਰਲੋਕ ਸੁਧਾਰੇ, ਜਨਮ ਸਫਲ ਤਿਸ ਕੀਤਾ।
'ਪਾਰਸ ਕਰੇ ਲੋਹੇ ਨੂੰ ਸੋਨਾ', ਸੰਤਨ ਰੀਤ ਨਿਰਾਲੀ।
ਆਪਣੇ ਵਰਗਾ ਹੋਰਾਂ ਕਰਦੇ, ਚਾੜ੍ਹ ਪ੍ਰੇਮ ਦੀ ਲਾਲੀ।

ਦੇਖੋ ਪਿਆਰੇ ਪਾਠਕ ਜੀ! ਇਹ ਬਿਧ ਉਪਦੇਸ਼ ਨਿਰਾਰੀ।
ਇੱਕ ਵੇਰ ਦੇ ਆਖਣ ਨੇ ਕੀ ਲਾਈ ਧਰਮੀ ਵਾੜੀ।
ਪਰ ਹੁਣ ਅਸੀ ਆਖਦੇ ਬਹੁਤਾ, ਅਸਰ ਰਤਾ ਨਹੀਂ ਹੋਂਦਾ।
ਐਵੇਂ ਫੋਕੀ ਗੱਲਾਂ ਕਰਕੇ, ਬੋਲਣ ਵਾਲਾ ਸੌਂਹਦਾ।

ਹੁੰਦੇ ਹਨ ਵਖਜਾਨ ਭਰੇੜੇ, ਪਰ ਫਲ ਰਤਾ ਨ ਲਾਂਦੇ।
ਕਿਉਂ ਜੋ ਆਖਣ ਵਾਲੇ ਜੋ ਕੁਝ, ਕਹਿੰਦੇ ਨਹੀਂ ਕਮਾਂਦੇ।
ਤਾਂਤੇ ਜੋ ਕੁਝ ਆਖੋ ਭਾਈ, ਕਰਣੇ ਹਿਤ ਮਨ ਧਾਰੋ।

ਫਿਰ ਭਾਵੇਂ ਥੋੜਾ ਹੀ ਆਖੋ, ਮੇਹਰ ਹੋਇ ਦਰਬਾਰੋਂ।
ਜੇ ਆਖੋ ਤੇ ਯਤਨ ਕਰੋ ਨਾ, ਕਰਨੇ ਦੇ ਹਿਤ ਮੂਲੋਂ। ਤਦ ਇਹ ਚੁਭਸੀ ਵਾਕ ਚਿਤ ਵਿੱਚ, ਅਧਿਕ ਰੜਕਦਾ ਮੂਲੋਂ :-

"ਅਵਰ ਉਪਦੇਸੈ ਆਪਿ ਨ ਕਰੈ।
ਆਵਤ ਜਾਵਤ ਜਨਮੈ ਮਰੈ।"



# ੨

# ਪ੍ਰਸੰਗ ਭਾਈ ਕਪੂਰ ਸਿੰਘ ਜੀ ਨ੍ਵਾਬ

ਭਾਈ ਸਿੰਘ ਕਪੂਰ ਜੀ, ਨ੍ਵਾਬ ਕਹਿਨ ਜਿਸ ਲੋਕ।
ਸੱਚਾ ਸੀ ਸਿੰਘ ਸੂਰਮਾਂ, ਗਿਆਤਾ ਲੋਕ ਪ੍ਰਲੋਕ।
ਇੱਕ ਦਿਹਾੜੇ ਲਗਾ ਸੀ, ਭਾਰੀ ਇੱਕ ਦੀਵਾਨ।
ਜਿਸ ਵਿਚ ਚਰਚਾ ਹੋ ਰਹੀ, ਤੁਰਕਾਂ ਦੇ ਘਮਸਾਨ।

ਕਿੱਕੁਰ ਹੋਵਨ ਦੂਰ ਏਹ, ਦੇਸ ਸੁਖੀ ਕਿਮ ਹੋਇ?
ਕਿੱਕੁਰ ਪਰਜਾ ਸੁਖ ਵੱਸੇ, ਦੁਖੀ ਨ ਦੀਸੈ ਕੋਇ।
ਤਿੰਨ ਦਿਹਾੜੇ ਰੋਜ ਇਹ, ਹੁੰਦਾ ਰਿਹਾ ਦੀਵਾਨ।
ਸੋਚਾਂ ਸੱਭੇ ਸੋਚਕੇ, ਲੀਤੇ ਦਾਈਏ ਠਾਨ।

ਕਰੇ ਫੈਸਲੇ ਸਾਰੜੇ, ਸਭਨਾਂ ਲੀਤੇ ਮੰਨ।
ਹੁੱਜਤ ਹੀਲ ਨ ਰਹੀ ਕੋ, ਰਿਹਾ ਨ ਕੋ ਅੜਮੰਨ।
ਜਦੋਂ ਸਮਾਪਤ ਹੋਣ ਤੇ, ਆਇਆ ਏਹ ਦੀਵਾਨ।
ਕਪੂਰ ਸਿੰਘ ਨੂੰ ਪੰਥ ਨੇ, ਕਹਿਆ ਹੋ ਸਵਧਾਨ।

ਸੋਧ ਅਰਦਾਸਾ ਉੱਠਕੇ, ਅਦਲ ਰਿਦਾ ਠਹਰਾਇ।
ਆਪ ਪ੍ਰਭੂ ਪੂਰੀ ਕਰੇ, ਅਪਣੀ ਆਪ ਰਜਾਇ।
ਸਾਡੀ 'ਮੈਂ' ਵਿਚ ਨਾ ਰਲੇ, ਹੋਈਏ ਸਭ ਅਨਸਾਰ।
ਉਸਦੀ 'ਮੈਂ' ਵਿਚ ਨਾ ਰਲੇ, ਹੋਈਏ ਸਭ ਅਨਸਾਰ।

ਉਸਦੀ 'ਮੈਂ' ਦੇ ਤਦ ਕਰੇਂ, ਸਗਲੇ ਏ ਬਿਵਹਾਰ।
ਸਿਰਧਰ ਆਗਿਆ ਪੰਥ ਦੀ, ਸਿੰਘ ਨਵਾਬ ਕਪੂਰ।
ਉਠਿਆ ਦੋ ਹੱਥ ਜੋੜ ਕੇ, ਨਿਸਚੇ ਸੰਗ ਭਰਪੂਰ।

ਅਚਲ ਖੜਾ ਹਿਲਦਾ ਨਹੀਂ, ਜਿਉਂ ਪਰਬਤ ਗੰਭੀਰ।
ਹਿਰਦਾ ਨਾਲ ਅਡੋਲ ਹੈ ਏਕਾਗਰ ਅਤ ਧੀਰ।
ਪ੍ਰੇਮ ਭਗਤ ਸੰਗ ਪੂਰ ਹੋ, ਇਸਥਿਤ ਨਿਰਅਭਿਮਾਨ।
ਅਰਦਾਸਾ ਸਿੰਘ ਸੋਧਦਾ, ਸੰਗਤ ਇਕ ਦਿਲ ਕਾਨ।

ਸਭ ਦਾ ਦਿਲ ਉਸ ਦੇ ਮਗਰ, ਚੁੰਬਕ ਦੇ ਜਿਉਂ ਲੋਹ।
ਬੱਝੇ ਉਸ ਅਰਦਾਸ ਮੇਂ, ਭੁੱਲੇਂ 'ਮੈਂ' ਤੇ 'ਓਹ'।
ਸੁਣਦੇ ਕਰਦੇ, ਖਚਤ ਸੇ, ਵਿਚ ਅਰਦਾਸੇ ਸਿੰਘ।
ਹਿਰਦੇ ਸਿੱਧੇ ਤੀਰ ਸੇ, ਜਿਸ ਵਿਚ ਵਾਲ ਨ ਵਿੰਗ।

ਸੂੰਹੀਆ ਸੀ ਇਕ ਲੈ ਰਿਹਾ, ਬਾਣਾ ਸਿੰਘੀ ਕੇਰ।
ਲੁਕਿਆ ਬੈਠਾ ਸ਼ੈਹ ਵਿਖੇ, ਤਕਦਾ ਸੀ ਇਹ ਬੇਰ।
ਭਰੀ ਬੰਦੂਕ ਚਲਾ ਦਈ, ਨ੍ਵਾਬ ਹੁਰਾਂ ਦੀ ਓਰ।
ਸਰ ਸਰ ਕਰਦੀ ਸ਼ੂਕਦੀ, ਜਾਂਦੀ ਡਾਢੇ ਜ਼ੋਰ।

ਗੋਲੀ ਮੱਥੇ ਆਵੁੰਦੀ, ਉੱਚੀ ਹੋਇ ਰਤੀਕ।
ਦਸਤਾਰੇ ਤੋਂ ਉਛਲਦੀ, ਲੰਘੀ ਉੱਚੀ ਠੀਕ।
ਸ਼ੋਰ ਭਿਆ ਸਿੰਘ ਜਾਣਿਆਂ, ਮੈਨੂੰ ਤੁਰਕੇ ਮਾਰ।
ਕੀਤੀ ਹੈ ਕਿਸ ਮੀਤ ਨੇ, ਤਕ ਕੇ ਸੋਹਣਾ ਵਾਰ।

ਜਾਣ ਲਿਆ ਪਰ ਰੋਕਿਆ, ਮਨ ਨੂੰ ਉਂਵੇ ਅਡੋਲ।
ਝਮਕੀ ਅੱਖ ਨ ਹਿੱਲਜਾ, ਥਿੜਕਿਆ ਨਾਹੀਂ ਬੋਲ।
ਕਰ ਅਰਦਾਸਾ ਉਵੇਂ ਹੀ, ਰਖ ਏਕਾਗਰ ਚੀਤ।
ਜਿੱਕੁਰ ਆਗਜਾ ਭਈ ਸੀ, ਪੂਰੀ ਉੱਕਰ ਕੀਤ।

ਭੋਗ ਭਿਆ ਤਦ ਦੇਖਿਆ, ਸਾਰੇ ਨਜਰ ਉਘਾੜ।
ਪੰਥ ਖੜਾ ਸੀ ਉਵੇਂ ਹੀ, ਕੀਤੀ ਕਿਸੇ ਨ ਤ੍ਰਾੜ।
ਕੇਵਲ ਪਹਿਰੇ ਵਾਲੜੇ, ਲੀਤਾ ਉਸੇ ਪਛਾਨ।
ਸੀਗਾ ਜਿਸਨੇ ਮਾਰਿਆ, ਤੱਕ ਕੇ ਤਦੋਂ ਨਿਸ਼ਾਨ।

ਹੁਣ ਫੜਿਆ ਫੜ ਪੁੱਛਿਆ, ਲੀਤਾ ਸੱਚ ਪੁਛਾਇ।
ਭੇਜਿਆ ਆਯਾ ਤੁਰਕ ਦਾ ਸੀਗਾ ਸਾਂਗ ਬਣਾਇ।
ਕੈਦ ਵਿਖੇ ਉਸ ਭੇਜਿਆ, ਕੀਤਾ ਤੁਰਤ ਨਿਆਇ।
ਪਰ ਅਰਦਾਸ ਅਡੋਲ ਦੀ, ਧੁੰਮੀ ਖਬਰ ਸਬਾਇ।

ਐਸੇ ਪਿਆਰੇ ਸਿੰਘ ਸੇ, ਨਿਸਚੇ ਮਾਹਿ ਅਡੋਲ।
ਸ਼ਸਤ੍ਰ ਧਾਰੀ ਬੀਰ ਪੈ, ਸੁਰਤ ਨ ਖਾਂਦੀ ਝੋਲ।
ਸੋਚ ਪਿਆਰੇ ਪਾਠਕਾ! ਅਪਨੇ ਹਿਰਦੇ ਮਾਹਿ।
ਅਰਦਾਸੇ ਦੇ ਵੇਲੜੇ, ਤੂੰ ਕੀ ਹੁੰਦਾ ਆਹਿ?

ਕਿੱਕੁਰ ਨਚਦਾ ਮਨ ਰਹੇ, ਟਪਦੀ ਸੁਰਤ ਕਿਵੇਂ।
ਚੰਚਲ ਕਿਵੇਂ ਸਰੀਰ ਹੋਇ, ਹਉਮੈਂ ਨਾਹਿ ਨਿਵੇਂ।
ਕੰਘੀ ਮਾਰੀਂ ਮਨ ਵਿਖੇ, ਸਿਖਿਆ ਦੇਵੀਂ ਆਪ।
ਆਪਨੇ ਮਨ ਨੂੰ ਆਪ ਹੀ, ਆਪੇ ਮਾਪੀਂ ਮਾਪ।



# ੩

# ਪ੍ਰਸੰਗ ਭਾਈ ਗੁਰਬਖਸ਼ ਸਿੰਘ

ਰੰਹਦਾ ਸੀ ਇਕ ਨਗਰ ਮਝਾਰੀ, ਸਿੰਘ ਗੁਰੂ ਦਾ ਪਿਆਰਾ।
ਗੁਰ ਬਾਣੀ ਦਾ ਨੇਮੀ ਪ੍ਰੇਮੀ, ਗੁਰ ਚਰਨਾਂ ਦਾ ਭਾਰਾ।
ਗੁਰ ਵਾਕਾਂ ਤੇ ਨਿਸਚਾ ਰੱਖੇ, ਸਤਿਗੁਰ ਹੁਕਮ ਮਨਾਵੇ।
ਗੁਰੂ ਗ੍ਰੰਥ ਉਪਦੇਸ਼ ਕਰਣ ਜੋ, ਪ੍ਰੇਮੀ ਨਿਤ ਕਮਾਵੇ।

ਭਾਣਾ ਮੰਨੇ ਅਨਦਿਨ ਗੁਰ ਦਾ, ਹੁਕਮ ਰਜਾਈਂ ਚਲਦਾ।
ਜੋ ਵਰਤੇ ਸੋ ਚੰਗਾ ਜਾਣੇ, ਭਾਣਾ ਸਿਰ ਤੇ ਧਰਦਾ।
"ਹੁਕਮ ਬੂਝਿ ਪਰਮ ਪਦੁ ਪਾਈ" ਮਰਿਆ ਮਰ ਕੇ ਜੀਆ।
ਅਮਰ ਭਇਆ ਗੁਰ ਸਿੱਖੀ ਪਾਕੇ, ਸਿੱਖ ਸੱਚ ਦਾ ਥੀਆ।

ਘਰ ਵਿਚ ਗੁਰ ਦੀ ਕਿਰਪਾ ਕਰਕੇ, ਧਨ ਆਦਿਕ ਸੁਖ ਪਾਏ।
ਪਰ ਅਪਨਾ ਨਾ ਕੁਝ ਵੀ ਜਾਣੇ, ਸੇਵਾ ਦੇ ਵਿਚ ਲਾਏ।
ਆਗਜਾਕਾਰੀ ਪੁੱਤਰ ਹੋਯਾ, ਸੋਹਣਾ ਸੁੰਦਰ ਪਿਆਰਾ।
ਸੂਰਬੀਰ ਬਲਵਾਨ ਰੰਗੀਲਾ, ਰਹੇ ਤਿਆਰ ਬਰ ਤਿਆਰਾ।

ਗੁਰ ਵਾਕਾਂ ਤੇ ਨਿਸਚਾ ਰਖਦਾ, ਬਾਣੀ ਚਿੱਤ ਧਰੇਂਦਾ।
ਨਾਲ ਪਿਆਰੇ ਪਿਤਾ ਸੰਦੜੀ, ਅਨਦਿਨ ਸੇਵ ਕਰੇਂਦਾ।
ਧਾਰ ਆਗਜਾ ਸਦਾ ਪਿਤਾ ਦੀ, ਕਰ ਪ੍ਰਸੰਨ ਸੁਖ ਪਾਏ।
ਪਿਤਾ ਦੇਖ ਗੁਰ ਸ਼ੁਕਰ ਕਰੇਂਦਾ, ਮਨ ਦੇ ਵਿਚ ਹਰਖਾਏ।

ਪਰ ਅਪਣਾ ਨ ਮੂਲੇ ਜਾਣੇ, ਜਾਣੇ ਓਹਨੂੰ ਗੁਰ ਦਾ।
ਨਦੀ ਨਾਵ ਸੰਜੋਗ ਜਾਣ ਕੇ ਦੇਹ ਵਿਚ ਮੋਹ ਨ ਧਰਦਾ।
ਮੋਹ ਪਰਕ੍ਰਿਤੀ ਮੂਲ ਨ ਰਖਦਾ, ਮਮਤਾ ਭਾਉ ਨ ਫੁਰਦਾ।
ਜਾਣੇ ਉਸਨੂੰ ਦਾਤ ਗੁਰੂ ਦੀ, ਸੇਵਕ ਸ੍ਰੀ ਗੁਰ ਘਰ ਦਾ।

ਕਹੀ ਨਾ ਜਾਂਦੀ ਪ੍ਰਭ ਦੀ ਲੀਲ੍ਹਾ, ਭਾਦਾ ਏਹਾ ਹੋਇਆ।
ਵਰ੍ਹੇ ਸਤਾਈ ਦਾ ਓਹ ਹੋਕੇ, ਗੁਰ ਗੋਦੀ ਜਾ ਸੋਇਆ।
ਛੱਡ ਗਇਆ ਓਹ ਜੱਗ ਨੂੰ ਪਿਆਰਾ, ਸਤਿਗੁਰ ਚਰਣ ਸਮਾਯਾ।
ਦੇਹੀ ਨਾਲ ਅਨੰਦਤ ਆਈ, ਭਾਣਾ ਗੁਰ ਦਾ ਭਾਯਾ।

ਅੰਤ ਸਮੇਂ ਮੁਖ ਲਾਲੀ ਚਮਕੇ, ਲਾਲੋ ਲਾਲ ਸੁ ਭਾਸੇ।
ਜੋੜ ਲਈ ਲਿਵ ਗੁਰ ਚਰਨਾਂ ਸੰਗ, ਹਿਰਦੇ ਪ੍ਰੇਮ ਪ੍ਰਗਾਸੇ।
ਖੁਸ਼ੀ ਖੁਸ਼ੀ ਇਮ ਦੇਹ ਚਾ ਛੱਡੀ, ਹਿਰਦਾ ਨਾਹਿੰ ਡੁਲਾਯਾ।
ਮਗਰੋਂ ਉਸਦੇ ਪਿਤਾ ਪਿਆਰੇ, ਭਾਣਾ ਮੰਨ ਦਿਖਾਯਾ।

ਹਿੰਝ ਕੇਰਨਾ ਨਾਉਂ ਨਾ ਜਾਣੇ, ਮੂੰਹੋਂ ਸ਼ੁਕਰ ਅਲਾਏ।
ਸ਼ੁਕਰ ਸ਼ੁਕਰ ਕਰ ਸਤਿਗੁਰੂ ਜੀ ਦਾ, ਬਿਰਤੀ ਚਰਨ ਟਿਕਾਏ।
ਆਖੇ ਸਤਿਗੁਰ ਤੁੱਧ ਅਮਾਨਤ, ਧੰਨ ਭਾਗ ਤੂੰ ਲੀਤੀ।
ਸੇਵਕ ਅਪਣਾ ਕੋਲ ਸੱਦਕੇ, ਭਾਰੀ ਕਿਰਪਾ ਕੀਤੀ।

ਜਦ ਉਸਦੇ ਇਕ ਪਿਆਰੇ ਮਿੱਤ੍ਰ, ਆਇ ਸ਼ੋਕ ਪ੍ਰਗਟਾਯਾ।
ਭਾਣਾ ਭੁੱਲ ਨੀਰ ਭਰ ਲਿਆਯਾ, ਹਿਰਦਾ ਚਾਇ ਡੁਲਾਯਾ।
ਤਦੋਂ ਭਾਈ ਜੀ ਨਾਲ ਸ਼ਾਂਤਿ ਦੇ, ਇਸ ਬਿਧ ਉਸ ਸਮਝਾਯਾ।
ਪ੍ਰੇਮ ਭਾਈ ਜੀ ਨਾਲ ਸ਼ਾਂਤਿ ਦੇ, ਇਸ ਬਿਧ ਉਸ ਸਮਝਾਯਾ।
ਪ੍ਰੇਮ ਭਰਾ ਅਰ ਸਿਦਕਾਂ ਵਾਲਾ, ਏਹ ਉਪਦੇਸ਼ ਸੁਣਾਯਾ।

'ਅਹੋ ਪਿਆਰੇ ਮਿੱਤਰ ਮੇਰੇ, ਸਿੰਘ ਤੁਸੀ ਹੋ ਸੂਰੇ।
ਫੇਰ ਸ਼ੋਕ ਕਿਉਂ ਕਰਦੇ ਹੈਵੋ, ਕਿਉ ਬਣਦੇ ਹੋ ਊਰੇ?
ਭਾਣਾ ਮੰਨੋਂ ਗੁਰ ਪੂਰੇ ਦਾ, ਸ਼ੁਕਰ ਗੁਰੂ ਦਾ ਮਾਣੋਂ।
ਜੰਮਣ ਮਰਣਾ ਹੁਕਮ ਅਕਾਲੀ, ਨਿਸਚਾ ਮਨ ਵਿੱਚ ਠਾਣੋਂ।

ਸ਼ੁਕਰ ਕਰੋ ਤੇ ਨਾਮ ਧਿਆਵੋ, ਸ਼ੁਕਰ ਕਰੋ ਗੁਰ ਸੰਦਾ।
ਜੋ ਸਤਿਗੁਰ ਦਾ ਮੰਨੇ ਭਾਣਾ, ਸੋਈ ਗੁਰ ਦਾ ਬੰਦਾ।
ਵਰ੍ਹੇ ਸਤਾਈਆਂ ਤੋਂ ਮੈਂ ਪਹਿਲਾਂ, ਨਾ ਜਾਣਾ ਉਸ ਤਾਈਂ।
ਕੁਝ ਚਿਰ ਰਹਿਆ ਪ੍ਰਾਹੁਨਾ ਮੇਰੇ, ਮੁੜਿਆ ਹੁਣ ਨਿਜ ਠਾਈਂ।

ਤਾਂਤੇ ਸ਼ੋਕ ਨਹੀਂ ਹੈ ਮੂਲੋਂ, ਵਸਤੁ ਗੁਰੂ ਗੁਰ ਲੀਤੀ।
ਧਰਨੀ ਪਈ ਜਦੋਂ ਗੁਰ ਅੱਗੇ, ਨਾਲ ਸ਼ੁਕਰ ਧਰ ਦੀਤੀ।
ਏਹੀ ਧਰਮ ਅਸਾਡਾ ਹੈ ਸਦ, ਸ਼ੁਕਰ ਗੁਰੂ ਦਾ ਕਰੀਏ।
ਹਰਖ ਸ਼ੋਕ ਤੇ ਹੋਇ ਅਤੀਤੇ, ਗੁਰ ਭਾਣਾ ਸਿਰ ਜਰੀਏ।

ਫੇਰ ਸ਼ੋਕ ਅਣਹੋਣੀ ਦਾ ਹੈ, ਹੋਣੀ ਦਾ ਕੀ ਹੋਣਾ।
ਬਾਲਕ ਅਤੇ ਜੁਆਨ ਬੁੱਢੜਾ ਇਕ ਦਿਨ ਸਭਨਾ ਸੌਣਾ :-
''ਚਿੰਤਾ ਤਾਕੀ ਕੀਜੀਏ, ਜੋ ਅਨਹੋਣੀ ਹੋਇ।
ਇਹ ਮਾਰਗ ਸੰਸਾਰ ਕਉ, ਨਾਨਕ ਥਿਰ ਨਹੀ ਕੋਇ"।

ਦਿਲੇ ਆਪਣੇ ਕੰਘੀ ਮਾਰੋ, ਸੋਚੋ ਪਾਠਕ ਪਿਆਰੇ !
ਕੀ ਭਾਣਾ ਹੈ ਅਸਾਂ ਮੰਨਿਆ, ਯਾ ਗੁਰ ਵਾਕ ਵਿਸਾਰੇ?
ਪਰ ਜਦ ਕੋਈ ਸਾਥੋਂ ਵਿਛੜੇ, ਅਸੀਂ ਪਿੱਟਦੇ ਭਾਰੇ।
ਘਰ ਵਿਚ ਨਾਰਾਂ ਹੋਵਣ ਕੱਠੀ, ਸਿਆਪੇ ਹੋਣ ਕਰਾਰੇ।

ਜੇ ਨਾ ਕੋ ਸਨਬੰਧੀ ਆਵੇ, ਦੇਵਣ ਹੇਤ ਮਕਾਣਾ।
ਤਦ ਉਸਦਾ ਸਾਕਾਂ ਦੇ ਅੰਦਰ, ਉਲਝ ਜਾਂਵਦਾ ਤਾਣਾ।
ਹਾਇ ਸ਼ੋਕ! ਇਹ ਸਿਖੀ ਸਾਡੀ, ਬਾਹਰੋਂ ਸਿੱਖ ਦਿਸੰਦੇ।
ਅਸਲ ਵਿੱਚ ਪਰ ਬੇਮੁਖ ਹੋਏ, ਹੋਏ ਪਾਪੀ ਮੰਦੇ।

ਤਾਤੇ ਪਿਆਰਜੋ! ਸੁਰਤ ਸੰਭਾਲੋ, ਭਾਣਾ ਚਿੱਤ ਚਿਤਾਰੋ।
ਸੱਚੇ ਗੁਰ ਤੋਂ ਬੇਮੁਖ ਹੋਕੇ, ਜਨਮ ਨ ਬਾਜੀ ਹਾਰੋ।
ਤਜੋ ਸਿਆਪੇ ਅਤੇ ਮੁਕਾਣਾ, ਗੁਰ ਮਰਯਾਦ ਕਰਾਵੋ।
ਕਿਉਂ ਸਾਕਾਂ ਦੇ ਪਿੱਛੇ ਲਗਕੇ, ਐਵੇਂ ਜਨਮ ਗਵਾਵੋ।

ਜੇ ਹੁਣ ਲੱਭੇ ਨਹੀਂ ਟਿਕਾਣਾ, ਢੋਈ ਮੂਲੋਂ ਨਾਹੀਂ।
ਖੋ ਕੇ ਮਾਨਸ ਜੰਨਮ ਪਾਓਗੇ, ਦੁੱਖ ਚੁਰਾਸੀ ਮਾਹੀਂ।
''ਕਬੀਰ ਮਾਨਸ ਜਨਮ ਦੁਲੰਭ ਹੈ, ਹੋਇ ਨ ਬਾਰੈ ਬਾਰ॥
ਜਿਉ ਬਨ ਫਲ ਪਾਕੇ ਭੁਇ ਗਿਰਹਿ, ਬਹੁਰਿ ਨ ਲਾਗਹਿ ਡਾਰ॥"



## ੪
# ਪ੍ਰਸੰਗ ਭਾਈ ਦਿਗਬਿਜੈ ਸਿੰਘ

ਦਿਗਬਿਜੈ ਸਿੰਘ:-

ਹੈਂ ! ਕੀ ਵਰਤਿਆ ਕਹਿਰ ਕਹਾਰੀ, ਕਿਉਂ ਮੈਨੂੰ ਲੈ ਚੱਲੇ?
ਕਿਉਂ ਵੀਰਾਂ ਤੋਂ ਤੋੜ ਲਿਚੱਲੇ, ਕਰਦੇ ਕੰਮ ਅਵੱਲੇ?
ਕਿਉਂ ਮੈਨੂੰ ਧਕ ਕੀਆ ਪਿਛੇਰੇ, ਪਿੜ ਤੋਂ ਬਾਹਰ ਕੀਤਾ?
ਛੇਤਰ ਤੋਂ ਕਿਉਂ ਵਾਞ ਰਹੇ ਹੋ, ਕੀ ਅਵਗੁਣ ਮੈਂ ਕੀਤਾ?

ਦਰੋਗਾ:-

ਮੂਰਖ ਬਾਲਕ ! ਸ਼ੁਕਰ ਆਖ ਹੈ, ਜਿੰਦ ਬਚ ਗਈ ਤੇਰੀ।
ਉਮਰ ਅਵਾਣੀ ਡਿੱਠਾ ਕੁਝ ਨਾ, ਜਾਹ ਜਗ ਪਾ ਲੈ ਫੇਰੀ।
ਹੋ ਗੱਭਰੂ ਕੁਝ ਮਾਣ ਮੌਜ ਲੈ, ਅੰਮਾਂ ਦੀ ਕਰ ਸੇਵਾ।
ਇੱਕ ਦੇਣ ਦੇਹ ਦੁੱਧ ਪੀਣ ਦਾ, ਦੂਜਾ ਅੱਜ ਜੋ ਮੇਵਾ।

ਜਿੰਦ ਬਚਾਵਣ ਦਾ ਉਸ ਦਿੱਤਾ, ਇਸਦਾ ਬਦਲਾ ਲਾਹੀਂ।
ਜਾਹ ਅੰਮਾਂ ਦੇ ਗਲੇ ਲਿਪਟ ਜਾ, ਠੰਢ ਕਾਲਜੇ ਪਾਈਂ।
ਦੇਖ ਤੜਫਦੀ ਵਿਲਕਾਂ ਲੈਂਦੀ, ਰੋ ਰੋ ਹਾਲ ਗਵਾਂਦੀ।
ਧਕ ਧਕ ਛਾਤੀ ਸਹਿਕ ਸੰਹਮਦੀ, ਤੇਰਾ ਰਾਹ ਤਕਾਂਦੀ।

ਜਾਹ ਬਾਹਰ ਹੋ ਛੇਤੀ ਐਥੋਂ, ਜਾਹ ਹੁਣ ਦੇਰ ਨ ਲਾਈ।
ਜਾਂਦੀ ਜਿੰਦ ਬਚੀ ਹੈ ਮੂਰਖ, ਇਸ ਨੂੰ ਨਾਹਿੰ ਗੁਆਈਂ।।

ਦਿਗਬਿਜੈ ਸਿੰਘ:-

ਜਿੰਦ ਬੜੀ ਨਾ ਚੀਜ਼ ਦਰੋਗੇ ! ਸੱਚ ਬੜਾ ਸਭ ਕੋਲੋਂ।
ਧਰਮ ਬੜਾ ਹੈ ਦੋਹੀਂ ਜਹਾਨੀਂ, ਹੋਰ ਬੜਾ ਕੀ ਟੋਲੋਂ।
ਪੁਰਬੀ ਲੱਗ ਰਹੀ ਹੈ ਭਾਰੀ, ਧਰਮ ਖੇਤ੍ਰ ਹੇ ਮੱਤਾ।
ਮੇਰੇ ਭਾਈ ਹੋਣ ਵਾਰਨੇ, ਜਗਵੇਦੀ ਸਤ ਵੱਤਾ।

ਮੈਂ ਕਿਉਂ ਵਾਂਜਿਆ ਜਾਵਾਂ ਏਥੋਂ, ਕਿਉਂ ਛਾਂਦਾ ਨਾ ਲੇਵਾਂ?
ਕਿਉਂ ਜੀਵਾਂ ਕੱਲਾ ਜਗ ਅੰਦਰ, ਕਿਉਂ ਇਹ ਖਾਹੁੰ ਭੁਲੇਵਾਂ?

ਦਰੋਗਾ:-

ਜਾਹ ਹਠੀਲੇ ! ਤੂੰ ਸਿੱਖ ਨਹੀ ਹੈਂ, ਸਿੱਖਾਂ ਫੜ ਭੁਤਲਾਇਆ।
ਬੂਟੀ ਕੋਈ ਪਿਆਲੀ ਤੈਨੂੰ, ਤੇਰਾ ਮਗਜ਼ ਫਿਰਾਯਾ।
ਜਿਨ ਤੂੰ ਜਾਯਾ ਓਹ ਹੈ ਕਹਿੰਦੀ, ਅਸੀ ਸਿੱਖ ਨਹੀ ਮੂਲੋਂ।
ਪਤੀ ਸਿੱਖ ਨਾ ਪੁੱਤ੍ਰ ਸਿੱਖ ਨਾ, ਐਵੇਂ ਊਲ ਜਲੂਲੋਂ।

ਪੁੱਤ ਆਖਿਆ 'ਸਿੱਖ ਭਇਆ ਹਾਂ', ਐਵੇਂ ਫੜਿਆ ਗਇਆ।
ਐਵੇਂ ਅੱਜ ਕਤਲ ਹੈ ਹੁੰਦਾ, ਐਵੇਂ ਧਰਿਆ ਗਇਆ।
ਇਹ ਫਰਯਾਦ ਮਾਉਂ ਨੇ ਤੇਰੀ, ਧੁਰ ਦਰਗਾਹ ਪੁਚਾਈ।
ਸ਼ਰਹਾ ਪਿਆਰੇ ਸ਼ਾਹ ਅਸਾਡੇ, ਰਹਿਮਤ ਹੈ ਫੁਰਮਾਈ।

ਮਾਫ ਕੀਆ ਤੇ ਹੁਕਮ ਦੀਆ ਹੈ, ਤੈਨੂੰ ਛੁੱਟੀ ਦੇਈਏ।
ਦੋਸ਼ ਬਿਨਾਂ ਹਥ ਖੂਨ ਤੈਂਡੜੇ, ਅਸੀ ਨਾ ਹੱਥ ਰੰਗੇਈਏ।
ਜਾਹ ਹੁਣ ਕੰਨ ਨ ਖਾਹ ਤੂੰ ਮੇਰੇ, ਵਕਤ ਗੁਆ ਨ ਅਜਾਈਂ।
ਹੋਰ ਸਿੱਖ ਹਨ ਕਤਲ ਕਰਾਣੇ, ਜਾਹ ਹੁਣ ਦੇਰ ਨ ਲਾਈਂ।

ਦਿਗਬਿਜੈ ਸਿੰਘ:-

ਭੋਲੇ ਬਹੁਤ ਦਰੋਗੇ ਤੂੰ ਤਾਂ, ਕਈ ਹੁਨਾਲੇ ਡਿੱਠੇ।
ਕਈ ਸਿਆਲ ਬੀਤੇ ਤੈਂ ਸਿਰ, ਕਈ ਪੜ੍ਹੇ ਤੂੰ ਚਿੱਠੇ।
ਕਿਸ ਟਪਲੇ ਵਿੱਚ ਫਸਿਓਂ ਸੱਜਣ! ਮਮਤਾ ਮਾਉਂ ਨ ਜਾਣੀ।
ਆਂਦਰ ਨਹੀਂ ਪਛਾਣੀ ਮਾਤਾ, ਐਵੇਂ ਉਮਰ ਵਿਹਾਣੀ।

ਮਮਤਾ ਕਾਰਨ ਮਾਤਾ ਮੇਰੀ, ਏਹ ਹੈ ਪੱਜ ਬਨਾਇਆ।
ਸਿੱਖ ਨਹੀਂ ਹਾਂ ਐਵੇਂ ਸਿੱਖਾਂ, ਫੜਕੇ ਸਿੱਖ ਬਨਾਇਆ।
ਮਾਂ ਨਾਹੀ ਸਿੱਖ ਸਚ ਹੈ ਜਾਣੋਂ, ਪਿਤਾ ਸਿੱਖ ਸੀ ਨਾਹੀਂ।
ਪਰ ਮੈਂ ਸਿੱਖ ਹੋ ਗਿਆ ਸੱਚੋਂ, ਧੱਕੇ ਦਾਬੇ ਨਾਹੀਂ।

ਸ਼ੌਕ ਨਾਲ ਮੈਂ ਪੜ੍ਹੀ ਗੁਰਮੁਖੀ, ਤੇ ਸਤਿਸੰਗਤ ਕੀਤੀ।
ਧਰਮ ਸਿੱਖਿਆ ਖੁਸ਼ੀ ਨਾਲ ਮੈਂ, ਖੋਜ ਸੱਚ ਦੀ ਕੀਤੀ।
ਆਤਮ ਜਦ ਨਿਰਮਾਇਲ ਹੋ ਗਿਆ, ਮੈਂ ਸਿੱਖੀ ਤਦ ਧਾਰੀ।
ਮੰਦ ਵਾਸ਼ਨਾ ਜੋ ਸੀ ਅੰਦਰ, ਨਿਕਲ ਗਈ ਜਦ ਸਾਰੀ।

ਧਾਰੀ ਹੈ ਮੈਂ ਸਮਝ ਸੋਚਕੇ, ਮੈਂ ਧੋਖਾ ਨਹੀਂ ਖਾਧਾ।
ਮੈਂ ਸੱਚ ਲੱਧਾ ਖੋਜ ਭਾਲ ਕੇ, ਕਿਸੇ ਨ ਕੀਤਾ ਵਾਧਾ।
ਮਨ ਦੇ ਸੱਚ ਵਿਹਾਝਿਆ ਸੀ ਮੈਂ, ਸਿਰ ਦੇ ਹੁਣ ਮੈਂ ਦਸਾਂ।
ਸੱਚ ਅਮੋਲਕ ਐਡਾ ਹੈ ਏ, ਜਿਸ ਤੋਂ ਕਿਵੇਂ ਨ ਨੱਸਾਂ।

ਸੋ 'ਮੈਂ ਸਿੱਖ' 'ਸੱਚ ਹੀ ਹਾਂ ਸਿੱਖ' ਦੁਧ ਧੋਤੀ ਮੈਂ ਸਿੱਖੀ।
ਸਿੱਖੀ ਨਿਭੇ ਅੰਤ ਦੇ ਤੀਕਰ, ਗਲੀ ਭੀਹਾਵਲ ਤਿੱਖੀ।

ਦਰੋਗਾ:-

ਮਾਂ ਤੇਰੀ ਹੈ ਗਈ ਧੁਰੇ ਤੇ, ਉੱਥੋਂ ਹੁਕਮ ਲਿਆਈ।
ਕਤਲ ਕਰਨ ਦਾ ਹੁਕਮ ਮਨ੍ਹੇਂ ਹੈ, ਮੈਂ ਨਾ ਸਕਾਂ ਕਰਾਈ।

ਦਿਗਬਿਜੈ ਸਿੰਘ:-

ਮੈਂ ਸ਼ਾਹ ਨੂੰ ਇਹ ਧੋਖਾ ਦੇ ਕੇ ਨਾਹੀਂ ਜਿੰਦ ਬਚਾਣੀ।
ਸੱਚ ਨਤਾਰੇ ਸੋਧ ਸੋਧਕੇ, ਦੁੱਧੋਂ ਵਖਰਾ ਪਾਣੀ।
ਭੇਜ ਸਨੇਹਾ ਪਾਤਸ਼ਾਹ ਨੂੰ, ਮੈਂ ਹਾਂ ਸਿੱਖ ਸੁਹੇਲਾ।
ਮੈਂ ਮਰਨੇ ਦਾ ਚਾਉ ਘਨੇਰਾ ਜੀਆਂ ਨ ਹੁਇ ਦੁਹੇਲਾ।

ਦਰੋਗਾ:-

ਅਜਬ ਹਠੀਲੇ ਅਜਬ ਰੰਗੀਲੇ, ਹੀਲੇ ਕਰਨ ਸਹਾਰੇ।
ਸਿੰਘ ਸਜੀਲੇ ਕਤਲ ਹੋ ਰਹੇ, ਕੌਣ ਬਿਪਤ ਏ ਟਾਰੇ।
ਕੀ ਸਹਸਾ ਹੈ ! ਕੀ ਨੇਕੀ ਹੈ ! ਕੀ ਹੈ ਧਰਮ ਪਿਆਰਾ?
ਸਿਦਕ ਭਰੋਸਾ ਕੈਸਾ ਪੱਕਾ, ਕੈਸਾ ਸੱਚ ਅਧਾਰਾ।

ਕਿਸ ਮਿੱਟੀ ਦੇ ਬਨੇ ਪੂਤਲੇ, ਕਿਸ ਧਰਤੀ ਤੇ ਹੋਏ?
ਕਿਮ ਸਿੱਖੇ ਕਿਸ ਰਸਤੇ ਪਾਏ? ਜਿੰਦ ਨ ਦੇਂਦਾ ਕੋਏ?!
ਧਰਮੋ ਪੱਕੇ ਡੋਲਣ ਨਾਹੀਂ, ਦੁੱਖ ਮੌਤ ਨ ਡਰਦੇ।
ਮਰਦੇ ਜਿਵੇਂ ਜੰਞ ਤੇ ਜਾਣਾ, ਕਦੇ ਨ ਹਾਵੇ ਭਰਦੇ।

ਅੱਛਾ ਬਚਾ ਖਬਰ ਭੇਜਦਾ, ਪਾਸ ਸ਼ਾਹ ਦੇ ਹੈਵਾਂ।
ਜੋ ਕੁਝ ਕਹੂ ਕਰੂੰਗਾ ਭਾਈ, ਅੰਤ ਹਾਰਿਆ ਨਾ ਮੈਂ ਹਾਂ।

ਮਾਤਾ:- (ਹਾਲ ਸੁਣਕੇ ਤੇ ਅੱਗੇ ਵਧਕੇ)

ਹੇ ਦਾਰੋਗੇ ਦਯਾ ਕਰੀਂ ਹੁਣ; ਫੇਰ ਨਾ ਪੁੱਛ ਮੰਗਾਵੀਂ।
ਏ ਬਾਲਕ ਹੈ ਅਜੇ ਛੁਟੇਰਾ, ਇਸ ਦੇ ਮਗਰ ਨ ਜਾਵੀਂ।
ਏਹ ਬਾਲਗ ਨਾ ਹੋਯਾ ਹੈ ਵੇ, ਮੈਂ ਇਸਦੀ ਹਾਂ ਅੰਮਾਂ।
ਜੋ ਕੁਝ ਕਿਹਾ ਸੱਚ ਮੈਂ ਕਹਿਆ, ਮੇਰਾ ਹੈ ਸਭ ਜੰਮਾਂ।

ਛੱਡ ਦਿਓ ਨਾ ਕਤਲ ਕਰਾਓ ਮੈਂ ਅੰਦਰ ਠੰਢ ਪਾਓ।
ਰੋਂਦੀ ਮਾਉਂ ਵਿਲਕਦੀ ਬਖਸ਼ੋ, ਮੈਂ ਤੇ ਮੇਹਰ ਕਰਾਓ।
ਤੂੰ ਬਾਲਾਂ ਦਾ ਆਪ ਪਿਤਾ ਹੈਂ, ਦਿਆਂ ਅਸੀਸ ਦੁਹਾਈ।
ਹੇ ਸਾਈਂ! ਤੈਂ ਆਲ ਅਲਾਦੋਂ, ਹਿਰਦਾ ਨਾਹ ਤਪਾਈ।

ਦਿਗਬਿਜੈ ਸਿੰਘ :-

ਬਖਸ਼ ਬਖਸ਼ ਹੇ ਮਾਤਾ ਪਿਆਰੀ, ਤੈਂ ਚਰਨੋਂ ਬਲਿਹਾਰੀ।
ਜਨਮ ਦੀਆ ਤੇ ਪਾਲ ਲੀਆ, ਫਿਰ ਤੈਂ ਸਹਿ ਦੁੱਖ ਅਪਾਰੀ।
ਮਮਤਾ ਕਾਰਨ ਅੱਜ ਆਪ ਨੇ, ਮੇਰੀ ਜਿੰਦ ਬਚਾਈ।
ਤੇਰਾ ਪਿਆਰ ਭੁੱਲਾ ਹੈ ਮਮਤਾ, ਤੇਰੀ ਧੰਨ ਕਮਾਈ।
ਬਖਸ਼ ਬਾਲ ਨੂੰ ਦੁੱਧ ਆਪਣਾ, ਬਖਸ਼ੀ ਨਾਲ ਕਮਾਈ।
ਬਖਸ਼ ਇਕ ਹੁਣ ਹੋਰ ਗੱਲ ਤੂੰ, ਦਾਨ ਦਾਸ ਨੂੰ ਪਾਈ।
ਸਨਮੁਖ ਰੱਖੀਂ ਗੁਰੂ ਸਾਹਮਣੇ, ਮਨਮੁਖ ਨਾਹਿੰ ਕਰਾਈਂ।

ਮੇਰਾ ਨੇਹੁੰ ਸੱਚ ਸੰਗ ਲੱਗਾ ਨਿਭਣ ਦੇਹ ਏਹ ਤੇਹਾ।
ਧਰਮ ਨਾਲ ਤੂੰ ਪਾਲਜਾ ਜਿਵੂੰ, ਨਿਭਣ ਦੇਹ ਏਹ ਦੇਹਾ।
ਦੇਹ ਆਗਜਾ ਮੈਂ ਸੱਚ ਉਪਰੋਂ, ਘੋਲ ਘੁਮੱਟੇ ਜਾਵਾਂ।
ਝੂਠ ਬੋਲ ਕੇ ਰਹਾਂ ਨ ਜੀਂਦਾ, ਕੁੱਖ ਨ ਤੁੱਧ ਪੁਣਾਵਾਂ।

ਮਰਾਂ ਮੌਤ ਮੈਂ ਸੱਚੀ ਮਾਤਾ, ਲੋਕ ਕਹਿਣ ਧੰਨ ਮਾਈ।
ਜਿਸ ਏਹ ਜਾਇਆ ਪੁੱਤ ਸਿੱਖ ਸੀ, ਉਸਦੀ ਧੰਨ ਕਮਾਈ।

ਮਾਤਾ:-

ਲਾਲ ਦੁਲਾਰੇ ਅੱਖਾਂ ਤਾਰੇ, ਮਰ ਏਹ ਅੰਮਾਂ ਜਾਂਦੀ।
ਦਿਨ ਦੇਖਣ ਨੂੰ ਅੱਜ ਏਹ ਉੱਪਰ, ਦੁਨੀਆਂ ਨਾਹਿੰ ਰਹਾਂਦੀ।
ਤੂੰ ਸੱਚਾ ਤੂੰ ਸੱਚ ਜਾਣਿਆ, ਮੈਂ ਇਕ ਤੈਨੂੰ ਡਿੱਠਾ।
ਮੈਨੂੰ ਸੱਚ ਧਰਮ ਨਾ ਆਵੇ, ਇਕੋ ਤੂੰ ਮੈਂ ਡਿੱਠਾ।

ਤੂੰ ਜੀਵੇਂ ਮੈਂ ਜੀਵਾਂ ਮੋਈ, ਨਾ ਜਾਣੇਂ ਮੈਂ ਮੋਈ।
ਮੋਈ ਨਾ ਨਿੱਤ ਚਿਖਾ ਚੜ੍ਹਾਂਗੀ, ਮਾੜੂ ਜੋ ਨ ਸਮੋਈ।
ਤੈਂ ਵਿਚ ਸੱਚ ਧਰਮ ਹੈ ਵੱਸੇ, ਤੂੰ ਜੀਵੇਂ ਤਾਂ ਮੈਨੂੰ।
ਸੱਚ ਧਰਮ ਵਿਚ ਵੇਹੜੇ ਖੇਡੂ, ਸੋ ਮੇਰੀ ਜੋ ਤੈਨੂੰ।

ਦਿਗਬਿਜੈ ਸਿੰਘ:-

ਮਾਤਾ ਜੀ ! ਜੇ ਝੂਠ ਨਾਲ, ਏਹ ਜਿੰਦ ਬਚੇਗੀ ਮੇਰੀ।
ਸੱਚ ਧਰਮ ਨਾ ਮੈਂ ਵਿਚ ਰਹਿਸਣ, ਉੱਡਨ ਕਾਗ ਬਨੇਰੀ।
ਧਰਮ ਹੀਨ ਤੇ ਸੱਚ ਹੀਨ ਨੂੰ, ਕੀ ਮਾਤਾ ਤੂੰ ਕਰਸੇਂ।
ਸਚ ਮੁਚ ਜਾਣੀ ਅੰਮਾਂ ਤਦ ਤੂੰ, ਦੁੱਖ ਭਰੀ ਨਿਤ ਮਰਸੇਂ।

ਤੇਰੀ ਮਮਤਾ ਏਹੋ ਸੱਚੀ, ਮੈਂ ਧਰਮੋਂ ਮਰ ਜਾਵਾਂ।
ਤੂੰ ਜੀਵੇਂ, ਮੈਂ ਮਰਿਆ ਅੰਮਾਂ, ਤੈਨੂੰ ਨਾਲ ਬੁਲਾਵਾਂ।

ਮਾਤਾ:-

ਤੂੰ ਨਾ ਸਮਝੇਂ ਮਮਤਾ ਨੂੰ, ਹੈਂ ਬਾਲਕ ਅਜੇ ਅਵਾਣਾ।
ਵਜਾਹ ਨਾ ਕੀਤਾ ਪਿਤਾ ਨਾ ਬਣਯੋਂ ਦੇਖੀ ਨਾ ਸੰਤਾਨਾ।
ਸਮਝ ਨਾ ਸੱਕੇਂ ਮਾਪਿਆਂ ਆਂਦਰ, ਮਨਤਾ ਗੁਰੂ ਰਹਾਈ।
ਪੁੱਤਾ ਕਰੀਂ ਅਨੀਤੀ ਨਾਹੀਂ, ਖੈਰ ਝੋਲੜੀ ਪਾਈਂ।

ਦਰੋਗਾ:-

ਸੁਣ ਬਾਲਕ ਹੈ ਹੁਕਮ ਆ ਗਿਆ, ਕਹੇ ਜੁ ਸਿੱਖ ਮੈਂ ਹੈ ਵਾਂ।
ਕਤਲ ਕਰੋ ਪਲ ਦੇਰ ਨਾ ਲਾਓ, ਸ਼ਰ੍ਹਾ ਸੋ ਪਾਲਕ ਮੈਂ ਹਾਂ।
ਸੁਣਕੇ ਹੁਕਮ ਕੁਮਾਰ ਲਾਡਲੇ, ਹੁਸਨ ਉਮਰ ਦਾ ਚੜ੍ਹਿਆ।
ਹੱਥ ਜੋੜਦਾ ਅੰਮਾਂ ਤਾਈਂ, ਜਾਇ ਪਿੜੇ ਵਿਚ ਵੜਿਆ।

ਪਿੜ ਤਕ ਹਾਲ ਬਾਹੁੜੀ ਕਰਦੀ, ਵਿਲਕ ਵਿਲਕ ਦੁਖ ਭਰਦੀ।
ਰੋਂਦੀ ਰੋ ਰੋ ਹਾਲ ਗਵਾਂਦੀ ਅੰਮਾਂ ਹਾਹਾ ਕਰਦੀ।
ਵੈਣ ਕਰੇਂਦੀ ਕਰੇ ਦੁਹਾਈ, ਕਈ ਵਾਸਤੇ ਘੱਤੇ।
ਤੁਰਕ ਨ ਸੁਣਦੇ ਹਾਲ ਬਾਹੁੜੀ, ਹਿਰਦੇ ਹੋਏ ਅਵੱਤੇ।

ਬਾਲਕ ਬੰਨ੍ਹ ਹੱਥ ਤੋਂ ਲੀਤਾ, ਮੁਸ਼ਕਾਂ ਖ਼ੂਬ ਕਸਾਈ।
ਜਕੜੇ ਪੈਰ ਨੈਨ ਤੇ ਪਟੀ, ਚੰਗੀ ਕੱਸ ਬਨ੍ਹਾਈ।
ਚਰਖੀ ਚਾੜ੍ਹ ਭਵਾਇਆ ਚੰਗਾ; ਵੇਲਨ ਵਾਂਙ ਘੁਕਾਈ।
ਮਾਨੋਂ ਇਕ ਕਿਸੇ ਨੇ ਦਿੱਤੀ; ਖੁੱਡੇ ਵਿਚ ਪਿੜਾਈ।
ਦੇ ਚੱਕਰ ਉਸ ਹੇਠਾਂ ਲਾਇਆ; ਪੱਟੀ ਨੈਨ ਖੁਲ੍ਹਾਈ।
ਕਾਜ਼ੀ ਕਹੇ ਤੁਰਕ ਜੇ ਹੋਵੇਂ, ਜਿੰਦ ਅਜੇ ਬਚ ਜਾਈ।

ਦਿਗਬਿਜੈ ਸਿੰਘ :-

ਸਾਈਂ ਮਿਹਰ ਕਰੇ ਹੇ ਕਾਜ਼ੀ, ਪਾਪ ਤੁੱਧ ਨੂੰ ਬਖਸ਼ੇ।
ਮੈਂ ਬਖਸ਼ਾਂ ਤੇ ਅਰਜ਼ ਕਰਾਂ ਹਾਂ, ਆਪ ਰੱਬ ਵੀ ਬਖਸ਼ੇ।
ਹੇ ਗੁਰ! ਬਖਸ਼ ਇਨ੍ਹਾਂ ਨੂੰ ਏਹ ਤਾਂ ਭੁੱਲ ਵਿਖੇ ਹਨ ਆਏ।
ਭੁੱਲ ਪਏ ਹਨ ਪਾਪ ਕਮਾਂਦੇ; ਸੱਚ ਨ ਦ੍ਰਿਸ਼ਟੀ ਆਏ।

ਹੇ ਗੁਰ! ਕਸ਼ਟ ਪਏ ਏਹ ਆਕੇ, ਆਪੇ ਆ ਭੁਗਤਾਈਂ।
ਬੇੜੀ ਸਿਦਕ ਮਹਿੰਜੇ ਵਾਲੀ, ਆਪੇ ਪਾਰ ਲੰਘਾਈਂ।
ਦਿਲ ਨਾ ਡੋਲੇ ਮੈਂ ਨਾ ਡੋਲਾਂ, ਦੇਹ ਨਾ ਹਾਰੇ ਮੇਰੀ।
ਰਹੇ ਆਤਮਾ ਪੱਕੀ ਪੱਥਰ, ਸ਼ਰਨ ਪਕੜ ਕੇ ਤੇਰੀ।

ਕਲਗੀਆਂ ਵਾਲਾ ਸਤਿਗੁਰ ਆਯਾ, ਮਾਤਾ ਸੱਚੀ ਆਈ।
ਲੈ ਗੋਦੀ ਓਹ ਚੱਲੇ ਮੈਨੂੰ, ਓੜਕ ਗੁਰੂ ਨਿਭਾਈਂ।

ਦਰੋਗਾ:-

ਦਿਲ ਹਿਲਦਾ ਜੱਲਾਦੋ ! ਮੇਰਾ, ਛੇਤੀ ਕਾਰ ਕਰਾਵੋ।
ਜ਼ੁਲਮ ਏਸ ਨੂੰ ਮੇਟੋ ਛੇਤੀ, ਛੇਤੀ ਪਾਰ ਬੁਲਾਵੋ।
ਧਿੱਕ ਮੇਰੀ ਇਸ ਰੋਜ਼ੀ ਉਤੇ, ਧਿਕ ਏ ਕਾਰ ਕਸਾਈ।
ਛੱਡੀ ਅੱਜ ਕਾਰ ਏਹ ਖੋਟੀ, ਬਖਸ਼ੀ ਬਖਸ਼ੀ ਸਾਈਂ।

ਉਠ ਜਲਾਦਾਂ ਪਕੜ ਲਾਲ ਨੂੰ, ਨਾਲ ਟਿਕਟਿਕੀ ਬੱਧਾ।
ਲੱਕੜ ਵਿਚੋਂ ਸ਼ਬਦ ਗੁਰੂ ਦਾ, ਮਾਨੋਂ ਹੈਵੇ ਉਠਦਾ।
ਧੰਨ ਗੁਰੂ ਤੇ ਧੰਨ ਗੁਰੂ ਦੀ, ਫੈਲੀ ਸੱਦ ਚੁਫੇਰੇ।
ਨਾਲ ਅਕਾਸ਼ ਗਹਿਰ ਖਾ ਗਿਆ, ਵਗਦੀ ਵਾਉ ਚੁਫੇਰੇ।

ਮਾਰ ਜੱਲਾਦ ਤੇਗ ਇਕ ਵਾਰੀ, ਸਿਰ ਧੜ ਤੋਂ ਉਡਵਾਯਾ।
ਸਾਬਤ ਸਿੱਖ ਗੁਰੂ ਦਾ ਘਾਟੋਂ, ਇਉਂ ਉਸ ਪਾਰ ਪੁਚਾਯਾ।
ਸਿਰ ਪੱਥਰ ਸੰਗ ਮਾਤਾ ਮਾਰੇ, ਮਾਰ ਮਾਰ ਭੰਨ ਲੀਤਾ।
ਜੀਵਨ ਕੌੜਾ ਬਾਝ ਪੁੱਤ੍ਰ ਦੇ, ਮਾਤਾ ਆਖਰ ਕੀਤਾ।

ਖਾਇ ਵਿਰਾਗ ਗਿਆ ਦਾਰੋਗਾ, ਉਠਕੇ ਬਨੀਂ ਸਿਧਾਯਾ।
ਤੋਬਾ ਵਿਖੇ ਨਿੱਤ ਹੀ ਰੋਂਦੇ, ਜੀਵਨ ਓਸ ਬਿਤਾਯਾ।
ਜਿਤਨੇ ਸਿੱਖ ਹੋਰ ਸੇ ਸਾਥੀ, ਬਾਕੀ ਬਚੇ ਨਾ ਕੋਏ।
ਇਕ ਹਫਤੇ ਵਿੱਚ ਓਹ ਬੀ ਸਾਰੇ, ਇਵੇਂ ਕਤਲ ਹੀ ਹੋਏ।

ਇਕ ਨਾ ਮੁੜਿਆ ਧਰਮੋਂ ਅਪਣੇ, ਜਾਨ ਨ ਕੀਤੀ ਪਿਆਰੀ।
ਸੱਚ ਧਰਮ ਦੀ ਸੁਰਤ ਉੱਪਰੋਂ, ਸਭਨੇ ਜਿੰਦੜੀ ਵਾਰੀ।
ਫੱਰੁਖਸੇਰ ਪਾਤਸ਼ਾਹ ਪਾਪੀ, ਸੁਣ ਸੁਣ ਤੇ ਪਿਖ ਪਿਖ ਕੇ।
ਹਾਰ ਗਿਆ ਨਿਤ ਸਿੱਖ ਮੁਕਾਂਦਾ, ਹੁਕਮ ਕਤਲ ਲਿਖ ਲਿਖ ਕੇ।

ਸੁਣੋਂ ਖਾਲਸਾ ! ਬੀਰ ਬਾਂਕਰੇ, ਏਹ ਵਡਿਆਂ ਦੀ ਕਰਨੀ।
ਏਹ ਤਰਨੀ ਭੈਜਲ ਦੀ ਉੱਤਮ ਲਗ ਸਤਿਗੁਰ ਦੀ ਚਰਨੀਂ।

ਕਿਤਨਾ ਅਸਾਂ ਜੋਗ ਹੁਣ ਚਾਹੀਏ, ਸਿੱਖਜਾ ਲੈਕੇ ਤੁਰਨਾ।
ਮਨ ਬਾਣੀ ਨੂੰ ਸੋਧ ਚਲਾਣਾ, ਸੋਧ ਲੈਣ ਨਿਜ ਫੁਰਨਾ।
ਸਿਦਕ ਸਬੂਰੀ ਪਿਆਰ ਸੱਚ ਦਾ, ਧਰਮ ਕਰਮ ਹਿਤ ਕਰਨਾ।
ਜੀਵਨ ਧਰਮ ਸੱਤ ਦਾ ਜੀਵਨ, ਮਰਨ ਧਰਮ ਦਾ ਮਰਨਾ।



# ੫
# ਸੰਤ ਬੀਰ ਸਿੰਘ ਜੀ ਦਾ ਪ੍ਰਸੰਗ

ਸਿਖ ਪ੍ਰਤਾਪ ਸੂਰਜ ਜਦ ਢਲਿਆ, ਓਹਲੇ ਹੋਵਨ ਲੱਗਾ।
ਕਿਰਨਾਂ ਅੰਤ ਦੀਆਂ ਝਲਕੇ, ਦੇਂਦਾ ਹੁੰਦਾ ਬੱਗਾ ਦੈਵੀ।
ਗੁਣ ਦਾ ਤੇਜ ਘਟ ਗਿਆ, ਸਦਾ ਚਾਰ ਦਾ ਚਾਨਣ।
ਧਰਮ ਪਾਵ ਦੀ ਨਿਘ ਉਠ ਨੱਸੀ ਨੇਕੀ ਸ਼ਕਤਿ ਗੁਆਨਣ।

ਓਸ ਸਮੇਂ ਸਿਖੀ ਦਾ ਝਲਕਾ, ਕਿਤੇ ਲਸ਼ਕਾਰੇ ਮਾਰੇ।
ਮਾਰੇ ਅਜਬ ਅਜਾਇਬ ਜਾਂਦਾ, ਮਾਨੌਂ ਦੇਰ ਹੁਕਾਰੇ।
ਨੌਰੰਗਵਾਦ ਪਿੰਡ ਇਕ ਸੋਹਣਾ, ਗੋਇੰਦਵਾਲ ਦੇ ਰਸਤੇ।
ਸੰਤ ਖਾਲਸਾ ਵੱਸੇ ਏਥੇ, ਆਤਮ ਰੰਗੀ ਲਸਤੇ।

ਦੇਖੋ ਫੌਜ ਖਾਲਸਾ ਆਈ, ਘੇਰ ਚੁਫੇਰੇ ਪਾਯਾ।
ਤੋਪ ਬੰਦੂਕ ਬੀੜ ਕੇ ਚਹੁੰ ਦਿਸ, ਫੂੰਡਨ ਪਿੰਡ ਤਕਾਯਾ।
ਅੰਦਰ ਸੰਤ ਖਾਲਸਾ ਬੈਠੇ, ਬੀਰ ਸਿੰਘ ਜੀ ਪਜਾਰੇ।
ਆਤਮ ਰੰਗ ਅਜਾਇਬ ਚੜ੍ਹਿਆ, ਹਰ ਰੰਗ ਰੰਗ ਰੰਗਾਰੇ।

ਕਹੇ ਸਿੱਖ ਇਕ ਗੁਰਮੁਖ ਪਿਆਰੇ, ਆਗਜਾ ਸਾਨੂੰ ਦੇਵੋ।
ਅਸੀਂ ਕਰਾਂਗੇ ਜੁੱਧ ਅਜਾਇਬ, ਆਪ ਨ ਜਿੰਮੇ ਲੇਵੋ।
ਸਾਡੇ ਪਾਸ ਸਿੰਘ ਇਕ ਸੌ ਹਨ ਅਤੇ ਸਰਦਾਰ ਜੋ ਆਯਾ।
ਨਾਲ ਫੌਜ ਹੈ ਤਕੜੀ ਓਹਦੇ ਚਾਹੇ ਜੁੱਧ ਮਚਾਯਾ।

ਹੱਸ ਕੇ ਕਹਿਣ ਸੰਤ ਓਹ ਪੂਰੇ, ਸੁਣ ਸਿੱਖਾ ! ਜੀ ਲਾਈ।
ਕਿਸਨੂੰ ਮਾਰ ਮੁਕਾਈਏ ਭਾਈ! ਕਿਸਦੀ ਅਲੱਖ ਚੁਕਾਈ।

ਘੇਰਾ ਪਾਇ ਖੜੇ ਜੋ ਬਾਂਕੇ, ਸਾਨੂੰ ਮਾਰ ਆਏ।
ਸਾਡੇ ਸੱਭ ਭਿਰਾਓ ਧਰਮੀ, ਗੁਰ ਮਾਪਿਆਂ ਦੇ ਜਾਏ।
ਹੱਥ ਭਿਰਾਵਾਂ ਉੱਤੇ ਚੱਕ ਕੇ, ਲਹੂ ਹੱਥ ਰੰਗ ਲਈਏ।
ਦੱਸੋ ਸਿੱਖ ਰਹਾਂਗੇ ਕਿੱਕੁਰ, ਕੀ ਗੁਰ ਪਾਸ ਲਿਜਾਈਏ?

ਸਿੱਖ ਕਹੇ ਹੇ ਸੰਤ ਪਿਆਰੇ, ਸੱਚ ਆਪ ਫੁਰਮਾਯਾ।
ਪਰ ਓਹ ਸਿੱਖ ਸਭੀ ਜੋ ਆਏ, ਜਿਨਹਾਂ ਘੇਰਾ ਪਾਯਾ।

ਅੰਮ੍ਰਿਤ ਛਕ ਓਹ ਸਿੰਘ ਸਜੇ ਹਨ, ਸਾਹਿਬ ਦੇਵਾਂ ਜਾਏ।
ਪੁੱਤ ਗੁਰੂ ਦੀ ਗੋਦੀ ਖੇਲਨ, ਕਲਗੀਧਰ ਵਡਿਆਏ।
ਅਸੀਂ ਭਿਰਾ ਉਨ੍ਹਾਂ ਦੇ ਹਾਂਗੇ, ਓਹ ਕਿਉਂ ਮਾਰਨ ਆਏ?
ਓਹਨਾਂ ਜਦੋਂ ਭਿਰਾਪਨ ਛੱਡੀ, ਜ਼ਿੰਮਿਓਂ ਅਸੀਂ ਬਚਾਏ।

ਪਹਿਲ ਕਰਨ ਓਹ ਸਾਡੇ ਉੱਤੇ, ਹੁਣ ਮਾਰਨ ਹੈ ਨੇਕੀ।
ਅਸੀਂ ਬਿਦੋਸ਼ ਦੋਸ਼ ਸਿਰ ਉਹਨਾ, ਇਹ ਹੈ ਰਾਤ ਬਿਬੇਕੀ।
ਸੁਣ ਕੇ ਹੱਸ ਪਏ ਓਹ ਸੂਰੇ ਕਹਿੰਦੇ ਸਿੰਘ ਪਿਆਰੇ।
ਸੋਚ ਕਰੋ ਮਤ ਉੱਚੀ ਨਾਲੇ, ਮਨ ਦੀ ਖਿੱਦ ਨ ਮਾਰੇ।

ਨਜ਼ਰ ਓਹਨਾਂ ਦੀ ਉਲਟੀ ਹੋਈ, ਵੈਰੀ ਅਸੀਂ ਦਿਸਾਈਏ।
ਮਾਰਨ ਅਸਾਂ ਜਾਣ ਕੇ ਵੈਰੀ, ਵੈਰੀ ਵਾਂਙ ਕੁਹਾਈਏ।
ਪਰ ਸਾਨੂੰ ਨਾ ਦਿੱਸਣ ਵੈਰੀ, ਸੱਕੇ ਵੀਰ ਦਿਸੇਂਦੇ।
ਵੀਰ ਵੇਖਕੇ ਕੀਕਰ ਸਹੀਏ, ਅਸੀਂ ਉਨ੍ਹਾਂ ਦੁਖ ਦੇਂਦੇ।

ਉਹ ਮਾਰਨ ਵੈਰੀ ਨੂੰ ਅਪਨੇ, ਅਸੀਂ ਵੀਰ ਉੱਠ ਕੁਹੀਏ।
ਦੱਸੋ ਅਣ ਬਣ ਬਣਦੀ ਕਿੱਕੁਰ, ਕਿਸ ਮੁਖ ਗੁਰ ਢਿਗ ਜਈਏ?
ਇਹ ਸੁਦ ਚੁੱਪ ਭਇਆ ਓਹ ਦੂਲਾ, ਸਿੱਖ ਨ ਕੋਈ ਬੋਲੇ।
ਫੌਜ ਪਾਸ ਸਾਮਾਨ ਲੜਨ ਦਾ, ਸ਼ਸਤ੍ਰ ਅਸਤ੍ਰ ਸੇ ਕੋਲੇ।

ਪਰ ਨਹੀਂ ਹੁਕਮ ਦੇਂਵਦਾ ਗੁਰਮੁਖ, ਵੀਰਾਂ ਮਾਰਨ ਸੰਦਾ।
ਸੱਤ ਸਹੋਦਰ ਭਾਣੇ ਰੱਤਾ, ਸੱਚਾ ਸਤਿਗੁਰ ਬੰਦਾ।
ਬਾਹਰ ਘੇਰਾ ਪਿਆ ਚੁਤਰਫੇ, ਗੋਲੀ ਚੱਲਣ ਲੱਗੀ।
ਅਚਲ ਅਡੋਲ ਬਿਰਾਜੇ ਦੇਖਣ, ਉਲਟੀ ਵਾਉ ਨ ਵੱਗੀ।

ਦੇਖੋ ਮੂਰਖ ਬਾਹਰ ਵਾਲੇ, ਵੀਰ ਭਰਾਵਾਂ ਮਾਰਨ।
ਬਾਹਰੋਂ ਗੁਰਮੁਖ ਤਾਈਂ ਸੂਰੇ, ਭਰ ਬੰਦੂਕ ਚਲਾਵਨ।
ਇਸ ਵੇਲੇ ਓਹ ਸੰਤ ਅੰਤ ਦੇ; ਰਤਾ ਨ ਡੋਲਣ ਵਾਲੇ।
ਕਹਿੰਦੇ ਰਾਗੀ ਸਿੰਘਾਂ ਤਾਈਂ; ਜੋ ਬਚਪਨ ਤੋਂ ਪਾਲੇ।

ਆਓ ਪਿਆਰੇ ਪਿੜ ਲੱਗਾ ਹੈ, ਛਿੰਝ ਪਈ ਹੈ ਸੋਹਣੀ।
ਗਾਵੋ ਸਿੰਘ ਗੁਰੂ ਦੇ ਪਜਾਰੇ ਸੁਰ ਲਾਵੋ ਮਨ ਮੋਹਣੀ।
ਆਹ ਵੇਲਾ ਨਿੱਤਰਨ ਦਾ ਪਿਆਰੇ, ਸਿਰ ਧਰ ਖੇਡਣ ਵੇਲਾ।
ਗੁਰੂ ਗਲੀ ਵਿਚ ਆਕੇ ਸਿੱਖੋ, ਖੇਡ ਕਰਨ ਦਾ ਮੇਲਾ।

ਸੀਸ ਕਾਟ ਕਰ ਗੋਇ ਬਨਾਓ, ਪ੍ਰੇਮਾ ਰੰਗ ਖਲਾਰੀ।
ਖੇਲ ਖੇਲ ਕੇ ਹਾਲ ਕਰੋ ਇਹ ਦੇਵੋ ਸੀਸ ਭੇਟਾਰੀ।
ਗੁਰ ਮੰਗੇ ਸਿਰ ਸਭਨਾਂ ਕੋਲੋਂ, ਆਓ ਗੁਰੂ ਨੂੰ ਦੇਈਏ।
ਮਸਤੀ ਮੁਕਤ ਮਿਲੇ ਇਸ ਮੁੱਲੋਂ, ਤਦ ਲਖ ਸ਼ੁਕਰ ਕਰੇਈਏ।

ਜੇ ਸਿਰ ਦਿਤਿਆਂ ਗੁਰ ਖੁਸ਼ ਥੀਵੇ, ਵੀਰ ਕੱਟ ਲੈ ਜਾਵਣ।
ਗੁਰ ਦੀ ਭੇਟ ਕਰਨ ਜਾ ਸੋਹਣੇ, ਗੁਰ ਜੇ ਦਿਲੇ ਲਗਾਵਨ।
ਲੱਖ ਲੱਖ ਸ਼ੁਕਰਾਨੇ ਕਰੀਏ, ਮਸਤੀ ਬਹੁਤ ਅਮੁੱਲੀ।
ਐਵੇਂ ਮਿਲੀ ਦਾਤ ਹੀ ਜਾਣੇਂ ਚਰਨੋਂ ਗੁਰੂ ਅਘੁੱਲੀ।

ਏਹ ਸੀ ਸੀਸ ਦਾਤ ਉਸ ਗੁਰ ਦੀ, ਜੇ ਉਸਨੇ ਲੈ ਲੀਤੀ।
ਅਸਾਂ ਨਹੀਂ ਕੁਝ ਕੋਲੋਂ ਦਿੱਤਾ, ਦਾਤ ਭੇਟ ਹੀ ਕੀਤੀ।
ਗੁਰ ਦੇ ਚੋਜ ਗੁਰੂ ਹੀ ਜਾਣੇ, ਹਉਮੈਂ ਦੂਰ ਕਰਾਓ।
ਆਓ ਸਾਖੀ ਹੋਕੇ ਦੇਖੋ, ਦੇਖੋ ਸੀਸ ਕਟਾਓ।

ਏਹ ਸੁਣ ਗੁਰਮੁਖ ਰਾਗੀ ਆਏ, ਸ਼ਬਦ ਗੁਰੂ ਦੇ ਪ੍ਰੇਮੀ।
ਸੋਭਾ ਲਾਲਚ ਧੜੇ ਬੰਦ ਦੇ ਜੋ ਨਾ ਸੀਗੇ ਨੇਮੀ।
ਸੱਚ ਪਜਾਰੇ ਸੱਚ ਮੁਹਾਵੇ, ਸਾਜ ਉਨ੍ਹਾਂ ਸੁਰ ਕੀਤੇ।
ਸ਼ਬਦ ਗੁਰੂ ਦੇ ਲੱਗੇ ਗਾਵਣ, ਦਿਲ ਲੱਗੇ ਮਨ ਸੀਤੇ।

ਸ਼ਬਦ ਗੁਰੂ ਦਾ ਭੋਗ ਜੋ ਪਾਇਆ, ਫਿਰ ਅਰਦਾਸ ਸੁਧਾਈ।
ਸੀਸ ਟੇਕ ਕੇ ਗੁਰਮੁਖ ਪਿਆਰੇ, ਉੱਚੀ ਫਤਹ ਗਜਾਈ।
ਗੋਲਾ ਆਇ ਪੱਟ ਵਿਚ ਲੱਗਾ, ਪਰ ਨਾ ਹਿੱਲੇ ਤੜਫੇ।
ਲਗੀ ਸਮਾਧ ਅਡੋਲ ਬਿਰਾਜੇ, ਜਿਉਂ ਹਿਮਾਲੇ ਬਰਫੇ।

ਬਦਨ ਛਾਨਣੀ ਨਾਲ ਗੋਲੀਆਂ, ਬੈਠੇ ਹੀ ਹੋ ਗਇਆ।
ਸਿੰਘ ਸੂਰਮੇਂ ਸੀ ਨ ਕੀਤੀ, ਸ੍ਵਾਸ ਨ ਹਾਏ ਲਇਆ।
ਜਦੋਂ ਅੰਤ ਦੇਹੀ ਦਾ ਹੋਇਆ, ਤਦੋਂ ਸਰਦਾਰਾਂ ਖਿੱਚੀ।
ਖੜਗ ਬੰਦੂਕ ਚਲਾਈ ਤਿੱਖੀ, ਕਰਦੇ ਉੱਚੀ ਗਿੱਚੀ।

ਘੋਰ ਜੁੱਧ ਦੋ ਤਰਫੋਂ ਮਚਿਆ, ਭਾਈ ਭਾਈ ਮਾਰਨ।
ਸਿੱਖ ਜਦੋਂ ਹੀ ਨਸ਼ਟ ਭਲੇ ਹਨ, ਆਪ ਬਣੇ ਹਨ ਕਾਰਨ।
ਹੁਣ ਸੋਚੋ ਹਿ ਬਾਤ ਮਿਤ੍ਰੋ ! ਜੋ ਸੀ ਇਨ੍ਹਾਂ ਅਲਾਈ।
ਮੂੰਹੋਂ ਹੀ ਨਾ ਕਹੀ ਨਿਰੀ ਸੀ, ਕਰਨੀ ਕਰ ਦਿਖਲਾਈ।

ਤਿਵੇਂ ਪੰਥ ਵਿਚ ਨਾਦਰਗ਼ਰਦੀ, ਮਚਦੀ ਜਾਂਦੀ ਭਾਈ।
ਦੈਵੀ ਗੁਣ ਦਾ ਪਰਤਣ ਪਾਸਾ, ਫੌਜ ਆਸੁਰੀ ਆਈ।
ਭਾਈ ਭਾਈ ਨੂੰ ਉਠ ਮਾਰਨ, ਪਾਪੋਂ ਧਾੜ ਮਚਾਈ।
ਕੋਈ ਦਾਰੂ ਪੌਂਹਦਾ ਨਾਹੀਂ, ਲਗਦੀ ਨਹੀਂ ਦਵਾਈ।

ਤਾਂਤੇ ਜਿਸਨੂੰ ਸਮਝ ਪਏ ਕੁਝ, ਓਹ ਦੇਖੇ ਇਹ ਕਰਨੀ।
ਸਹੇ ਅਨਾਦਰ ਵੀਰਾਂ ਕੋਲੋਂ, ਸਹੇ ਖੇਦ ਦੁਖ ਭਰਨੀ।
ਆਪ ਸਹਾਰੇ ਵੀਰ ਜਾਣ ਕੇ, ਵੀਰਾਂ ਦੇ ਦੁੱਖ ਦਿੱਤੇ।
ਵੀਰ ਜਾਣਕੇ ਸਹੇ ਸੁਹਾਵੇ, ਜਾਣੇ ਸਿਰ ਧਰ ਲਿੱਤੇ।

ਸ਼ਾਦਿ ਕੁੱਝਕ ਠੰਢ ਪਵੇ ਜੇ, ਸਹਨ ਸੀਤਲ ਆਵੇ।
ਨਾਹਿਂ ਤ ਖਹਿ ਖਹਿ ਆਪੋ ਮੱਧੀ, ਪੰਥ ਗਰਕਦਾ ਜਾਵੇ।



# ੬
# ਪ੍ਰਸੰਗ ਸੰਤ ਗੁੱਦੜ ਸਿੰਘ ਜੀ

ਵਿੱਚ ਮਾਲਵੇ ਪਿੰਡ ਇਕ ਬਡਰੁੱਖਾ ਭਾਈ।
ਜਿਥੋਂ ਦੇ ਸਰਦਾਰ ਪੰਥ ਵਿਚ ਹਨ ਬਿਦਤਾਈ।
ਕਈ ਇਕ ਨਾਮੀ ਸਿੰਘ ਹਨ ਇਸ ਥਾਂ ਨੇ ਜਾਏ।
ਪੰਜਾਬ ਸ਼ੇਰ ਬੀ ਏਸ ਥਾਂ, ਸਨ ਭਰ ਵਿਚ ਆਏ।

ਇਕ ਦਿਨ ਇਕ ਸਰਦਾਰ ਦੇ ਘਰ ਲੜਕੀ ਹੋਈ।
ਲੜਕੀ ਸੁਣਦਿਆਂ ਸਾਰ ਗਮਾਂ ਦੀ ਚੱਕੀ ਝੋਈ।
ਪੈ ਗਈ ਚਿੰਤਾ ਢੇਰ, ਵਿੱਚ ਉਸ ਟੱਬਰ ਸਾਰੇ।
ਕਹਿੰਦੇ ਕਰੀਏ ਕੀਹ ਅਸੀ ਹਾਂ ਕਰਮਾਂ ਮਾਰੇ।

ਵੱਡੀ ਨੂੰ ਵਰ ਹਾਇ! ਅਜੇ ਨਹੀਂ ਪ੍ਰਾਪਤ ਹੋਇਆ।
ਛੋਟੀ ਆਈ ਹੋਰ, ਕਰਮ ਹੁਣ ਸਾਡੇ ਸੋਇਆ।
ਕਰ ਕਰ ਡਾਢੀ ਸੋਚ ਅੰਤ, ਇਹ ਪੱਕੀ ਹੋਈ।
ਲੜਕੀ ਦੇਈਏ ਮਾਰ, ਆਖੀਏ ਜੰਮੀ ਮੋਈ।

ਪਰ ਲੜਕੀ ਦਾ ਬਾਪ ਕਹੇ ਇਹ ਕਰਨੀ ਮਾੜੀ।
ਗੁਰਮਤ ਤੋਂ ਹੈ ਉਲਟ, ਰਸਮ ਨਾ ਸਿੱਖਾਂ ਵਾੜੀ।
ਪਰ ਸਾਕਾਂ ਦਾ ਜ਼ੋਰ ਜਦੋਂ ਆ ਟੁੱਟਾ ਸਾਰਾ।
ਹਾਰ ਗਿਆ ਸਰਦਾਰ, ਕਹੇ ਕਰ ਦੇਵੋ ਕਾਰਾ।

ਪਰ ਨਾ ਘੁੱਟੋ ਸੰਘ, ਜ਼ਕਰ ਨਾ ਦੰਦੀ ਲਾਓ।
ਵੱਡੇ ਸਾਰੇ ਮੱਟ ਵਿਚ ਚਾ ਲੰਮੀ ਪਾਓ।
ਢੱਕ ਦਿਓ ਓ ਮੱਟ, ਫੇਰ ਦਬ ਧਰਤੀ ਦੇਓ।
ਜੋ ਕੁਛ ਕਰਸੀ ਰੱਬ ਹੋਣ ਵਿਚ, ਹੋਣੀ ਦੇਓ।

ਟੋਲ ਲਿਆ ਇਕ ਮੱਟ, ਕੱਦ ਦਾ ਬਹੁਤ ਵਡੇਰਾ।
ਲੜਕੀ ਫੜ ਬੇਦੋਸ਼, ਓਸ ਵਿਚ ਪਾਇਆ ਡੇਰਾ।
ਦੇ ਮੂੰਹ ਤੇ ਸਰਪੋਸ ਪੁੱਟ ਇਕ ਡੂੰਘਾ ਟੋਇਆ।
ਮਟ ਨੂੰ ਦਿੱਤਾ ਦੱਬ ਬੁਰਾ ਇਹ ਕਾਰਾ ਹੋਇਆ।

ਕੁੜੀ ਮਾਰ ਦਾ ਸੰਗ, ਗੁਰਾਂ ਨੇ ਵਰਜਿਆ ਭਾਈ।
ਕੁੜੀ ਮਾਰਦੀ ਬਾਣ ਖਾਲਸੇ ਵਿਚ ਸਮਾਈ।
ਦੋਸ਼ ਕੁੜੀ ਦਾ ਕੀਹ ਕੁੜੀ ਨੂੰ ਮਾਰਨ ਪਾਪੀ।
ਮਾਰਨ ਹੌਲੇ ਹੋਣ, ਹੋਂਵਦੇ ਗੁਰੂ ਸਰਾਪੀ।

ਭਾਵੀ ਵਰਤੀ ਹੋਰ, ਕਿਤੋਂ ਆ ਸਲ੍ਹਾ ਕਰਦੇ।
ਗੁੱਦੜ ਸਿੰਘ ਸੁ ਸੰਤ, ਗੁਰੂ ਗੁਰਮੁਖ ਤੋਂ ਹਰਦੇ।
ਆ ਬਡਰੁੱਖੀਂ ਵੜੇ, ਗਏ ਸਰਦਾਰਾਂ ਵਾੜੇ।
ਸੱਦ ਲਿਆ ਸਰਦਾਰ, ਜਿਨ੍ਹੇਂ ਆ ਚਰਨ ਸੁ ਝਾੜੇ।

ਆ ਕਦਮਾਂ ਤੇ ਡਿੱਗ ਪਿਆ ਹੈ ਸਦਕੇ ਹੁੰਦਾ।
ਪਰ ਗੁਰਮੁਖ ਮੂੰਹ ਵੱਟ, ਪਿਆ ਇਕ ਵਾਕ ਸੁ ਕੂੰਦਾ।
'ਬੇਮੁਖ ਕਦ ਤੋਂ ਹੋਇ ਦੱਸ ਤੂੰ ਬੇਮੁਖ ਹੋਇਆ।
ਇਕੋ ਦੱਸੀਂ ਗੱਲ ਕਦੋਂ ਤੋਂ ਬੇਮੁਖ ਹੋਇਆ'।

ਸਮਝ ਨਾ ਆਵੇ ਓਸ, ਕਹੇ 'ਨਹੀਂ ਗੁਰੂ ਪਿਆਰੇ।
ਮੈਂ ਸਨਮੁਖ ਗੁਰ ਦੁਆਰ, ਦਾਸ ਹਾਂ ਗੁਰੂ ਦੁਆਰੇ'।
'ਤੂੰ ਬੇਮੁਖ ਹੱਤਿਆਰ' ਕਹਿਨ ਓਹ ਗੁੱਸਾ ਖਾਕੇ।
'ਕਦ ਤੋਂ ਬੇਮੁਖ ਦੱਸ, ਰਿਦੇ ਤੋਂ ਸੱਚ ਅਲਾਕੇ'

ਹਾਰ ਗਿਆ ਸਰਦਾਰ, ਨਿਸ਼ਾ ਖਾਤਰ ਸੀ ਕਰਦਾ।
'ਤੂੰ ਬੇਮੁਖ' ਦਾ ਵਾਕ, ਸੰਤ ਦੇ ਮੂੰਹੋਂ ਹਰਦਾ।
ਨਾਲ ਪਜਾਰ ਦੇ ਫੇਰ, ਸੰਤ ਉਸ ਪੁੱਛਣ ਕਰਦੇ।
'ਕਿੱਥੇ ਤੇਰੀ ਨਾਰ, ਲਿਆ ਉਸ ਬਾਹਰ ਪਰਦੇਂ'।

ਕਹਿੰਦਾ 'ਓਹ ਬੀਮਾਰ ਹਿੱਲ ਨਹੀਂ, ਸਕੇ ਗੁਸਾਈਂ'।
ਕਹਿੰਦੇ 'ਨਾ ਬੀਮਾਰ, ਝੂਠ ਨਾ ਬੋਲੀਂ ਰਾਈ।
ਬੇਮੁਖ ਹੋ ਗੁਰਦੁਆਰ, ਫੇਰ ਮੁਖ ਝੂਠ ਸੁਣਾਵੇਂ।
ਪਾਪੀ ਭਾਰੀ ਹੋਇ, ਪਾਪ ਹੈਂ ਹੋਰ ਕਮਾਵੇਂ।

ਦੱਸ ਬਣੀ ਹੈ ਕੀਹ ਨਾਰ ਨੂੰ ਤੇਰੇ ਆਪੇ।
ਤਾਂ ਜੋ ਆਪੇ ਵਾਕ, ਸੱਚ ਹੋ ਸੱਚੋਂ ਜਾਪੇਂ।
ਹੁਣ ਹੋਇਆ ਕੁਝ ਚੁਪ, ਜੀਭ ਨੇ ਠੱਸਾ ਖਾਧਾ।
ਬੱਝੇ ਦੋਵੇਂ ਬੁੱਲ੍ਹ, ਕੈਦ ਜਿਉਂ ਚੁੱਪ ਪਚਾਧਾ।

ਫਿਰ ਕਹਿੰਦੇ 'ਹੋ ਦੰਸ ਬੇਮੁਖਾ ਕਦ ਤੋਂ ਹੋਇਆ।
ਕਦ ਤੋਂ ਸਿੱਖੀ ਧਾਰ, ਕੁਰਬ ਸਿੱਖੀ ਦਾ ਖੋਇਆ'।
ਹੁਣ ਨੀਵੀਂ ਕਰ ਨੀਝ ਧਰਾ ਨੂੰ ਖਣਦਾ ਜਾਈ।
ਪਰ ਗੁਰਮੁਖ ਨਹੀਂ ਚੁਪ ਕਹਿਣ ਕੱਢ ਕਹੀ ਲਿਆਈ।

'ਕਹੀ ਕਹੀ' ਕੈਹ ਜ਼ੋਰ, ਕਹੀ ਫੜ ਲੀਤੀ ਆਪੇ।
ਦੋ ਮੋਢੇ ਸਰਦਾਰ, ਕਹਿਣ ਹਾ ਨਿਰਦੈ ਮਾਪੇ।
ਜਾ ਖੜਦੇ ਓ ਆਪ, ਮੱਟ ਦੇ ਸਿਰ ਤੇ ਪਿਆਰੇ।
ਕਹਿੰਦੇ ਧਰਤੀ ਪੁੱਟ 'ਸਨਮੁਖੇ ਗੁਰੂ ਦੁਆਰੇਂ'।

ਆ ਜੁੜਦੇ ਸਭ ਸਾਕ, ਭੀੜ ਲਗ ਪੀ ਚੁਫੇਰੇ।
ਝੱਲਿਆ ਜਾਇ ਨ ਤੇਜ, ਸੰਤ ਦਾ ਲਹਰੇ ਮਾਰੇ।
ਪਲੋ ਪਲੀ ਵਿਚਕਾਰ, ਮੱਟ ਓ ਬਾਹਰ ਆਯਾ।
ਚੁਕਿਆ ਜਾਂ ਸਰਪੋਸ, ਗੁਰੂ ਦੀ ਦੇਖੀ ਦਾਇਆ।

ਲੜਕੀ ਮੂੰਹ ਅੰਗੂਠ ਲਏ ਚੁੰਘਦੀ ਸੀ ਰਾਜੀ।
ਉਸਦੀ ਉਮਰਾ ਢੇਰ, ਨਹੀਂ ਸੀ ਹਾਰੀ ਬਾਜ਼ੀ।
ਮੱਟ ਵਿਚਾਲੇ ਹਵਾ, ਨਹੀਂ ਸੀ ਥੋੜੀ ਭਾਈ।
ਨਿਕੜੀ ਸੀ ਓਹ ਜਿੰਦ, ਮੌਤ ਨੇ ਨਹੀਂ ਮੁਕਾਈ।

ਗੁਰਮੁਖ ਨੈਣੋਂ ਨੀਰ, ਡਿੱਗਿਆ ਹੰਝੂ ਹੋਕੇ।
ਲੜਕੀ ਮੱਟੋਂ ਚੱਕ ਗਲ ਲੈ ਕਹਿੰਦੇ ਰੋਕੇ।
ਭਾਗਾਂ ਵਾਲੀ ਕੁੱਖ ਹੋਵਣੀ ਇਸ ਦੀ ਭਾਈ।
ਮਰਦਾਂ ਦਾ ਮਰਦਾਨ, ਏਸ ਤੋਂ ਜੰਮੂ ਆਈ।

ਬਲੀ ਮਰਦ ਦੀ ਮਾਉਂ, ਤੁਸਾਂ ਨੇ ਮਰਨੇ ਪਾਈ।
ਕੁਦਰਤ ਲਖੀ ਨ ਮੂਲ, ਗੁਰੂ ਦੀ ਸਿੱਖ ਭੁਲਾਈ।
ਚੱਕ ਕੁੜੀ ਨੂੰ ਆਪ, ਸੰਤ ਫਿਰ ਘਰ ਨੂੰ ਲਿਆਏ।
ਧਸਾ ਧਸੀ ਵਿਚ ਮਹਿਲੀ ਅੰਦਰੀ ਵੜਦੇ ਜਾਏ।

ਜਾ ਕਹਿੰਦੇ ਹੇ ਮੂੜ੍ਹ ਮਾਉਂ ਤੂੰ ਅੱਤ ਬਿਦਰਦਣ।
ਸਾਈਂ ਨਾਲ ਅਜੋੜ ਰਚੀ, ਉਸ ਪਾਈ ਮਰਦਣ।
ਬੇਮੁਖ ਹੋ ਗੁਰਦੁਆਰ, ਪਾਪ ਦੀ ਬੀਜੀ ਖੇਤੀ।
ਪਾਪੋਂ ਜੰਮਣ ਪਾਪ, ਹੋ ਗਏ ਪਾਪਾਂ ਸੇਤੀ।

ਲੈ ਇਸ ਛਾਤੀ ਲਾਇ, ਦੁੱਧ ਦੇ ਬਣਕੇ ਮਾਈ।
ਗੁਰ ਨੇ ਦਿੱਤੀ ਦਾਤ, ਰਖ ਇਸ ਕੰਠ ਲਗਾਈ।



# ੭

# ਰਾਣੀ ਸਾਹਿਬ ਕੌਰ ਤੇ ਰਾਣਾ ਲਛਮੀਰਾਉ

ਸਾਹਿਬ ਸਿੰਘ ਮਹਾਰਾਜ ਸੀ ਫੂਲ ਵੰਸੋਂ, ਕਰਦਾ ਵਿੱਚ ਪਟਿਆਲੇ ਦੇ ਰਾਜ ਭਾਰੀ।
ਪਰ ਸੀ ਅਕਲ ਦਾ ਤੇਜ ਨ ਆਪ ਬਹੁਤਾ, ਕਰਦਾ ਓਹੋ ਜੋ ਆਖਦੀ ਢਾਰ ਯਾਰੀ।
ਪਹਿਲੇ ਬਾਲ ਸੀ ਜਦੋਂ ਇਆਨੜਾ ਇਹ, ਰਾਣੀ ਹੁਕਮਾਂ ਨੇ ਰਾਜ ਦੀ ਕਰੀ ਕਾਰੀ।
ਨਾਨੂਮੱਲ ਦੀਵਾਨ ਬਨਾਇ ਇਸਨੇ, ਦਿੱਤੀ ਰਾਜ ਦੀ ਵਾਗ ਫੜਾ ਸਾਰੀ।

ਜਦੋਂ ਸਮੇਂ ਨੇ ਉਲਟ ਕੇ ਫੇਰ ਦਿੱਤਾ, ਨਾਨੂਮੱਲ ਵੀ ਚਿੱਤੋਂ ਉਦਾਸ ਹੋਇਆ।
ਰਾਜਾ ਇੰਦਰ ਕੌਰਾਂ ਰਾਣੀ ਅਕਲ ਵਾਲੀ, ਜਿਸਦਾ ਰਾਜ ਫਗਵਾੜੇ ਦੇ ਵਿੱਚ ਹੋਇਆ।
ਪਹੁੰਚ ਮਦਦ ਨੂੰ ਆਣ ਕੇ ਤੁਰਤ ਬੀਰਾ, ਬਲ ਵੈਰੀ ਦਾ ਸਾਰਾ ਹੀ ਆਨ ਖੋਇਆ।
ਫੇਰ ਮਥਰਾ ਦੇ ਵਿੱਚ ਹੈ ਜਾ ਪਹੁੰਚੀ, ਸੰਧਜਾ ਰਾਉ ਦੇ ਨਾਲ ਗੁਰਮਤਾ ਹੋਇਆ।

ਕਰਕੇ ਫੈਸਲਾ ਅਕਲ ਦਾ ਏਹ ਰਾਣੀ, ਮੁੜੀ ਦੇਸ ਪਟਜਾਲੇ ਨੂੰ ਕਰੀ ਧਾਈ।
ਰਜਾਸਤ ਆਪਣੀ ਏਸ ਬਚਾ ਲੀਤੀ, ਜਿਹੜੀ ਕੰਢੇ ਸੀ ਮੌਤ ਦੇ ਠੀਕ ਆਈ।
ਏਸ ਘਾਲ ਦਾ ਏਨੂੰ ਕੀ ਅਜਰ ਮਿਲਿਆ, ਜਿੰਦ ਹੂਲ ਕੇ ਛੱਡੀ ਨ ਕਸਰ ਕਾਈ।
ਰਾਜੇ ਸਿਖੇ ਸਿਖਾਏ ਮੁਸਾਬਾਂ ਦੇ, ਰਾਣੀ ਫੇਰ ਨ ਆਉਂਦੜੀ ਮੂੰਹ ਲਾਈ।

ਵਾਹ ਲਾਈ ਸੀ ਬਹੁਤ ਹੀ ਏਸ ਬੰਦੀ, ਇੱਕ ਵਾਰ ਜੇ ਰਾਜੇ ਦਾ ਮੇਲ ਹੋਵੇ।
ਉਸਨੂੰ ਦੱਸ ਕੇ ਸੱਚ ਦੇ ਹਾਲ ਸਾਰੇ, ਉਸਦੀ ਭੌਂਤਲੀ ਭੁੱਲ ਨੂੰ ਖੂਬ ਖੋਵੇ।
ਖੋਟੇ ਪਾਸ ਦੇ ਦੁਸ਼ਟ ਮੁਸਾਹਿਬਾਂ ਨੇ, ਇੱਕ ਵਾਰ ਨ ਚਾਹਿਆ ਮੇਲ ਹੋਵੇ।
ਅੱਕ ਥੱਕ ਤੇ ਹਰ ਕੇ ਜਿੰਦ ਰਾਣੀ, ਸੌਂਪ ਰਬ ਨੂੰ ਜਗਤ ਤੋਂ ਵਿਦਾ ਹੋਵੇ।

ਸੀਗੀ ਅਕਲ ਦਾ ਕੋਟ ਤੇ ਬੀਰ ਰਾਣੀ, ਵਿੱਚ ਜੰਗ ਮੈਦਾਨ ਦੇ ਜਾਣ ਵਾਲੀ।
ਪੂਰੀ ਸਿੰਘਣੀ ਆਖੀਏ ਜਿਦ੍ਹੇ ਤਾਈ, ਜਿਨ੍ਹੇ ਮਰਦਾਂ ਤੋਂ ਵੱਧ ਸੀ ਘਾਲ ਘਾਲੀ।
ਇਸਦੇ ਬਾਦ ਫਸਾਦ ਸੀ ਕਈ ਹੋਏ, ਖੜਗ ਵਿੱਚ ਦਰਬਾਰ ਦੇ ਕਹਿਰ ਚਾਲੀ।
ਇਲਾਹੀ ਬਖਸ਼ ਨੂੰ ਕਤਲ ਕਰ ਸਿੱਟਿਆ ਸੀ, ਕੰਬੇ ਰਾਜਾ ਬੀ ਬ੍ਰਿੱਛ ਦੀ ਜਿਵੇਂ ਡਾਲੀ।

ਡਰ ਜਿੰਦ ਦਾ ਜਦੋਂ ਅਸਵਾਰ ਹੋਇਆ, ਰਾਜੇ ਸੱਦਿਆ ਆਪਣੀ ਭੈਣ ਤਾਈ।
ਸਾਹਿਬ ਕੌਰ ਸੀ ਰਾਣੀ ਦਾ ਨਾਉਂ ਚੋਖਾ, ਫਤੇ ਗੜ੍ਹ ਦੇ ਵਿਚ ਸੀ ਰਹੇ ਭਾਈ।
ਜੈਮਲ ਸਿੰਘ ਘਨੱਯੇ ਦੀ ਨਾਰ ਪਜਾਰੀ, ਸੱਚੀ ਸਿੰਘਣੀ ਅਕਲ ਦਾ ਕੋਟ ਆਹੀ।
ਪਹੁੰਚ ਪਾਸ ਏ ਵੀਰ ਦੇ ਕਰੇ ਦਾਰੀ, ਵਾਗ ਰਾਜ ਦੀ ਹੱਥ ਦੇ ਵਿੱਚ ਆਈ।

ਪੈਂਦੇ ਸਾਰ ਹੀ ਦੁਸ਼ਟਾਂ ਦੀ ਸਾਰ ਲੀਤੀ, ਨੇਕ ਨੌਕਰਾਂ ਨੂੰ ਰੱਖ ਲਿਆ ਰਾਣੀ।
ਦੰਡ ਦੋਖੀਆਂ, ਸੱਜਣਾਂ ਕਰੇ ਦਾਰੀ, ਸੁਆਰੇ ਰਾਜ ਦੀ ਉਲਝਵੀ ਤੰਦ ਤਾਣੀ।
ਕਰੇ ਨਿਆਉਂ ਪੀ ਅਸਲ ਏ ਰਾਜ ਪੁੱਤ੍ਰੀ, ਦੁਧੋਂ ਵੱਖ ਕਰਦੀ ਹੰਸਾਂ ਵਾਂਗ ਪਾਣੀ।
ਈਨ ਉਨ੍ਹਾਂ ਦੇ ਤਾਈਂ ਮਨਾ ਲੀਤੀ, ਜੇੜ੍ਹੇ ਆਕੜੇ ਬਣੇ ਸੇ ਰਾਜ ਰਾਣੀ।

ਛੇਕੜ ਖਬਰ ਆਈ, ਰਾਣੀ ਸਾਹਿਬ ਕੋਰੇ, ਤੇਰੇ ਦੇਉਰ ਨੇ ਕੀਤੀ ਹੈ ਅੱਤਿ ਭਾਰੀ।
ਜੈਮਲ ਸਿੰਘ ਨੂੰ ਕੈਦ ਉਨ ਘੱਤਿਆ ਏ, ਛੇਤੀ ਪਹੁੰਚਕੇ ਰਾਣੀਏਂ ਕਰੀ ਦਾਰੀ।
ਬਿਜਲੀ ਵਾਂਗ ਏਹ ਸੁਣਦਿਆਂ ਉੱਠ ਨੱਸੀ, ਕੈਦ ਪਤੀ ਦੀ ਸੱਲ ਸੀ ਬਹੁਤ ਭਾਰੀ।
ਜਾ ਕੇ ਜੰਗ ਮਚਾਇਆ ਸਿੰਘਣੀ ਨੇ, ਵਿਚ ਜੰਗ ਦੇ ਕੰਮ ਏ ਕਰੇ ਕਾਰੀ।
ਲਿਆ ਪਤੀ ਛੁਡਾ, ਵਜਾ ਡੰਕੇ, ਫੇਰ ਰਾਜ ਬਠਾ ਲਿਆ, ਗਈ ਵਾਰੀ।

ਰਹੀ ਕੁਝ ਦਿਹਾਰੜੇ ਪਤੀ ਕੋਲੇ, ਫੇਰ ਵੀਰ ਦੇ ਪਾਸ ਆ ਗਈ ਰਾਣੀ।
ਸੰਮਤ ਇੱਕ ਪੰਜਾਹ ਸੀ ਸੌ ਠਾਰਾਂ, ਫੌਜ ਮਰਹਟਿਆਂ ਵਿਚ ਪੰਜਾਬ ਆਣੀ।
ਦੇਸ ਵੀਰ ਦੀ ਰੱਖਿਆ ਕਰੇ ਰਾਣੀ, ਸੋਈ ਜੰਗ ਦੀ ਏਸ ਨੇ ਤਣੀ ਤਾਣੀ।
ਸੱਦ ਲਏ ਅਮੀਰ ਸਰਦਾਰ ਸਾਰੇ, ਆਖੇ ਲਾਜ ਮੈਂ ਨਾਮ ਨੂੰ ਨਹੀਂ ਲਾਣੀ।

ਲੱਛਮੀ ਰਾਉ ਮਰਹੱਟਾ ਸਰਦਾਰ ਭਾਰਾ, ਅੰਟਾ ਰਾਉ ਸੀ ਏਸ ਦੇ ਨਾਲ ਭਾਈ।
ਨਾਲ ਕਟਕ ਦੀ ਫੌਜ ਲੈ ਚੜ੍ਹੇ ਦੋਵੇਂ, ਪਟਜਾਲੇ ਵੱਲ ਨੂੰ ਜਾਂਦੜੇ ਕਰੀ ਧਾਈ।
ਇਧਰੋਂ ਸ਼ੇਰਨੀ ਸ਼ੇਰਾਂ ਦੀ ਫੌਜ ਲੈ ਕੇ, ਨਾਲ ਸਾਨ੍ਹਾਂ ਦੇ ਲੜਨ ਬੇਧੜਕ ਆਈ।
ਪੁਰ ਮਰਦਾਨ, ਅੰਬਾਲੇ ਦੇ ਲੱਗੜੇ ਹੀ, ਦੋਹਾਂ ਦਲਾਂ ਨੇ ਧੁੰਮੜੀ ਆਣ ਪਾਈ।

ਚਾਰ ਗੁਣਾਂ ਮਰਹੱਟੜੇ ਖਾਲਸੇ ਤੋਂ, ਉੱਤੋਂ ਮਰਦ ਗੁਸੈਲੜੇ ਰੋਹ ਵਾਲੇ।
ਜਿਨ੍ਹਾਂ ਜੰਗ ਅਨੇਕਾਂ ਹੀ ਫਤੇ ਕੀਤੇ, ਚਾਲੇ ਜਾਣਦੇ ਸਾਰੇ ਹੀ ਜੁੱਧ ਵਾਲੇ।
ਏਧਰ ਫੌਜ ਥੋੜੀ, ਸਿਰ ਆਹੇ ਤੀਮੀਂ, ਜੰਗ ਕਰਦਿਆਂ ਜਿੰਦ ਦੇ ਪਏ ਲਾਲੇ।
ਵਾਂਗ ਸ਼ੇਰਾਂ ਦੇ ਹਿੰਮਤਾਂ ਕਰਨ ਭਾਵੇਂ, ਵੈਰੀ ਤਕੜੇ ਅੱਗੇ ਨਾ ਪੇਸ਼ ਚਾਲੇ।

ਅੰਤ ਸ਼ੇਰਾਂ ਦੇ ਦਿਲਾਂ ਨੂੰ ਹਾਰ ਦਿੱਤਾ, ਮੁਖ ਫੇਰ ਲੀਤਾ ਜੰਗ ਕਰਨ ਵਲੋਂ।
ਦੇਖ ਰਾਨੜੀ ਰਥ ਤੇ ਬਾਹਰ ਆਈ, ਜਿਉਂ ਨਿਕਲੇ ਸ਼ੇਰਨੀ ਬਾਹਰ ਝੱਲੋਂ।
ਕਰਕੇ ਭੇਸ ਮਰਦਾਨੜਾ ਚੜ੍ਹੀ ਘੋੜੇ, ਤੇਗ ਦਮਕਦੀ ਆਖਦੀ ਤੁਰਤ ਠੱਲੋ।
ਪਿੱਠ ਦੇਣ ਕਿਉਂ ਲੱਗੜੇ ਜੰਗ ਮੱਤੇ, ਸਨਮੁਖ ਵੈਰੀ ਦੇ ਸ਼ੇਰ ਦੇ ਵਾਂਗ ਚੱਲੋ।

ਚੱਲੇ ਘਰਾਂ ਤਾਈਂ ਨੱਕ ਨਾਲ ਲੈ ਕੇ, ਛੱਡ ਵਿਚ ਮਦਾਨ ਦੇ ਭੈਣ ਕੱਲੀ।
ਕਿਹੜੀ ਗੱਲ ਦੇ ਸਿੰਘ ਅਖਾਉਂਦੇ ਹੋ ਮਾਰ ਬੈਲਾਂ ਦੀ ਤੁਸਾਂ ਨਾ ਮੂਲ ਝੱਲੀ।
ਖਾਜ ਸ਼ੇਰਾਂ ਦਾ ਘਾਸ ਨੂੰ ਖਾਵਣੇ ਏ, ਕਿਹੜੀ ਗੱਲ ਬਦਲੇ ਸ਼ਾਹੀ ਮੁਖ ਮੱਲੀ।
ਜੀਉਂਦੇ ਰਹੋਗੇ ਕਿਕੁਰਾਂ ਦੇਸ ਜਾਕੇ? ਹੋ ਕੇ ਸੁਰਖਰੂ ਦੱਸੋ ਖਾਂ ਕਿਨ੍ਹੀ ਗੱਲੀ?

ਛਕ ਕੇ ਦਸਵੇਂ ਗੁਰੂ ਦਾ ਸੁਧਾ ਵੀਰੋ! ਪਿੱਠ ਦੇਣ ਲੱਗੇ ਵਾਂਗ ਕਾਇਰਾਂ ਦੇ।
ਬਾਜਾਂ ਪਾੜਨੇ ਗੁਰਾਂ ਬਣਾਏ ਸੀਗੇ, ਤੁਸੀ ਉੱਡ ਚੱਲੇ ਵਾਂਗ ਡਾਇਰਾਂ[1] ਦੇ।
ਦਸ ਲੱਖ ਨੂੰ ਮੋੜਿਆ ਚਾਲੀਆਂ ਨੇ, ਆਹੂ ਲਾਹੇ ਸੀ ਇਕ ਨੇ ਦਾਇਰਾਂ[2] ਦੇ।
ਕਿਥੇ ਗਈ ਬਹਾਦਰੀ ਓਹ ਵੀਰੋ, ਦੇਸ ਦੇਣ ਲੱਗੇ ਹੱਥ ਗਾਇਰਾਂ[3] ਦੇ।

ਜੇਕਰ ਨਹੀਂ ਮੁੜਨਾ, ਤੁਸਾਂ ਪਿੱਠ ਦੇਣੀ, ਕਾਲੇ ਕਰਨੇ ਹੈਂ ਨਾਮਣੇ ਵਡਿਆਂ ਦੇ।
ਚਰਖੇ ਵਹੁਟੀਆਂ ਪਾਸ ਜਾ ਕੱਤਣੇ ਜੇ, ਬੋਲ ਪਾਲਣੇ ਨਹੀਂ ਜੇ ਸਿੱਡਿਆਂ ਦੇ।
ਮੈਂ ਨਾ ਮੁੜਾਂਗੀ ਘਰਾਂ ਨੂੰ ਯਾਦ ਰੱਖੋ, ਕਹੇ ਲੱਗਾਂ ਨਾ ਜੰਗ ਨੂੰ ਛੱਡਿਆਂ ਦੇ।
ਮਰਾਂ ਕੱਲੜੀ ਵੈਰੀਆਂ ਨਾਲ ਲੜਦੀ, ਇੱਝੀ ਹੋਵਾਂ ਨ ਮੈਂ ਹੱਥ ਟੱਡਿਆਂ[4] ਦੇ।

ਕਿਹੜੇ ਨੱਕ ਦੇ ਨਾਲ ਫਿਰ ਤੁਸੀਂ ਜੀਵੋ, ਜਿਨ੍ਹਾਂ ਭੈਣ ਦੀ ਰੱਖਜਾ ਨਾਂਹ ਕੀਤੀ।
ਛੱਡ ਵੈਰੀਆਂ ਪਾਸ ਇਕੱਲੜੀ ਨੂੰ, ਜਿਨ੍ਹਾਂ ਵਹੁਟੀਆਂ ਘਰਾਂ ਦੀ ਰਾਹ ਲੀਤੀ।
ਤੀਮੀਂ ਨਾਲੋਂ ਬੀ ਹੌਸਲਾ ਹਾਰ ਬੈਠੇ, ਜਿਨ੍ਹਾਂ ਸ਼ਰਮ ਹਯਾ ਹੈ ਘੋਲ ਪੀਤੀ।
ਰੰਹਦੇ ਜੱਗ ਤਾਈਂ ਲੋਕੀ ਫਿੱਟ ਦੇਸਣ, ਜਦੋਂ ਸੁਣਨਗੇ ਭੈਣ ਦੇ ਸਿਰੇ ਬੀਤੀ।

ਆਓ ਨਿਤਰੋ ਗੁਰੂ ਦੇ ਪੁੱਤਰੋ ਵੇ, ਤੁਸੀਂ ਸ਼ੇਰ ਹੋ ਸ਼ੇਰ ਦੇ ਜਾਇਓ ਵੇ।
ਬਾਣ ਖਾਇਕੇ ਸ਼ੇਰ ਨੂੰ ਰੋਹ ਚੜ੍ਹਦਾ, ਗੁਰੂ ਵਾਸਤੇ ਘਰੀਂ ਨ ਜਾਇਓ ਵੇ।
ਪੁਰਬੀ ਲੱਗੀ ਸ਼ਹੀਦੀ ਦੀ ਜੁੱਧ ਮਚਿਆ, ਸਮਾਂ ਮੂਲ ਨ ਹੱਥੋਂ ਗਵਾਇਓ ਵੇ।
ਮੁੜ ਆਓ ਮੁੜ ਆਓ ਮੁੜ ਆਓ ਵੀਰੋ, ਮੁੜ ਆਇਓ ਵੇ ਮੁੜ ਆਇਓ ਵੇ।

ਸੁਣ ਕੇ ਹੌਸਲੇ ਮਿਹਣੇ ਦੇ ਬਚਨ ਕਾਰੀ, ਸਿੱਖ ਫੇਰ ਪਰਤੇ ਰੋਹ ਖਾਇਕੇ ਤੇ।
ਧੂਹ ਚਮਕਦੀ ਖੜਗ ਮਿਆਨ ਵਿੱਚੋਂ, ਪਏ ਸ਼ਤ੍ਰੂ ਤੇ ਭਬਕਾਇਕੇ ਤੇ।
ਮਾਰ ਮਾਰ ਕੇ ਲਾਹ ਸਥਾਰ ਲਾਏ, ਵੈਰੀ ਅੱਕ ਗਏ ਘਬਰਾਇਕੇ ਤੇ।
ਕਰਦੇ ਟਾਕਰਾ ਬੀਰਤਾ ਨਾਲ ਦਿਨ ਭਰ, ਸੂਰਜ ਛੱਪਿਆ ਪੱਛੋਂ ਨੂੰ ਜਾਇਕੇ ਤੇ।

---

੧. ਪੰਛੀ। ੨. ਦਲਾਂ। ੩. ਓਪਰਿਆਂ।

੪. ਏਹ ਮਰਹੱਟਿਆਂ ਦੀ ਬੋਲੀ ਸੀ, ਜਿਨ੍ਹਾਂ ਦੇ ਆਗੂ "ਪੇਸ਼ਵਾ" ਨਾਮੇ ਬਾਹਮਣ ਹੁੰਦੇ ਸੇ, ਸ਼ੇਰਨੀ ਉਨ੍ਹਾਂ ਨੂੰ ਮੰਗਤੇ ਕਹਿੰਦੀ ਹੈ।

ਰਾਤੀਂ ਹੋਇ ਸਰਦਾਰ ਸਭ ਸਿੱਖ ਕੱਠੇ, ਕਹਿੰਦੇ ਜਾਹ ਰਾਣੀ ਪਟਿਆਲੜੇ ਨੂੰ।
ਸਾਡੀ ਹਾਰ ਹੋਣੀ ਅਸੀਂ ਜਾਣਦੇ ਹਾਂ, ਸਦਾ ਹਾਰ ਹੁੰਦੀ ਘਾਟੇ ਵਾਲੜੇ ਨੂੰ।
ਤੁਸੀਂ ਤੀਮੀਂ ਹੋ ਘਰਾਂ ਨੂੰ ਚਲੋ ਪਿਛਲੇ, ਸਾਂਭ ਲਵੋ ਦੌਲਤ ਅਤੇ ਮਾਲੜੇ ਨੂੰ ਰਾਣੀ
ਆਖਦੀ ਘਰੀਂ ਨਾ ਮੈਂ ਜਾਣਾ, ਧ੍ਰਿਗ ਜੰਗ ਵਿੱਚੋਂ ਭਜਣ ਵਾਲੜੇ ਨੂੰ।

ਮੈਂ ਤਾਂ ਮੂਲ ਨਾ ਮੰਨਦੀ ਕਿਹਾ ਤੁਹਾਡਾ, ਮੰਨੋਂ ਮੇਰਾ ਤਾਂ ਜਿੱਤ ਹੋ ਜਾਏ ਵੀਰੋ।
ਵੈਰੀ ਅੱਕੇ ਤੇ ਥੱਕੇ ਹਨ ਅਤਿ ਭਾਰੇ, ਚੱਲੋ ਸੁੱਤਿਆਂ ਦਾ ਚੱਲ ਦਲ ਚੀਰੋ।
ਛਾਪਾ ਮਾਰਕੇ ਪਾਰ ਬੁਲਾ ਦੇਵੋ, ਜਿੱਤ ਲਓ ਜੇ ਰਾਤ ਇਕ ਰਹੋ ਧੀਰੋ।
ਸੁਣਕੇ ਸਭ ਸਰਦਾਰ ਤਿਆਰ ਹੋਏ, ਕਹਿੰਦੇ ਖਾਲਸਾ ਚਲੋ ਤੇ ਲੜੋ ਬੀਰੋ।

ਰਾਣੀ ਫੌਜ ਤਿਆਰ ਕਰਾ ਕੱਲੀ, ਧਾਵਾ ਰਾਤ ਨੂੰ ਬੋਲਿਆ ਚੁੱਪ ਕੀਤੇ।
ਸਿੰਘਾਂ ਹਫਲਾ ਤਫਲੀ ਪਾ ਦਿੱਤੀ, ਵੈਰੀ ਅਚਨਚੇਤੀਂ ਜਾਇ ਘੇਰ ਲੀਤੇ।
ਚੱਲੀ ਖੜਗ ਤੇ ਖੜਕਿਆ ਖੂਬ ਖੰਡਾ, ਵੈਰੀ ਮਾਰ ਸੁੱਟੇ, ਬਹੁਤ ਕਹਿਰ ਕੀਤੇ।
ਅੰਤ ਉੱਠ ਨੱਸੇ ਕਰਨਾਲ ਵੱਲੀਂ; ਜਿਉਂ ਭੇਡ ਨੱਸੇ ਦੇਖ ਆਏ ਚੀਤੇ।

ਰਾਣੀ ਫਤੇ ਪਾਈ, ਸਿੰਘਣੀ ਜਿੱਤ ਆਈ, ਚੱਲੀ ਸ਼ੈਹਰ ਨੂੰ ਡੰਕੇ ਵਜਾਂਵਦੀ ਸੀ।
ਦੇਵੇ ਬਹੁਤ ਸ਼ਾਬਾਸ਼ ਓਹ ਫੌਜ ਤਾਈਂ, ਖੁਸ਼ੀ ਵਿੱਚ ਘਰੀਂ ਮੁੜੀ ਆਂਵਦੀ ਸੀ।
ਕਰੇ ਸ਼ੁਕਰ ਅਕਾਲ ਦਾ ਦਿਲੋਂ ਹੋਕੇ, ਜਿਨ੍ਹੇਂ ਪੈਜ ਰੱਖੀ ਜੇੜ੍ਹੀ ਜਾਂਵਦੀ ਸੀ।
ਲੋਕੀ ਫੁੱਲਾਂ ਦੀ ਰਾਣੀ ਤੇ ਕਰਨ ਵਰਖਾ, ਹੋਣ ਵਾਰਨੇ ਰਾਹ ਜਿਸ ਜਾਂਵਦੀ ਸੀ।

ਦੇਖੋ ਖਾਲਸਾ ਸਿੰਘਣੀ ਬੀਰਤਾ ਨੂੰ, ਕਰੜੇ ਵੈਰੀਆਂ ਦਾ ਜਿਨ ਘਾਤ ਕੀਤਾ।
ਸਾਡੇ ਵਾਸਤੇ ਪੂਰਨੇ ਪਾ ਗਈ, ਕੰਮ ਸਿੰਘਣੀ ਵਾਲਾ ਨਿਬਾਹ ਲੀਤਾ।
ਕੀਤਾ ਸਫਲ ਉਸ ਸੁਧਾ ਨੂੰ ਪ੍ਰਗਟ ਭਾਈਓ, ਨਾਮ ਆਪਣਾ ਜਗਤ ਤੇ ਅਟਲ ਕੀਤਾ।
ਦਿੱਤਾ ਸਿੰਘ ਇਤਿਹਾਸ ਚਮਕਾ ਰਾਣੀ, ਸਿੰਘਣੀ ਜਾਤ ਦਾ ਨਾਮ ਪ੍ਰਕਾਸ਼ ਕੀਤਾ।



# ੮
# ਪ੍ਰਸੰਗ ਪ੍ਰਹਲਾਦ ਸਿੰਘ

ਜਾਕੇ ਅਟਕ ਤੇ ਅਟਕਿਆ ਜਦੋਂ ਨਾਦਰ, ਡੇਰੇ ਘੱਤਕੇ ਕੁਝ ਆਰਾਮ ਕੀਤਾ॥
ਮਾਰੋ ਮਾਰ ਕਰਦਾ ਧਾੜ ਧਾੜ ਲੁਟਦਾ, ਬੇਰੀ ਵਾਂਗ ਜਿਨ ਹਿੰਦ ਨੂੰ ਝੂਣ ਲੀਤਾ॥
ਠੰਢੀ ਪੌਣ ਦੀ ਮੌਜ ਨੂੰ ਪਾਏ ਬੈਠਾ, ਢਾਢੀ ਜੁੜੇ ਤੇ ਸੁਣੇ ਨਿਤ ਵਾਰ ਗੀਤਾ॥
ਐਸ਼ ਰੰਗ ਦੇ ਵਿਚ ਗਲਤਾਨ ਦਿਨ ਨੂੰ, ਰਾਗ ਰੰਗ ਦੀ ਨੀਂਦ ਵਿਚ ਜਾਇ ਮੀਤਾ॥ ॥੧॥ ॥

ਢਿਲਾ ਆਪ ਵਿਚ ਮੌਜ ਦੇ ਦੇਖ ਉਸਨੂੰ, ਸਾਰੀ ਫੌਜ ਪਈ ਰਲੀਆਂ ਮਨਾਂਵਦੀ ਏ॥
ਜੋੜ ਘੋੜਿਆਂ ਹੀਰਿਆਂ ਪੰਨਿਆਂ ਨੂੰ, ਸੈਨਾਂ ਸਾਂਭਦੀ ਤੇ ਲੁੱਡੀ ਪਾਂਵਦੀ ਏ॥
ਇਕ ਇਕ ਨਾਲ ਹੈ ਵੀਹ ਗੁਲਾਮ ਲਜਾਯਾ, ਖੁਸ਼ੀ ਜਾਮਿਆਂ ਵਿਚ ਨਾ ਮਾਂਵਦੀ ਏ,
ਐਪਰ ਕੋਈ ਜੇ ਦੇਖਦਾ ਹਿੰਦੂਆਂ ਨੂੰ, ਅੱਖ ਰੋਂਵਦੀ ਛਹਿਬਰਾਂ ਲਾਂਵਦੀ ਏ॥ ॥੨॥ ॥

ਕੁਝ ਕੁ ਤੀਵੀਆਂ ਹਿੰਦ ਦੀ ਬੇਟੀਆਂ ਬੀ, ਏਨ੍ਹਾਂ ਗੋਲਿਆਂ ਵਿਚ ਗ੍ਰਿਫਤਾਰ ਹੋਈਆਂ॥
ਗਊਆਂ ਵਾਂਗ ਏ ਬੱਧੀਆਂ ਨਾਲ ਜਾਵਣ, ਤਰਸ ਕਰੇ ਨ ਕੋਈ ਜ਼ਲਿਹਾਰ ਰੋਈਆਂ॥
ਆਸਫ਼ ਵਿਚ ਨਾ ਕਿਸੇ ਦੇ ਕਰੇ ਪਿੱਛਾ, ਹਿੰਦ ਵਾਸੀਆਂ ਤਾਕਤਾਂ ਛੁੱਟ ਖੋਈਆਂ॥
ਸਦਾ ਮਾਰ ਖਾਧੀ ਸਦਾ ਹਾਰ ਖਾਧੀ, ਇੱਟਾਂ ਹਾਵਿਆਂ ਨਾਲ ਸਨ ਸਦਾ ਢੋਈਆਂ॥ ॥੩॥ ॥

ਫੌਜਾਂ ਵਿਚ ਖੇਡਾਂ ਸਨ ਗਲਤਾਨ ਹੋਈਆਂ ਕੈਦੀ ਜਕੜ ਜੰਜੀਰਾਂ ਵਿਚ ਰੋਂਵਦੇ ਸਨ॥
ਲੌਢੇ ਪਹਿਰ ਨੂੰ ਧੂੜ ਤੇ ਗਰਦ ਉੱਠੀ, ਸਾਰੇ ਸੁਖਾਂ ਦੀ ਮੱਝ ਪਏ ਚੋਂਵਦੇ ਸਨ॥
ਅੱਖ ਫਰਕਣੇ ਵਿਚ ਤਲਵਾਰ ਕੜਕੀ, ਕਜ਼ਲਬਾਸ਼ ਸੁਖ ਚੱਕੀਆਂ ਝੋਂਵਦੇ ਸਨ॥
ਨਾਲ ਤੀਰ ਬਰਸੇ ਖੂਨੀ ਆਨ ਕਿਧਰੋਂ, ਨਾਲ ਬਾੜ੍ਹ ਬੰਦੂਕ ਬੀ ਢੋਂਵਦੇ ਸਨ॥ ॥੪॥ ॥

ਹੱਥੋਂ ਹੱਥ ਤਿਆਰੀਆਂ ਆਣ ਪਈਆਂ, ਵੇਲਾ ਲੱਝਦਾ ਨਹੀਂ ਤਿਆਰੀਆਂ ਦਾ॥
ਐਸਾ ਕਿਸੇ ਨੇ ਆਣਕੇ ਵਖਤ ਪਾਯਾ, ਨਾਦਰ ਹੁੱਸਿਆ ਮਾਲਕ ਹੁਸ਼ਿਆਰੀਆਂ ਦਾ॥
ਉੱਤੋਂ ਸੰਝ ਨੇ ਆਣ ਘਮਸਾਨ ਪਾਯਾ, ਪਤਾ ਲਗੇ ਨਾ ਦੁਸ਼ਮਣਾਂ ਕਾਰੀਆਂ ਦਾ॥
ਐਪਰ ਪਈ ਹੈ ਮਾਰ ਆ ਗੈਬ ਦੀਓ, ਮਾਨ ਤੋੜ ਦਿਤਾ ਸਭ ਸਰਦਾਰੀਆਂ ਦਾ॥ ॥੫॥ ॥

ਕਟਾਵੱਢ ਹੋਈ ਫਟਾਫਟ ਜਾਰੀ, ਹਾ ਹਾਕਾਰ ਉੱਠੀ, ਜੰਗ ਮਚਿਆ ਏ॥ ਪਹਿਲੇ ਹੱਲੇ
ਦੇ ਵਿਚ ਕਤਲਾਮ ਹੋਈ, ਅੱਗੇ ਆਯਾ ਸੋ ਕੋਈ ਨਾ ਬੱਚਿਆ ਏ॥
ਜਦੋਂ ਤਿਆਰ ਹੋਏ ਬਾਕੀ ਲੜਨ ਲੱਗੇ, ਤਦੋਂ ਐਸਾ ਹਨੇਰ ਨੇ ਗੱਚਿਆ ਏ॥
ਆਪੋ ਵਿਚ ਤਲਵਾਰ ਕਟ ਵੱਢ ਕਰਦੀ, ਵੈਰ ਗੈਬ ਦਾ ਲਾਹਮੜੇ ਧੱਚਿਆ ਏ॥ ॥੬॥ ॥

ਬਹੂ ਬੇਟੀਆਂ ਦੀ ਬੰਦ ਖੋਲ੍ਹ ਦਿਤੀ, ਮੋੜ ਭੇਜਿਆ ਦੇਸ ਨੂੰ ਤੁਰਤ ਸਾਈ॥
ਨਾਲ ਜੱਥਾ ਦਿੱਤਾ ਜ਼ੋਰਾਵਰੀ ਵਾਲਾ, ਆਪ ਜੁੱਧ ਮੈਦਾਨ ਵਿਚ ਅੱਗ ਲਾਈ॥
ਅੱਧੀ ਰਾਤ ਤਕ ਲੜਦਿਆਂ ਮਾਰ ਛਾਪੇ, ਮਾਰ ਲੈਂਦਿਆਂ ਦਿੰਦਿਆਂ ਨਹੀ ਡਾਹੀ॥
ਏਸ ਗੈਬ ਦੇ ਕਟਕ ਕੀਤਾ, ਪੈਰ ਮਲਕੜੇ ਪਿਛਾਂ ਨੂੰ ਪਰਤਿਆਈ॥ ॥੭॥ ॥

ਆਇਆ ਜਿੱਧਰੋਂ ਸੀ ਗਿਆ ਛੱਪ ਉਧਰ, ਕਿਧਰੋਂ ਮੁਸ਼ਕ ਨਾ ਲੱਭਦੀ ਰਤੀ ਲੋਕੋ॥
ਨਾਦਰ ਸੋਚਿਆ ਕਿਤੇ ਨਾ ਦਗਾ ਹੋਵੇ, ਅਪਣੀ ਫੌਜ ਨੂੰ ਲੜਨ ਤੋਂ ਰਤਾ ਟੋਕੋ॥
ਹੁਕਮ ਵੱਜਿਆ ਸਭ ਨੇ ਬੱਸ ਕੀਤਾ, ਵਿਚ ਮੈਦਾਨ ਨਾ ਰਹੀ ਹੈ ਰਤਾ ਕੋ ਕੋ॥
ਤਦੋਂ ਪਿੱਟਿਆ ਬਲੀ ਓ ਸਖਤ ਜੋਧਾ, ਦਾਓ ਖੇਡਿਆ ਕਿਸੇ ਹੈ ਬਲੀ ਲੋਕੋ॥ ॥੮॥ ॥

ਸੂਰਜ ਫੁੱਟਿਆ ਇੰਨੇ ਨੂੰ ਪੂਰਬੋਂ ਆ, ਭਾਲ ਹੁੰਦਿਆਂ ਪਤਾ ਏ ਆਣ ਲੱਗਾ॥
ਏਹ ਤਾਂ ਘਾਤ ਲਾਇਆ ਵੈਰੀ ਨਵੇਂ ਸੂਰੇ, ਜਿਸ ਤੋਂ ਜੱਗ ਡਰਦਾ ਆਖੇ ਸ਼ੇਰ ਬੱਗਾ॥
ਨਾਦਰ ਟੁਕਦਾ ਉਂਗਲਾਂ ਆਖਦਾ ਹੈ, ਹਿੰਦ ਨਹੀ ਰਹਿਣਾ ਹੁਣ ਤਾਂ ਦੇਸ ਢੱਗਾ॥
ਨਵੀਂ ਕੌਮ ਜੋ ਉਮਗ ਹੈ ਪਈ ਏਥੇ ਪਾਟਾ ਸੀਵਣਾ ਏਸਨੇ ਦੇਸ ਝੱਗਾ॥ ॥੯॥ ॥

ਲੋਥਾਂ ਟੋਲੀਆਂ ਆਪਣੇ ਢੇਰ ਪਾਏ, ਵੈਰੀ ਲੂਣ ਲਾਊਂ ਹੱਥ ਆਂਵਦਾ ਏ॥
ਉਹ ਬੀ ਕੱਟ ਕਟੀਜ ਕੇ ਪਿਆ ਸੱਥਰ, ਕੋਈ ਸਿਸਕਦਾ ਨਜ਼ਰ ਨਾ ਆਂਵਦਾ ਏ॥
ਐਪਰ ਇੱਕ ਸੀ ਸੂਰਮਾ ਪਿਆ ਮੂਧਾ, ਲਹੂ ਵਗਿਆ ਨਹੀਂ ਦਿਸਾਂਵਦਾ ਏ॥
ਸੱਟ ਖਾਇਕੇ ਪਿਆ ਬੇਹੋਸ਼ ਡਾਢਾ, ਇਸ ਨੂੰ ਆਣਕੇ ਚੁੱਕ ਉਠਾਂਵਦਾ ਏ॥ ॥੧੦॥ ॥

ਨਾਦਰ ਹੁਕਮ ਸੀ ਜੀਉਂਦਾ ਮਿਲੇ ਲਜਾਓ, ਇਸ ਨੂੰ ਪਾਸ ਮਾਲਕ ਲੈਕੇ ਜਾਂਵਦੇ ਨੀ॥
ਉਸਦੇ ਸਾਹਮਣੇ ਘਾਸ ਤੇ ਪਾਇ ਮੂਧਾ, ਹੱਥ ਜੋੜਕੇ ਹਾਲ ਸੁਣਾਂਵਦੇ ਨੀ॥
ਹੁਕਮ ਹੁੰਦਿਆਂ ਹਾਜ਼ਰ ਹਕੀਮ ਹੋਏ, ਹਿੰਮਤ ਹਿਕਮਤੀਂ ਹੋਸ਼ ਪਰਤਾਂਵਦੇ ਨੀ॥ ॥੧੧॥ ॥

ਜਦੋਂ ਹੋਸ਼ ਆਈ ਵੀਰ ਨਹੀਂ ਦੀਹਦੇ, ਨਜ਼ਰ ਦੌੜਦੀ ਟੋਲਦੀ ਪਰਤਦੀ ਏ॥
ਹੋ ਹਰਿਆਨ ਫਿਰ ਆਪਣੀ ਦਸ਼ਾ ਸੋਚੇ, ਸੱਚ ਬਣੀ ਦੀ ਸਮਝ ਜੀ ਵਰਤਦੀ ਏ॥
ਇਕੇ ਆਨ ਵਿਚ ਹੋਇ ਤਿਆਰ ਜਾਂਦਾ, ਨਾਲ ਖੌਫ ਦੇ ਸੁਰਤ ਨ ਗਰਕਦੀ ਏ॥
ਚਿਹਰਾ ਰੰਗ ਨ ਲਿਆਂਵਦਾ ਖੌਫ ਵਾਲਾ, ਛਾਤੀ ਨਾਲ ਨਹੀ ਚਿੰਤਾ ਧੜਕਦੀ ਏ॥ ॥੧੨॥ ॥

ਨਾਦਰ ਪੁੱਛਦਾ ਹਾਲ ਹਵਾਲ ਸਾਰਾ, ਸਿੰਘ ਆਖਦਾ ਸੱਚ ਦੀ ਸਾਰ ਸਾਰੀ॥
ਦੇਸ ਕਤਲ ਤੇ ਲੁੱਟਕੇ ਖ੍ਵਾਰ ਕੀਤਾ, ਤੈਨੂੰ ਖ੍ਵਾਰ ਕਰਨਾ ਸਾਡੀ ਖੁਸ਼ੀ ਭਾਰੀ॥
ਦੌਲਤ ਮਾਲ ਤੂੰ ਧਾੜਵੀ ਲੁੱਟ ਲੀਤਾ, ਦੇਸ ਹੀਣੇ ਨੂੰ ਝੂਣਿਆਂ ਮੱਲ ਮਾਰੀ !
ਬੰਦੇ ਪਕੜ ਨਿਰਦੋਸ਼ਾਂ ਨੂੰ ਕੈਦ ਪਾਯਾ, ਝੱਲ ਲਈ ਸੀ ਬੁਰੀ ਏ ਹੋਣ ਹਾਰੀ॥ ॥੧੩॥ ॥

ਐਪਰ ਬੇਟੀਆਂ ਬਹੂ ਤੇ ਹੱਥ ਚਾਯਾ, ਖੌਫ ਰੱਬ ਦਾ ਤੁਸਾਂ ਉਠਾਲਿਆ ਏ॥
ਅਬਲਾ ਨਾਰੀਆਂ ਪਕੜ ਕੇ ਬੰਨ੍ਹ ਲਈਆਂ, ਕਾਇਰਪੁਣੇ ਦਾ ਕੰਮ ਦਿਖਾਲਿਆ ਏ॥
ਅਸੀਂ ਝੱਲ ਨਾ ਸੱਕੇ ਹਾਂ ਦੁੱਖ ਡਾਢਾ, ਭਾਵੇਂ ਥੋੜੇ ਪਰ ਬੀੜਾ ਉਠਾਲਿਆ ਏ॥
ਨਾਰਾਂ ਖੱਸ ਕੇ ਮੋੜ ਲੈ ਜਾਣੀਆਂ ਹਨ, ਭਾਵੇਂ ਜਾਨ ਜਾਵੇ ਪ੍ਰਣ ਨੂੰ ਪਾਲਿਆ ਏ॥ ॥੧੪॥ ॥

ਮੇਰੇ ਵੀਰ ਮੈਂ ਜਾਣਦਾ ਦੇਸ ਪਰਤੇ, ਨਾਰਾਂ ਖੱਸ ਕੇ ਨਾਲ ਲੈ ਗਏ ਸਾਰੇ॥
ਮੈਨੂੰ ਖੁਸ਼ੀ ਹੈ ਕੰਮ ਦੀ ਫਤੇ ਹੋਈ, ਨਾਦਰ ਆਖਦਾ ਟੁੱਟ ਕੇ ਗੱਲ ਟਾਰੇ॥
ਤੇਰੇ ਚੀਰਕੇ ਟੋਟੜੇ ਕਈ ਹੋਸਣ, ਜਾਏਂ ਰੋੜ੍ਹਿਆ ਵਿੱਚ ਤੂੰ ਸਿੰਧ ਖਾਰੇ॥
ਤੈਨੂੰ ਪਤਾ ਲੱਗੂ ਤਦੋਂ ਸ਼ੇਖੀਆਂ ਦਾ, ਬੰਦ ਬੰਦ ਕੜਕਨ ਜਦੋਂ ਪੀੜ ਮਾਰੇ॥ ॥੧੫॥ ॥

ਨਾਦਰ ਸੁਣੀ ਤੂੰ ਮੌਤ ਨਾ ਚੀਜ ਕੋਈ, ਦੁੱਖ ਦੇਖਣੇ ਦੇਹੀ ਦਾ ਧਰਮ ਭਾਈ॥
ਪ੍ਰਾਣ ਦੇਵਣੇ ਦੁੱਖ ਦੇ ਨਾਲ ਇਕ ਦਿਨ, ਸੁਖ ਨਾਲ ਨਾ ਮੌਤ ਨੇ ਆਵਣਾ ਈ॥
ਆਵੇ ਫੇਰ ਜ੍ਯਿੁਕਰ ਝੱਲ ਝੱਲ ਲੈਣੀ, ਦੂਜੀ ਵੇਰ ਨਾ ਮੌਤ ਨੇ ਮਰਨਾ ਈ॥
ਤਾਂਤੇ ਖੌਫ ਨਾ ਰਤੀ ਹੈ ਮੌਤ ਸੰਦਾ, ਦਾਬੇ ਅਸਾਂ ਨੂੰ ਨਹੀਂ ਹਿਲਾਵਨਾ ਈ॥ ॥੧੬॥ ॥

ਨਾਦਰ ਦੇਖ ਦਲੇਰੀ ਦੀ ਗੱਲ ਪੁੱਛੇ, ਸਾਰੇ ਹਾਲ ਸੁਣਦਾ ਪੰਥ ਵਾਲੜੇ ਓ॥
ਸੁਣਦਾ ਸਿੰਘ ਪ੍ਰਹਿਲਾਦ ਤੋਂ ਜਦੋਂ ਸਾਰੇ, ਕਰਦਾ ਯਾਦ ਸਿੰਘਾਂ ਸਾਰੇ ਚਾਲੜੇ ਓ॥
ਲੈ ਕੇ ਦਿੱਲੀਓਂ ਲੈਣ ਨ ਅਰਾਮ ਦਿੱਤਾ, ਲੁਟਦੇ ਰਹੇ ਲੁਟੇਰੇ ਨੂੰ ਬਾਲੜੇ ਓ॥
ਦਾਨਾਂ ਵਾਂਙ ਸੁਕਰਾਤ ਤੇ ਬਲੀ ਸ਼ੇਰੋਂ, ਦਾਓ ਜਾਣਦੇ ਨਾਗ ਸਭ ਕਾਲੜੇ ਓ॥ ॥੧੭॥ ॥

ਅੱਖੀ ਬੀਰਤਾ ਦੇਖਣੇ ਵਾਸਤੇ ਉਨ, ਇੱਕ ਕਹਿਰ ਦਾ ਹੁਕਮ ਸੁਣਾਇਆ ਜੇ॥
ਏਸ ਸਿੱਖ ਨੂੰ ਕਰੋ ਇਸਲਾਮ ਦਾਖਲ, ਮਨਸਬਦਾਰ ਵਿਚ ਫੌਜ ਬਣਾਇਆ ਜੇ॥
ਜੇਕਰ ਮੰਨਦਾ ਨਹੀਂ ਤਾਂ ਅਜ ਸੰਝੇ, ਤੱਤਾ ਤਵਾ ਇਕ ਅੱਗ ਤਪਾਇਆ ਜੇ॥
ਸੀਸ ਕਲਮ ਕਰਕੇ ਉੱਤੇ ਰੱਖ ਦੇਣਾ, ਇਸਦਾ ਨਾਚ ਅੱਜ ਅੱਸਾਂ ਦਿਖਾਇਆ ਜੇ॥ ॥੧੮॥ ॥

ਜ਼ੋਰ ਲੱਗ ਸੱਕੇ ਸਾਰੇ ਹੀਲੜੇ ਬੀ, ਮੰਨੀ ਸਿੱਖ ਨੇ ਗੱਲ ਨ ਰਤੀ ਭਾਈ॥
ਲਾਲਚ ਮਾਲ ਤੇ ਔਹਦੇ ਦੇ ਮਿਲੇ ਬਹੁਤੇ, ਸੁਰਤ ਰਹੀ ਅਡੋਲ ਨਾ ਚਲੀ ਰਾਈ॥
ਲਾਲਚ ਮਿਲੇ ਜ਼ਨਾਨੀਆਂ ਬੇਗ਼ਮਾਂ ਦੇ, ਪਰਬਤ ਵਾਂਗ ਅਡੋਲ ਨਾ ਹੱਲਿਆ ਈ॥
ਲੌਢਾ ਪਹਿਰ ਦਰਬਾਰ ਹੈ ਆਣ ਲੱਗਾ, ਨਾਚ ਹੋਣ ਲੱਗਾ ਰਾਖਸ਼ ਵਾਲੜਾ ਈ॥ ॥੧੯॥ ॥

ਤਵਾ ਤਪਿਆ ਵਾਂਗ ਅੰਗਾਰ ਹੋਯਾ, ਸਿੰਘ ਕੱਸਿਆ ਮੁਸ਼ਕਾਂ ਦੇ ਨਾਲ ਆਯਾ॥
ਲੈ ਤਲਵਾਰ ਜਲਾਦ ਹੈ ਖੜਾ ਹੋਯਾ, ਤਵਾ ਦੱਸ ਕੇ ਸਿੰਘਾਂ ਨੂੰ ਖੌਫ ਪਾਯਾ॥
ਮੱਥੇ ਵੱਟ ਨਾ ਹਿੱਲਿਆ ਰਤੀ ਸੂਰਾ, ਨੇਹੁੰ ਨਾਲ ਸੰਸਾਰ ਨਾ ਰਤੀ ਲਾਯਾ॥
ਚਲੀ ਖੜਗ ਹੁਣ ਕੱਟਿਆ ਸੀਸ ਬਾਂਕਾ, ਤਵਾ ਤਪਿਆ ਗਿੱਚੀ ਤੇ ਰਖਿਆ ਨੇ॥੨੦॥ ॥

ਲਹੂ ਧਾਰ ਰੁਕ ਗਈ ਤੇ ਤਵਾ ਚਿੰਮਟਜਾ, ਦੇਹ ਟੱਪ ਉੱਠੀ ਸੁਾਦ ਚੱਖਿਆ ਨੇ॥
ਲਹੂ ਨਿਕਲੇ ਦੇਹ ਤਾਂ ਸਬਦ ਹੋਵੇ, ਗਰਮ ਰਹੀ ਦਾ ਟਪਣਾ ਤੱਕਿਆ ਨੇ॥
ਪੱਥਰ ਦਿਲਾਂ ਦੇ ਰਿਦੇ ਨਾ ਨਰਮ ਹੋਏ, ਕੁਦਰਤ ਆਪ ਇਸ ਖੇਲ ਨੂੰ ਡੱਕਿਆ ਏ॥
ਪੈਰ ਥਿਬਕਿਆ ਖਾਇਕੇ ਇਕ ਠੇਡਾ, ਦੇਹ ਡਿਗੀ ਤਾਂ ਤਵਾ ਥਬੱਕਿਆ ਏ॥ ॥੨੧॥ ॥

ਲਹੂ ਧਾਰ ਜਾਰੀ ਦੇਹੀ ਸਰਦ ਹੋਈ, ਸਿੰਘ ਹੁਰਾਂ ਦੀ ਘਾਲ ਹੋ ਗਈ ਪੂਰੀ॥
ਝੱਲ ਲਈ ਬਲਾ ਹੈ ਸੀਸ ਅਪਣੇ, ਟਾਲ ਦਈ ਬਲਾ ਸਿਰ ਦੇਸ ਊਰੀ॥
ਬਹੂ ਬੇਟੀਆਂ ਦੀ ਆਬ ਰੱਖ ਲੀਤੀ, ਆਬ ਵ੍ਹਮਰ ਦੀ ਆਪਣੀ ਕਰੀ ਚੂਰੀ॥
ਦੇਸ ਵਿਚ ਬੀ ਖਬਰ ਏ ਆਣ ਪਹੁੰਚੀ, ਸੁਣਕੇ ਖਾਲਸੇ ਵੱਟ ਇਕ ਲਈ ਘੂਰੀ॥ ॥੨੨॥ ॥

ਅਗਲੇ ਰੋਜ਼ ਨਾਦਰ ਉੱਠ ਪਾਰ ਹੋਯਾ, ਖੌਫ ਖਾਲਸੇ ਦਾ ਰਿਦਾ ਖਾਵਦਾ ਏ॥
ਮਾਲੀ ਲਈ, ਮੈਂ ਪਹੁੰਚ ਹੁਣ ਦੇਸ ਜਾਵਾਂ, ਏਹੋ ਤੌਖਲਾ ਬਹੁਤ ਗਰਾਂਵਦਾ ਏ॥
ਏਧਰ ਦੇਖ ਮੈਦਾਨ ਉਜਾੜ ਹੋਯਾ ਇਕ ਸਿੱਖ ਬੀ ਕਿਧਰੋਂ ਆਂਵਦਾ ਏ॥
ਲੋਥਾਂ ਕੱਠੀਆਂ ਵੀਰਾਂ ਦੀਆਂ ਕਰੇ ਪਜਾਰਾ, ਛਾਪੇ ਵੱਢਕੇ ਸਭ ਰਖਾਂਵਦਾ ਏ॥
ਰਾਤ ਪਈ ਤਕ ਅਜੇ ਨਾ ਕੰਮ ਹੋਯਾ ਪਹਿਰਾ ਜਾਗ ਕੇ ਰਾਤ ਬਿਤਾਂਵਦਾ ਏ॥ ॥੨੩॥ ॥

ਅਗਲੇ ਰੋਜ ਫਿਰ ਪਾਇਕੇ ਹੋਰ ਬਾਲਣ, ਜ੍ਵਾਲਾ ਦੇਇਕੇ ਸ਼ੁਕਰ ਮਨਾਂਵਦਾ ਏ॥
ਫੇਰ ਦੱਬ ਕੇ ਸਭ ਸੁਆਹ ਓਥੇ, ਧਰਮਸਾਲ ਕੱਚੀ ਆਪ ਪਾਂਵਦਾ ਏ॥
ਉਥੇ ਵੱਸਦਾ ਨਿਤ ਹੈ ਪਾਠ ਕਰਦਾ, ਜਨਮ ਅਪਣਾ ਸਫਲ ਕਰਾਂਵਦਾ ਏ॥
ਜਦੋਂ ਉਮਰ ਪੁੱਗੀ ਤੁਰਦਾ ਆਪ ਅੱਗੇ, ਬਾਕੀ ਓਹ ਨਿਸ਼ਾਨ ਛਡਾਂਵਦਾ ਏ॥ ॥੨੪॥ ॥

ਜਦੋਂ ਗਏ ਮਹਾਰਾਜ ਰਣਜੀਤ ਸਿੰਘ ਜੀ, ਹੱਲੇ ਨਾਲ ਅਟਕੋਂ ਪਾਰ ਜਾਵਦੇ ਨੀ॥
ਓਦੋਂ ਸੁਣੀ ਏ ਵਿਥਿਆ ਏਸ ਥਾਂ ਦੀ, ਪੱਕਾ ਥਾਉਂ ਇਕ ਆਪ ਪੁਆਂਵਦੇ ਨੀ॥
ਐਪਰ ਸਭ ਨਿਸ਼ਾਨ ਏ ਪ੍ਰੇਮ ਵਾਲੇ ਲੰਡੇ ਅਟਕ ਅੜਿੱਕੜੇ ਆਂਵਦੇ ਨੀ॥
ਜਾਗੋ ਪਿਆਰਿਓ ਖਾਲਸਾ ਹੋਸ਼ ਧਾਰੋ, ਕਰਤਬ ਵੱਡਿਆਂ ਧਰਮ ਸਿਖਾਂਵਦੇ ਨੀ॥ ॥੨੫॥ ॥



# ੯

# ਪ੍ਰਸੰਗ ਸ੍ਰਦਾਰ ਬਾਘ ਸਿੰਘ ਫੌਜਦਾਰ

ਆਹਲੂਵਾਲੀਆ ਮਿਸਲ ਦਾ ਬੀਰ ਬਾਂਕਾ ਬਾਘ ਸਿੰਘ ਪਹਾੜਾਂ ਤੇ ਜਾਇ ਚੜ੍ਹਿਆ।
ਕਰਦਾ ਸੈਰ ਸ਼ਿਕਾਰ ਤੇ ਤੀਰ ਵੈਰੀ, ਦੇਂਦਾ ਪਾਰ ਬੁਲਾਇ ਜੋ ਆਨ ਅੜਿਆ।
ਦੌਰੇ ਕਰੇ ਤੇ ਕਰੇ ਨਿਆਉਂ ਚੰਗੇ, ਦੁਸ਼ਟ ਦੋਖੀਆਂ ਦਾ ਜ਼ੋਰ ਸਭ ਝੜਿਆ।
ਪੱਲੂ ਫੇਰਿਆ ਵਿਚ ਪਹਾੜ ਬਾਂਕੇ, ਕੋਈ ਸਾਹਮਣੇ ਆਣ ਕੇ ਨਾਹ ਲੜਿਆ।

ਇਕ ਦਿਨ ਚੜ੍ਹੇ ਸ਼ਿਕਾਰ ਇਕ ਡਾਰ ਤੱਕੀ, ਸੋਲਾਂ ਸੱਠ ਮਿਰਗਾਨੀਆਂ ਚਰਦੀਆਂ ਸਨ।
ਹੀਰੇ ਮਿਰਗ ਸਰਦਾਰ ਦੇ ਮਗਰ ਸੱਭੇ, ਖੇਡ ਕਰਦੀਆਂ ਚੌਕੜੀ ਭਰਦੀਆਂ ਸਨ।
ਮਾਨ ਮੱਤਿਆ ਗਰਬ ਗਹੇਲੜਾ ਉਹ, ਉਸਦੇ ਮਾਨ ਤੇ ਮਾਨ ਏ ਕਰਦੀਆਂ ਸਨ।
ਰਾਖਾ ਡਾਰ ਦਾ ਓਹ ਸਰਦਾਰ ਬਾਂਕਾ, ਉਸਦੇ ਨਾਉਂ ਤੋਂ ਸਾਰੀਆਂ ਸਰਦੀਆਂ ਸਨ।

ਦੂਰੋਂ ਤਾੜਿਆ ਸਿੰਘ ਨੇ ਮਿਰਗ ਸੋਹਣਾ, ਸੀਨੇ ਚੌਪ ਉੱਠੀ ਉਸਦੇ ਮਾਰਨੇ ਦੀ।
ਹੀਰੇ ਸੁੰਘ ਕੇ ਦੂਰ ਤੋਂ ਤਾੜ ਲੀਤਾ, ਔਸਰ ਆਨ ਪੁੱਜੀ ਜਿੰਦ ਵਾਰਨੇ ਦੀ।
ਦਿੱਤੀ ਡਾਰ ਭਜਾਇ ਤੇ ਓਸ ਪਾਸੇ, ਜਿੱਧਰ ਆਸ ਸੀਗੀ ਜਿੰਦ ਹਾਰਨੇ ਦੀ।
ਆਪ ਹੋਇਕੇ ਰਾਖਿਆਂ ਵਾਂਙ ਰਾਖਾ, ਭੱਜਾ ਡੌਲ ਕਰਦਾ ਬਿਪਦਾ ਟਾਰਨੇ ਦੀ।

ਮਗਰੇ ਸਿੰਘ ਸਰਦਾਰ ਬੀ ਲਾ ਅੱਡੀ, ਘੋੜਾ ਛੱਡਿਆ ਪੋਈਏ ਜਾਵੰਦਾ ਏ।
ਨੱਠਾ ਜਾਂਵਦਾ ਸ਼ਿਸਤ ਤਕਾਂਵੰਦਾ ਏ, ਦਾਉ ਤੱਕਦਾ ਨੀਝ ਲਗਾਂਵਦਾ ਏ।
ਐਪਰ ਪੇਸ਼ ਨ ਮਿਰਗ ਓ ਜਾਣ ਦੇਵੇ, ਕਦੇ ਸ਼ਿਸਤ ਹੇਠਾਂ ਨਹੀਂ ਆਂਵਦਾ ਏ।
ਆਇਆ ਸੰਘਣਾ ਝੱਲ ਇਕ ਮਿਰਗ ਵੜਿਆ, ਘੋੜਾ ਅਟਕਿਆ ਲੰਘ ਨ ਜਾਂਵਦਾ ਏ।

ਹੋ ਵੂਤਾਵਲੇ ਸਿੰਘ ਨੇ ਲਾ ਚੱਕਰ, ਕਈ ਡੌਲ ਕੀਤੇ ਮਗਰੇ ਜਾਵਣੇ ਦੇ।
ਐਪਰ ਪੇਸ਼ ਨਾ ਸਿੰਘ ਦੀ ਗਈ ਕਾਈ, ਸ਼ੌਕ ਗਏ ਨ ਮਿਰਗ ਨੂੰ ਪਾਵਣੇ ਦੇ।
ਘੋੜਾ ਛੱਡਿਆ ਬ੍ਰਿਛ ਦੇ ਨਾਲ ਬੱਧਾ, ਪੈਦਲ ਹੋ ਟੁਰਿਆ ਬੇਲੇ ਛਾਵਣੇ ਦੇ।
ਖੁਰੋਂ ਤਾੜਦਾ ਅਕਲ ਦੀ ਟੋਲ ਲਾਂਦਾ, ਜਾਦਾ ਢੰਗ ਸੋਚੇ ਮਿਰਗ ਢਾਵਣੇ ਦੇ।

ਲੰਘ ਗਏ ਨੂੰ ਮੋਕਲੀ ਥਾਉਂ ਦਿੱਸੀ, ਪੱਧਰ ਥਾਉਂ ਇਕ ਸੋਹਣੀ ਸਾਫ਼ ਆਈ।
ਵਿਚ ਪੱਬੀਆਂ ਨਿੱਕੀਆਂ ਘੇਰ ਪਾਕੇ, ਡੌਲ ਛੰਭ ਇਕ ਚੱਕ ਬਣਾਇਆ ਈ।
ਪਾਣੀ ਸਾਫ ਤੇ ਨਿਤਰਿਆ ਝਰੇ ਇਸ ਵਿਚ, ਲਹਿਰਾਂ ਲੈਂਵਦਾ ਤੇ ਠੰਢ ਪਾਂਵਦਾ ਈ।
ਡਾਰ ਹੋ ਅਚਿੰਤ ਹੈ ਪੀਏ ਪਾਣੀ, ਹੀਰਾ ਪਾਹਰੂ ਹੋ ਤਕਾਂਵਦਾ ਈ।

ਤੱਕ ਹੋ ਸਰਦਾਰ ਇਕ ਬ੍ਰਿਛ ਓਹਲੇ, ਬੰਨ੍ਹ ਸ਼ਿਸਤ ਬੰਦੂਕ ਚਲਾਉਂਦਾ ਏ।
ਡਰੀ ਡਾਰ ਖੜਾਕ ਦੇ ਨਾਲ ਨੱਠੀ, ਹੀਰਾ ਮਿਰਗ ਪਿਆ ਤੜਫੜਾਉਂਦਾ ਏ।
ਡਾਰ ਵੇਖਿਆ ਨਾਲ ਸਰਦਾਰ ਨਾਹੀਂ, ਠਹਿਰ ਸਭ ਕੋਈ ਪਰਤ ਆਉਂਦਾ ਏ।
ਦੁਆਲੇ ਓਸਦੇ ਤਿੰਵਣਾਂ ਵਾਂਙ ਹੋਏ ਸਹਿਮ ਸਾਰਿਆਂ ਤੇ ਛਾ ਜਾਉਂਦਾ ਏ।

ਲੈ ਬੰਦੂਕ ਸਰਦਾਰ ਜੀ ਵਧੇ ਅੱਗੇ, ਅੱਗੋਂ ਮਿਰਗ ਨ ਕੋਈ ਬੀ ਭੱਜਿਆ ਏ।
ਮਾਨੋਂ ਕਿਸੇ ਨੂੰ ਨਹੀਂ ਪਰਵਾਹ ਮਾਸਾ, ਕਹਿੜਾ ਕਟਕ ਓਨ੍ਹਾਂ ਸਿਰ ਗੱਜਿਆ ਏ।
ਜਦੋਂ ਜਿੰਦ ਸਰਦਾਰ ਦੀ ਆਨ ਟੁੱਟੀ, ਕਿਸਨੂੰ ਜਾਵਨੇ ਦੀ ਹੁਣ ਲੱਜਿਆ ਏ।
ਡਾਰ ਆਖਦੀ ਮਾਨੋਂ ਹੈ ਮਾਰ ਸਾਨੂੰ, ਬਿਨ ਸਰਦਾਰ ਜਾਣੋਂ ਜੀਵਨ ਭੱਜਿਆ ਏ।

ਜਦੋਂ ਆਨ ਸਰਦਾਰ ਨੇ ਕੋਲ ਡਿੱਠਾ, ਸੁਹਣਾ ਬਾਂਕੁਰਾ ਰੂਪ ਦੀ ਖਾਨ ਹੀਰਾ।
ਲਹੂ ਲੁਹਾਣ ਹੈ ਸਿਸਕਦਾ ਜਾਨ ਤੋੜੇ, ਹਿਰਦਾ ਖਾ ਗਿਆ ਓਸਦਾ ਘਾਉ ਚੀਰਾ।
ਨਾਲ ਹਰਨੀਆਂ ਹਰਨ ਹਰਨੋਟਿਆਂ ਦਾ ਰੰਗ ਸੰਹਮਵਾਂ ਦੇਖਿਆ ਨੈਣ ਨੀਰਾ।
ਜਿੰਦ ਹੂਲ ਕੇ ਖੜੇ ਨਹੀਂ ਨੱਠਦੇ ਹਨ, ਧੀਰਜ ਉੱਡ ਸਰਦਾਰ ਹੋ ਗਿਆ ਅਧੀਰਾ।

ਪਾਰ ਪਾਸਿਓਂ ਕੂਕ ਦੀ ਵਾਜ ਆਈ, ਭਰੀ ਸੰਹਮ ਤੇ ਰੋਣ ਧਿਰਕਾਰ ਵਾਲੀ।
ਕੰਨ ਲਾਇ ਸਰਦਾਰ ਜਾਂ ਸੁਣੀ ਬਾਣੀ, ਚਿਹਰੇ ਆਪਣੇ ਦੀ ਉਡ ਗਈ ਲਾਲੀ।
ਨੀਝ ਲਾਇਕੇ ਦੇਖਦਾ ਸੰਹਮ ਖਾਂਦਾ, ਦੂਰੋਂ ਨਜ਼ਰ ਆਏ ਵੇਸ ਬੰਬ ਕਾਲੀ।
ਕੋਈ ਇਸਤ੍ਰੀ ਚੰਦ ਨੂੰ ਮਾਤਾ ਕਰਦੀ, ਗੁੱਸੇ ਹੋਇਕੇ ਆਖਦੀ ਚੰਦ ਭਾਲੀ।

ਦੇਸ ਲੁੱਟਿਆ ਧਰਮ ਗ਼ਰਕਾਬ ਹੋਇਆ, ਗੁਰੂ ਧਾਮ ਨੂੰ ਵੈਰੀਆਂ ਸਾੜਿਆ ਏ।
ਵਡਭਾਗ ਸਿੰਘ ਨੂੰ ਮਾਰਕੇ ਕੱਢ ਦਿੱਤਾ, ਝੁੱਗਾ ਸੋਢੀਆਂ ਸਾਫ ਉਜਾੜਿਆ ਏ।
ਟਕੇ ਟਕੇ ਨੂੰ ਵੀਰਾਂ ਦੇ ਸੀਸ ਵਿਕਦੇ, ਸਤਰ ਭੈਣਾਂ ਦਾ ਦੁਸ਼ਟ ਉਘਾੜਿਆ ਏ।
ਮਾਵਾਂ ਰੋਂਦੀਆਂ ਹਾਇ ਜਲਹਾਰ ਹੋਈਆਂ, ਨਾਰਾਂ ਚਿਖਾ ਤੇ ਆਪ ਨੂੰ ਚਾੜ੍ਹਿਆ ਏ।

ਡਾਰ ਪੰਥ ਦੀ ਐਉਂ ਲਾਚਾਰ ਹੋਈ, ਫਿਰਦੇ ਵਿੱਚ ਪਹਾੜਾਂ ਸਰਦਾਰ ਪਿਆਰੇ।
ਏਥੇ ਡਾਰ ਬਿਦੇਸੀ ਸਰਦਾਰ ਮਾਰਣ, ਪਜਾਰ ਵਾਲਿਆਂ ਨਾਲ ਕਰ ਕੈਹਰ ਭਾਰੇ।
ਜਿਨ੍ਹਾਂ ਕਿਸੇ ਦਾ ਕੁਝ ਵਿਗਾੜਿਆ ਨਾ, ਵਖਤ ਪਾਣ ਉਨ੍ਹਾਂ ਮੱਥਿਓਂ ਕਰਮ ਹਾਰੇ।
ਜਿਨ੍ਹਾਂ ਪੰਥ ਦੀ ਆਬ ਗਰਕਾਬ ਕੀਤੀ, ਲੁਕਦੇ ਉਨ੍ਹਾਂ ਤੋਂ ਫਿਰਨ ਸਰਦਾਰ ਭਾਰੇ।

ਏਧਰ ਫੁੱਲ ਗੁਲਾਬ ਦਾ ਮਿਰਗ ਹੀਰਾ, ਜਾਨ ਤੋੜਦਾ ਦੇਖ ਕੇ ਠਰਕਿਆ ਸੀ।
ਓਧਰ ਹਰਨੀਆਂ ਦੇਖ ਕੇ ਸ਼ੋਕ ਭਰੀਆਂ, ਦਿਲ ਸੋਚਦਾ ਸੂਰਮਾਂ ਅਛਕਿਆ ਸੀ।
ਏਸ ਦੁੱਖ ਵਿਚ ਬੀਰ ਇਕ ਇਸਤ੍ਰੀ ਨੇ, ਫੜੇ ਸੱਪ ਵਾਂਗੂੰ ਓਨੂੰ ਝਰਕਿਆ ਸੀ।
ਹੋ ਉਦਾਸ ਹੈਰਾਨ ਭੈਭੀਤ ਦੂਲਾ ਮੱਥਾ ਆਪਣਾ ਕੁੰਦੇ ਨੂੰ ਪਟਕਿਆ ਸੀ।

ਮੰਦੇ ਹਾਲ ਟੁਰਦਾ ਓਸ ਜਾਗ ਪਹੁੰਚਾ, ਜਾਕੇ ਪੁੱਛਦਾ 'ਮੇਨ੍ਹਾ ਕੀ ਮਾਰਿਆਈ।
'ਮੇਰੇ ਜਨਮ ਦੇ ਤ੍ਰਿਖੜੇ ਲਹੂ ਤਾਈਂ, ਕਿਥੋਂ ਬਰਫ ਪਾ ਕੇ ਭੰਨ ਡਾਰਿਆਈ।
'ਕੇਹੀ ਹੋਣੀ ਦੀ ਆਨ ਕੇ ਖੁਰ ਦਿੱਤੀ, ਸੱਚ ਦਸ ਕਿ ਕੂੜ ਹੀ ਮਾਰਿਆ ਈ?
'ਤਿੱਖੇ ਤੀਰ ਤਾਨ੍ਹੇਂ ਸੀਨੇ ਮਾਰ ਸਾਡੇ, ਕਿਉਂ ਬੇਦੋਸਿਆਂ ਦਾ ਜੀਉ ਹਾਰਿਆ ਈ'।

ਕਹਿੰਦੀ ਸੋਹਣਿਆਂ ਪਜਾਰਿਆ ਵੀਰ ਜੀਵੇਂ ! ਕੂੜ ਮਾਰਦੀ ਸਿੱਖ ਦੀ ਵੰਸ ਨਾਹੀਂ।
ਕੁਤਬ ਦੀਨ ਜਲੰਧਰੀ ਰਾਠ ਹੋਇਆ, ਉਸਨੇ ਸਿੱਖੀ ਦੀ ਛੱਡਣੀ ਅੰਸ ਨਾਹੀਂ।
ਥੱਮ੍ਹ ਸਾਹਿਬ ਨੂੰ ਸਾੜਕੇ ਗਰਦ ਕੀਤਾ, ਇਸ ਤੋਂ ਬੁਰਾ ਤਾਂ ਰਾਖਸ਼ਸ ਕੰਮ ਨਾਹੀਂ।
ਕਾਵਾਂ ਮੱਲਿਆ ਦੇਸ ਸੁਦੇਸ਼ ਸਾਰਾ, ਕੋਈ ਦਿੱਸਦਾ ਬੋਲਦਾ ਹੰਸ ਨਾਹੀਂ।

ਸਿੱਖ ਲੜੇ ਸੋ ਮਰੇ ਕਤਲਾਮ ਹੋਈ, ਬਦੋ ਬਦੀ ਮਸੀਤੀਂ ਨੇ ਵਾੜ ਲੀਤੇ।
ਧੀਆਂ ਕੁਆਰੀਆਂ ਚੁੱਕ ਕੇ ਘਰੀਂ ਲੈ ਗਏ, ਮਹਲ ਮਾੜੀਆਂ ਸਭ ਹੀ ਝਾੜ ਲੀਤੇ।
ਵਿਆਹੀਆਂ ਹੱਥ ਰੋਹੇਲਿਆਂ ਖੁਆਰ ਹੋਵਨ, ਸੀਨੇ ਬਹੁਤੀਆਂ ਮਾਰ ਕਟਾਰ ਲੀਤੇ।
ਐਸੀ ਦਸ਼ਾ ਹੈ ਪੰਥ ਦੀ ਬੁਰੀ ਹੋਈ, ਵੀਰਾਂ ਆਣ ਕੇ ਮੱਲ ਪਹਾੜ ਲੀਤੇ।

ਸੁਣਕੇ ਹਾਲ ਏ ਕੰਬਿਆ ਰੋਹ ਚੜ੍ਹਿਆ, ਭਵਾਂ ਵਾਂਗ ਕਮਾਨ ਦੇ ਖਿੱਚੀਆਂ ਏਂ।
ਅੱਖਾਂ ਸੂਹੀਆਂ ਰੱਤ ਦੇ ਨਾਲ ਹੋਈਆਂ, ਗੱਲ੍ਹਾਂ ਵਾਂਗ ਅੰਗਾਰੇ ਦੇ ਮੱਚੀਆਂ ਏਂ।
ਦੰਦਾਂ ਘੁੱਟ ਕੇ ਬੁੱਲ੍ਹ ਸਾਹ ਵੱਟ ਲੀਤੇ, ਮੱਥੇ ਤ੍ਰੀਉੜੀਆਂ ਆਨ ਕੇ ਖੱਚੀਆਂ ਏਂ।
ਤਪ ਫੂਕਿਆ ਜੋਧੜਾ ਲਾਲ ਹੋਇਆ, ਗੱਲਾਂ ਸਿੰਘਣੀ ਦੀ ਸੁਣ ਸੱਚੀਆਂ ਏਂ।

ਕੈਂਹਦਾ ਸਿੱਖ ਦੀ ਵੰਸ ਹ ਧਰਮ ਭੈਣੇ, ਕੁਤਬ ਦੀਨ ਨੂੰ ਕਿਸੇ ਨ ਰੋਕਿਆ ਏ?
ਪੱਤ੍ਰਾ ਵਾਚਕੇ ਸਿੱਖ ਹਨ ਗਏ ਕਿੱਥੇ, ਕੋਈ ਸੂਰਮਾਂ ਕਿਵੇਂ ਨ ਬੋਕਿਆ ਏ?
ਐਡਾ ਦੇਖ ਅਨਰਥ ਕਿਉਂ ਝੱਲਿਆ ਨੇ, ਸੀਨਾ ਕਿਸੇ ਨ ਆਣਕੇ ਠੋਕਿਆ ਏ?
ਕੋਈ ਪਈ ਬਲਾ ਕਿ ਮੌਤ ਆਈ, ਕਿਸੇ ਦੇਉ ਨੇ ਆਣਕੇ ਚੋਕਿਆ ਏ?

ਸਿੰਘਣੀ :-

ਵੀਰਾ ! ਹੋਰ ਕੀ ਪੜਤਲੇ ਫੋਲ ਦੱਸਾਂ, ਸਾਡੀ ਵਿਪਤ ਨੇ ਆਣਕੇ ਘੇਰਿਆ ਨੇ।
ਸਾਂਝੇ ਪਜਾਰ ਨੇ ਮੋੜ ਮੁਹਾਰ ਲੀਤੀ, ਆਪੋ ਆਪਣਾ ਮੂੰਹ ਚਾ ਫੇਰਿਆ ਨੇ।
ਬੀਕਾਨੇਰ ਤੇ ਥਲਾਂ ਵਿਚ ਗਏ ਬਹੁਤੇ, ਬਾਰੀ ਜੰਗਲੀਂ ਲਾ ਲਏ ਡੇਰਿਆਂ ਨੇ।
ਤੁਧ ਵਾਂਗ ਪਹਾੜ ਜਾ ਮੱਲ ਲੀਤੇ, ਝੁੱਗਾ ਪੰਥ ਦਾ ਐਕੁਰਾਂ ਖੇਰਿਆਂ ਨੇ।

ਮੱਸੇ ਮੱਲਿਆ ਸ੍ਰੀ ਦਰਬਾਰ ਸਾਹਿਬ, ਕਰ ਬੇਦਬੀ ਕਾਲਜੇ ਭੁੰਨ ਕੱਢੇ,
ਕੋਈ ਹੋਇ ਸੁਦੇਸ਼ ਤਾਂ ਲਏ ਸਾਰਾ, ਓਸ ਮੁਨਸੜੇ ਦਾ ਆਣ ਸੀਸ ਵੱਢੇ।
ਬੀਕਾਨੇਰ ਤੋਂ ਸਿੰਘ ਮਹਤਾਬ ਆਇਆ, ਪੰਥ ਵਾਸਤੇ ਆਪਣੀ ਜਾਨ ਛੱਡੇ।
ਮੱਸਾ ਮਾਰਿਆ ਓਸਨੇ ਆਣ ਰਖੀ, ਕਾਰੇ ਕਰ ਗਿਆ ਆਣਕੇ ਬਹੁਤ ਵੱਡੇ।

ਦੁਆਬੇ ਵਿੱਚ ਨ ਜੱਥਾ ਹੈ ਰਿਹਾ ਕੋਈ, ਕੁਤਬ ਦੀਨ ਨੇ ਅੱਤ ਹੈ ਚਾ ਲਿੱਤੀ।
ਮੇਰੇ ਪਤੀ ਜੀ ਆਪ ਨੂੰ ਜਾਣਦੇ ਸੇ ਤੁਹਾਡੀ ਸਾਰ ਪਹਾੜ ਥੀਂ ਪਾ ਲਿੱਤੀ।
ਦੋਵੇਂ ਤਰੇ ਸਾਂ ਆਪਦੀ ਵਲ ਕੱਠੇ, ਕਿਸੇ ਕੁਤਬ ਨੂੰ ਖਬਰ ਚਹੁੰਚਾ ਦਿੱਤੀ।
ਸੂਲੀ ਚਾੜ੍ਹਕੇ ਸਿੰਘ ਜੀ ਮਾਰ ਘੱਤੇ, ਮੈਨੂੰ ਮਹਲ ਦੀ ਕੈਦ ਪੁਆ ਦਿੱਤੀ।

ਗੁਰੂ ਰੱਖਿਆ ਧਰਮ ਈਮਾਨ ਮੇਰਾ, ਜੱਫਰ ਜਾਲ ਕੇ ਨਿਕਲ ਮੈਂ ਬਾਹਰ ਆਈ।
ਕੀਤੀ ਪਤੀ ਪਰਤੱਗਜਾ ਸੀ ਗੀ ਜੇਹੜੀ, ਪੂਰੀ ਕਰਨ ਦੀ ਸੀਸ ਤੇ ਕਾਰ ਆਈ।
ਝੱਖੜ ਝਾਗਦੀ ਦੁੱਖੜੇ ਪਾਵੰਦੀ ਮੈਂ, ਤੋਲ ਕਰਦੜੀ ਆਪ ਦੇ ਦੁਆਰ ਆਈ।
ਰਸਤਾ ਭੁੱਲਕੇ ਪਈ ਸਾਂ ਭਟਕਦੀ ਮੈਂ, ਗੁਰੂ ਸੱਚੜੇ ਆਪ ਨੂੰ ਸਾਰ ਪਾਈ।

ਸਿੰਘ ਆਇਆ ਧੰਨ ਹੈਂ ਭੈਣ ਪਜਾਰੀ, ਅਜੇ ਪੰਥ ਦੀ ਤਾਬ ਨਹੀਂ ਗਈ ਜਾਣੋਂ।
ਤੇਰੇ ਜੇਹੀਆਂ ਸਾਂਝੜੇ ਪਜਾਰ ਭਰੀਆਂ, ਜਿੱਥੇ ਹੋਣ ਤਾਂ ਆਣ ਨੂੰ ਰਹੀ ਜਾਣੋਂ।
ਹਾਲ ਬੁਰਾ ਹੈ ਪੰਥ ਦਾ ਕਿਹਾ ਭਾਵੇਂ, ਗੁੱਡੀ ਚੜ੍ਹੀ ਹੈ ਕੁਤਬ ਦੀ ਕਹੀ ਜਾਣੋਂ।
ਏਸ ਨਾਲ ਤਲਵਾਰ ਦੇ ਸੀਸ ਕੱਟਾਂ, ਜਿੰਦ ਮੈਂ ਹੱਥੋਂ ਉਸਦੀ ਗਈ ਜਾਣੋਂ।

ਲੈਕੇ ਭੈਣ ਨੂੰ ਨਾਲ ਓਹ ਗਿਆ ਡੇਰੇ, ਜਾਕੇ ਸਾਥੀਆਂ ਹਾਲ ਸੁਣਾਂਵਦਾ ਏ।
ਭਰ ਕੇ ਕਟਕ ਦਾ ਰੋਹ ਸਭ ਸੀਨੀਆਂ ਤੇ, ਗੁੱਸਾ ਅੱਗ ਵਾਂਙੂ ਭਖ ਆਂਵਦਾ ਏ।
ਹੋਕੇ ਤਿਆਰ ਹਥਿਆਰ ਲਗਾ ਪੰਜੇ, ਦਸਤਾ ਫੌਜ ਏ ਝਿਕਾਂ ਨੂੰ ਜਾਵਦਾ ਏ।
ਲੀਤੀ ਸੂੰਹ ਕਿ ਕੁਤਬ ਹੈ ਆਨ ਕੰਢੀ, ਪਿਆ ਸੈਰ ਸ਼ਿਕਾਰ ਖਿਡਾਂਵਦਾ ਏ।

ਪੈਰ ਦਬਕ ਕੇ ਲੁੱਕਵੇਂ ਰਸਤਿਆਂ ਤੋਂ, ਸਿੰਘ ਬਾਘ ਸ਼ਿਕਾਰ ਨੂੰ ਜਾਂਵਦਾ ਏ।
ਰਾਤੀਂ ਕਰੇ ਪੈਂਡਾ ਮਜ਼ਲ ਮਾਰ ਕੱਟੋ, ਬਨੀਂ ਸੋਇ ਕੇ ਦਿਵਸ ਬਿਤਾਂਵਦਾ ਏ।
ਜਿੱਥੋਂ ਦੇਖਦਾ ਦੁਸ਼ਮਨਾਂ ਰਾਹ ਮੱਲੇ, ਓਸ ਪਾਸਿਓਂ ਖਿਸਕਦਾ ਧਾਂਵਦਾ ਏ।
ਸੂੰਹੀਏਂ ਅੱਗਿਓਂ ਜਾਇਕੇ ਸੂੰਹ ਕੱਢਣ, ਐਉਂ ਸਾਰ ਪਲਪਲੀ ਮੰਗਾਂਵਦਾ ਏ।

ਇਕ ਦਿਨ ਵਿੱਚ ਜੰਗਲ ਸਣੇ ਸਾਥੀਆਂ ਦੇ, ਕੁਤਬ ਦੀਨ ਨੂੰ ਜਾ ਵੰਗਾਰ ਲੀਤਾ।
ਦਸ ਹਾਕਮਾਂ ਧਰਮ ਤੋਂ ਡਿਗਜਾ ਓਏ! ਨਾਲ ਪਰਜਾ ਦੇ ਕੀਹ ਵਪਾਰ ਕੀਤਾ?
ਧਰਮ ਥਾਉਂ ਤੂੰ ਸਾੜਕੇ ਗਰਦ ਕੀਤੇ, ਸਾਈਂ ਲੋਕਾਂ ਨੂੰ ਮਾਰ ਜਲਹਾਰ ਕੀਤਾ।
ਕੰਨਜਾਂ ਧਰਮ ਵਿਰਾਨ ਕਰ ਲਾਹ ਲੀ ਸਤਰ ਭਲਿਆਂ ਦਾ ਰਦ ਕੇ ਖਵਾਰ ਕੀਤਾ।

'ਆ ਜਾ ਅਜ ਹਿਸਾਬ ਦਿਹ ਸੂਰਿਆਂ ਨੂੰ, ਹਈ ਜ਼ੋਰ ਤਾਂ ਮਰਦ ਮੈਦਾਨ ਆ ਜਾ।
ਜੇਕਰ ਧਰਮ ਨਿਆਂ ਦਾ ਹਈ ਆਸ਼ਾ, ਭੀੜ ਪਈ, ਆ ਏਸਨੂੰ ਕਟ ਖਾ ਜਾ।
'ਨਹੀਂ ਤਾਂ ਵਾਂਙ ਤਰਬੂਜ ਦੇ ਕਾਇਰਾ ਓ, ਸਿੰਘ ਸੂਰਮੇਂ ਦੀ ਇਕ ਸਟ ਪਾ ਜਾ।
'ਜੇੜ੍ਹਾ ਕੂੜ ਬੇਦੋਸਿਆਂ ਨਾਲ ਕੀਤਾ, ਉਸਦਾ ਭਾਰ ਸੰਸਾਰ ਤੋਂ ਨਾਲ ਚਾ ਜਾ।'

ਕੁਤਬ ਦੀਨ ਹੈਰਾਨ ਸੀ ਅੱਤ ਹੋਇਆ, ਸਿੰਘ ਨਾਮ ਸੀ ਜਗਤ ਤੋਂ ਮੁਕ ਚੁੱਕਾ।
ਓ ਤਾਂ ਜਾਣਦਾ ਬੀਜ ਹੈ ਨਾਸ ਹੋਇਆ, ਝਗੜਾ ਸਿੱਖ ਦਾ ਦੇਸ ਤੋਂ ਚੁੱਕ ਚੁੱਕਾ।
ਕਿੱਥੋਂ ਖੁੰਬ ਦੇ ਵਾਂਙ ਏ ਨਿਕਲ ਲਸ਼ਕਰ, ਕਟਕ ਗੈਬ ਦਾ ਆਣਕੇ ਢੁਕ ਚੁੱਕਾ।
ਨਹੀਂ ਸੀ ਸਾਰ ਬਘੇਲੇ ਦੀ ਲਈ ਪਹਿਲੇ, ਬੁਰੇ ਵੇਲੇ ਹਾਂ ਹਾਇ ਮੈਂ ਉੱਕ ਚੁੱਕਾ।

ਸਾਵਾ ਪੀਲੜਾ ਵੇਖਕੇ ਕੁਤਬ ਤਾਈਂ, ਸਿੰਘ ਆਖਿਆ 'ਖੌਫ ਨਾ ਖਾਵਣਾ ਜੇ।
'ਮੈਂ ਹਾਂ ਸੂਰਮਾਂ ਕਾਇਰ ਹਾਂ ਨਹੀਂ ਕੋਈ, ਲੁੱਕ ਕੇ ਵਾਰ ਮੈਂ ਨਹੀਂ ਕਰਾਵਣਾ ਜੇ।
ਮੈਂ ਤਾਂ ਲਲਕ ਵੰਗਾਰ ਕੇ ਆਖ ਦਿੱਤਾ, ਘੋਲ ਧਰਮ ਦਾ ਅੱਜ ਘੁਲਾਵਣਾ ਜੇ।
ਹੋ ਕੇ ਤਜਾਰ ਹਥਜਾਰ ਲਗਾ ਲੈਣੇ, ਜੁੱਟ ਹੋਇਕੇ ਜੁੱਧ ਮਚਾਵਣਾ ਜੇ।

ਇਕ ਇਕ ਜੇ ਚਾਹੁੰਦੇ ਜੰਗ ਕਰਨਾ, ਆਓ ਨਿੱਤਰੋ ਮਰਦ ਮੈਦਾਨ ਬਣਕੇ।
ਜੇਕਰ ਕੱਠਿਆਂ ਧਾਰਕੇ ਜੰਗ ਕਰਨਾ, ਪਹਰਾ ਬੰਨ੍ਹ ਕੇ ਆਵਣਾ ਖੂਬ ਤਣਕੇ।
ਜਿੰਦਾਂ ਆਓ ਸੋ ਆਓ ਮੈਂ ਪੀਹ ਘੱਤਾਂ, ਚੂਰਾ ਕਰਾਂਗਾ ਤੁਸਾਂ ਦਾ ਖੂਬ ਦਣਕੇ।
ਲਓ ਸੰਭਲੋ ਆਂਵਦਾ ਲੈਣ ਬਦਲੇ, ਮਰਨਾ ਮਾਰਨਾ ਆਪਣੇ ਚਿਤ ਠਣਕੇ।'

ਸੁਣਕੇ ਤਜਾਰ ਅਸਵਾਰ ਸੌ ਇਕ ਹੋਏ ਭਾਰੂ ਗਿਣਤੀ ਵਿਚ ਸੀ ਕੁਤਬ ਸਾਈਂ।
ਐਪਰ ਜ਼ੋਰ ਅਧਰਮ ਸੀ ਖਾਇ ਚੁੱਕਾ, ਯਕਾ ਯਕੀ ਦੀ ਪਈ ਸੀ ਬਿੱਜ ਆਈ।
ਓਧਰ ਤੀਹ ਚਾਲੀ ਇਧਰ ਵਧ ਸੌ ਤੋਂ, ਜੰਗ ਘੋਰ ਭਜਾਨਕਾ ਮੱਚਿਆਈ।
ਮਾਰੋ ਮਾਰ ਤੇ ਕਹਿਰ ਕਹਾਰ ਹੋਈ, ਭੜਥੂ ਕਟਕ ਦਾ ਆਨ ਕੇ ਲੱਥਿਆ ਈ।

ਘੰਟੇ ਦੋਇ ਸੀ ਜੁੱਧ ਦੀ ਕਹਰ ਹੋਯਾ, ਸਾਥੀ ਕੁਤਬ ਦੇ ਤੀਹ ਕੁ ਪਾਰ ਹੋਏ।
ਐਪਰ ਕੁਤਬ ਸੀ ਖੇਡਦਾ ਲੁਕਣ ਮੀਟੀ, ਜ਼ੋਰ ਪਏ ਤੇ ਆਪ ਵਿਚਕਾਰ ਹੋਏ।
ਬਾਘ ਸਿੰਘ ਸੀ ਤਾੜਦਾ ਸੀਸ ਉਸਦਾ, ਕਿੰਵੇਂ ਪਾਰ ਮੇਰੀ ਤਲਵਾਰ ਹੋਏ।
ਛੇਕੜ ਧੱਸ ਦਬੱਲ ਕੇ ਲਾ ਅੱਗੇ, ਬਾਘ ਸਿੰਘ ਦੇ ਵਾਰ ਦੋ ਚਾਰ ਹੋਏ।

ਜਦੋਂ ਦੇਖਿਆ ਕੁਤਬ ਨੇ ਪੇਸ਼ ਕੋਈ, ਮੇਰੀ ਏਸ ਥਾਂ ਤੇ ਨਹੀਂ ਜਾਂਵਦੀ ਏ।
ਤਦੋਂ ਕਟਕ ਕੇ ਕਟਕ ਦਾ ਵਾਰ ਕਰਦਾ, ਜਿਵੇਂ ਕੋਈ ਬਿੱਲੀ ਭੂਏ ਆਂਵਦੀ ਏ।
ਕੀਤਾ ਵਾਰ ਜੋ ਝੱਲਿਆ ਸਿੰਘ ਸੂਰੇ, ਕਰ ਰਕਾਬ ਅਗੇ ਢਾਲ ਵਾਂਙਦੀ ਏ।
ਟੁੱਟ ਗਈ ਸੀ ਲਗ ਤਲਵਾਰ ਉਸਦੀ, ਕੁਤਬ ਦੀਨ ਨੂੰ ਮੌਤ ਸਦਾਂਵਦੀ ਏ।

ਸਿੰਘ ਅੜਕ ਕੇ ਆਖਿਆ 'ਸ਼ਸਤ੍ਰ ਹੀਨਾ ! ਤੈਨੂੰ ਅਸਾਂ ਨਾ ਕੁਤਬ ਜੀ ਮਾਰਨਾ ਏਂ।
'ਲੈ ਲਓ ਤਲਵਾਰ ਤੇ ਲੜੋ ਆ ਕੇ ਅਸਾਂ ਜੁੱਟ ਦਾ ਜੰਗ ਚਲਾਵਨਾ ਏਂ।
ਲੀਤੇ ਵਾਰ ਤੇ ਪਰਤ ਕੇ ਮੋੜ ਦਿੱਤੇ, ਬਾਘ ਸਿੰਘ ਨੇ ਘੋਲ ਲੁਵਾਵਨਾ ਏਂ।
ਤੀਜੀ ਵੇਰ ਫਿਰ ਖਿੱਚਿਆ ਕਟਕ ਖੰਡਾ; ਬਾਘ ਸਿੰਘ ਜੀ ਨੇ ਉਲੱਰ ਆਵਨਾ ਏਂ।

ਵਧਕੇ ਮਾਰਿਆ, ਧੌਣ ਤੋਂ ਪਾਰ ਕੀਤਾ, ਸੀਸ ਕੱਟਕੇ ਧਰਾ ਤੇ ਸੱਟਿਆ ਏ।
ਮੁੜਦੀ ਵੇਰ ਫਿਰ ਨੇਜੇ ਨੂੰ ਖਿੱਚਿਆ ਏ, ਸੀਸ ਟੁੰਬ ਕੇ ਜੋਧੇ ਨੇ ਚੱਕਿਆ ਏ।
ਵਾਂਗ ਸਾਥੀਆਂ 'ਹਰਨ' ਦੀ ਦੇ ਸੂਰੇ, ਘੋੜਾ ਵੱਲ ਪਹਾੜ ਦੀ ਧੱਕਿਆ ਏ।
ਸੀਸ ਦੇਖਿਆ ਕੱਟਿਆ ਕੁਤਬ ਸੰਦਾ ਵੈਰੀ ਪਿੱਠ ਦਿੱਤੀ ਪੈਰ ਪੱਟਿਆ ਏ।

ਵੇਖ ਭੱਜਦੇ ਠਹਰਿਆ ਸਿੰਘ ਬਾਂਕਾ, ਮੁਰਦੇ ਭਾਲ ਕੇ ਆਪਣੇ ਲੱਭ ਲੀਤੇ।
ਮਰੇ ਪੰਜ ਪੰਜਾਹ ਨੂੰ ਮਾਰਕੇ ਸੇ, ਸੀਸ ਧੜ ਬਾਜ਼ੂ ਕੱਠੇ ਸਭ ਕੀਤੇ।
ਲੱਕੜ ਕਾਠ ਜੋ ਨੇੜਿਓਂ ਲੱਭਿਆ ਸੀ, ਮੇਲ ਜੋੜਕੇ ਤੀਲੜੇ ਦੱਭ ਕੀਤੇ।
ਲਾ ਅੰਗੀਠੜਾ ਅਗਨ ਵਿਚ ਬਲੀ ਵਾਂਙੂ, ਪਜਾਰੇ ਸਿੱਖ ਹਵਾਲੜੇ ਰੱਬ ਕੀਤੇ।

ਫੇਰ ਕੂਚ ਕੀਤੀ ਓਸੇ ਆਨ ਉਪਰ, ਨੇਜ਼ੇ ਨਾਲ ਪ੍ਰੋਤਿਆ ਸੀਸ ਮੋਢੇ।
ਘੋੜੇ ਅੱਡੀਆਂ ਲਾਇ ਭਜਾਇ ਦਿੱਤੇ, ਜਿਵੇਂ ਵਿਚ ਅਕਾਸ ਦੇ ਜਾਣ ਓਢੇ।
ਰਾਤ ਪੈਣ ਤੋਂ ਅੱਗਿਓਂ ਧਸੇ ਜੰਗਲ, ਵਸਤੀ ਨਗਰ ਗਿਰਾਂ ਇਕ ਵੱਲ ਛੋਡੇ।
ਖਾਧਾ ਕੁਛ ਸ਼ਿਕਾਰ ਤੇ ਰਾਤ ਸੁੱਤੇ ਲੰਮੇ ਨਹੀਂ ਪਸਾਰਦੇ ਅਜੇ ਗੋਡੇ।

ਪਹਿਰ ਰਾਤ ਰਹਿੰਦੀ ਧਾਈ ਫੇਰ ਕੀਤੀ, ਮਾਰੋ ਮਾਰ ਕਰਦੇ, ਕਰਦੇ ਜਾਣ ਧਾਈ।
ਪਹੁੰਚਾ ਜਾਇਕੇ ਪਰਬਤਾਂ ਵਿਚ ਦੂਲਾ, ਡੇਰੇ ਆਪਨੇ ਫਤੇ ਗਜਾਂਵਦਾ ਈ।
ਆਈ ਸਿੰਘਣੀ ਦੇਖਣੇ ਵੀਰ ਬਾਂਕਾ, ਜਿਹੜਾ ਬਿਜੈ ਦਾ ਢੋਲ ਵਜਾਂਵਦਾ ਈ।
ਭੈਣ ਦੇਖਕੇ ਫਤੇ ਗਜਾਂਵਦੀ ਸੀ, ਸੀਸ ਕੁਤਬ ਦਾ ਭੇਟ ਚੜ੍ਹਾਂਵਦਾ ਈ।

ਕਹਿੰਦਾ ਪਜਾਰੀਏ ਸੀਸ ਏ ਵੇਖ ਲੈਣਾ, ਕਿਸੇ ਲਾਹ ਬਿਦੋਸ਼ ਦਾ ਨਹੀਂ ਆਂਦਾ।
ਬੋਲੀ ਮਾਰਕੇ ਕਾਲਜਾ ਪੱਛਜਾ ਸੀ ਦੋਸ਼ ਹੀਣਿਆਂ ਦਾ ਖੋਲ ਲਿਆ ਛਾਂਦਾ।
ਤੱਕੀਂ ਭੈਣ ਇਸ ਦੋਸ਼ ਦੀ ਖਾਣ ਤਾਈਂ, ਪਰਬਤ ਪੁੱਟ ਪਤਾਲ ਤੋਂ ਚੁੱਕ ਆਂਦਾ।
ਠੰਢ ਪਵੇਗੀ ਦੇਸ ਦੇ ਵਿਚ ਚੰਗੀ, ਜਦੋਂ ਸੁਨਣਗੇ ਸਿੰਘ ਦਾ ਅਜੇ ਡਾਂਡਾ।

ਥਾਓਂ ਥਾਈਂ ਹੈ ਬੇਲਿਆਂ ਜੰਗਲਾਂ ਤੇ, ਖਬਰ ਪੰਥ ਨੂੰ ਪਹੁੰਚਦੀ ਜਾਂਵਦੀ ਏ।
ਦਸ਼ਾ ਬੁਰੀ ਹੈ ਵਿਚ ਪੰਜਾਬ ਹੋਈ, ਲੋਕੀ ਤੁਰੀ ਹੁਣ ਘਰਾਂ ਨੂੰ ਆਂਵਦੀ ਏ।
ਨਾਦਰਸ਼ਾਹ ਦੀ ਧੁੰਮ ਹੈ ਪਈ ਸਾਰੇ, ਫੌਜ ਓਸਦੀ ਕਟਕਦੀ ਧਾਂਵਦੀ ਏ।
ਏਸ ਵਿੱਚ ਹਰੋਲੀ ਦੇ ਪੰਥ ਪਜਾਰਾ, ਜੁਗਲ ਹੋਇਗਾ ਫਤੇ ਹੱਥ ਆਂਵਦੀ ਏ।



# ੧੦
# ਸ਼ਹੀਦ ਸੁੱਧ ਸਿੰਘ ਜੀ ਦਾ ਸਸਕਾਰ

ਟੈਹਲਨ ਬਾਹਰੋਂ ਭੱਜੀ ਆਈ ਤੇ ਬੋਲੀ:-

ਆ ਨੀ ਰਾਜ ਦੁਲਾਰੀਏ ਨਿਕਲ ਬਾਹਰ, ਕੌਤਕ ਦੇਖ ਜੋ ਵਰਤਿਆ ਕਹਰ ਦਾ ਈ।
ਸੂਰਜ ਅੰਨ੍ਹ ਅੰਧੇਰ ਹੋ ਗਿਆ ਸਾਰਾ, ਅੰਬਰ ਨਾਲ ਧਰਤੀ ਸੀਸ ਪਟਕਦਾ ਈ।
ਵਾਉਰੋਂ ਵਦੀ ਕੂਕਦੀ ਮਾਰ ਆਹੀਂ, ਮੀਂਹ ਗੜੇ ਜੇਡੀ ਹੰਝ ਝਟਕਦਾ ਈ।
ਪਰਲੋ ਅੱਜ ਆ ਗਈ ਆ ਅੰਮੀਏਂ ਨੀ, ਅੱਗੇ ਡਾਢਿਆਂ ਕੌਣ ਜਾ ਅਟਕਦਾ ਈ।

ਮਾਤਾ ਪਾਠ ਕਰ ਰਹੀ ਸੀ, ਅੱਖਾਂ ਤੋਂ ਐਨਕ ਲਾਹ ਕੇ ਬੋਲੀ:-

ਕੋਈ ਵਾਜ ਨਾ ਬੱਦਲਾਂ ਗੱਜਣੇ ਦੀ, ਬਿਜਲੀ ਕੜਕਨੇ ਦੀ ਕੋਈ ਸੱਦ ਨਾਹੀਂ।
ਘਟਾ ਘੁਰਨ ਦੀ ਖਿਰਨ ਨਾ ਪਈ ਕੰਨੀਂ ਕਾਂਗ ਪਲਟਿਆ ਕਿਸੇ ਹੀ ਨੱਦ ਨਾਹੀਂ।
ਝੱਖੜ ਝਲੇ ਨਾ ਅੰਬਰੋਂ ਢਹੇ ਤਾਰੇ, ਭੂਚਾਲ ਦੀ ਪਈ ਉਲੱਦ ਨਾਹੀਂ।
ਪਰਲੋ ਕਿੱਧਰੋਂ ਆਨ ਵਰਤਾਈਆ ਨੀ! ਤੇਰੇ ਸੈਹਮ ਦੀ ਦਿੱਸਦੀ ਹੱਦ ਨਹੀਂ?

ਗੋਲੀ ਦੇ ਨੈਨ ਛਮਾਂ ਛਮ ਵਗ ਟੁਰੇ, ਤੇ ਬੋਲੀ:-

ਗੋਦੀ ਖੇਡਦੇ ਲਾਲ ਛੱਡ ਜਾਣ ਦੁਨੀਆਂ, ਬੱਦਲਾਂ ਹੋਰ ਕੀ ਆਣਕੇ ਗੱਜਣਾ ਹੈ।
ਜਦੋਂ ਪੁੱਤ ਵਿੰਜੋਗ ਦਾ ਸੱਲ ਵੱਜੇ, ਬਿਜਲੀ ਏਸ ਤੋਂ ਵੱਧ ਕੀ ਵੱਜਣਾ ਹੈ।
ਲਾਲ ਅਖੀਆਂ ਦੇ ਜਦੋਂ ਦੂਰ ਹੋਏ, ਤਾਰਜਾਂ ਅੰਬਰੋਂ ਹੋਰ ਕੀ ਭੱਜਣਾ ਹੈ।
ਔਤ ਜਦੋਂ ਹੈ ਮਾਉਂ ਦੀ ਕੁੱਖ ਹੋਈ, ਪਰਲੋ ਹੋਰ ਕੀ ਸਾਜ ਉਸ ਜਣਾਂ ਹੈ?

ਮਾਤਾ ਨੇ ਨੀਹਰੀ ਪਾਕੇ ਤੱਕਿਆ ਤੇ ਨਜ਼ਰ ਜਮਾਕੇ ਪੁਛਿਆ:-

ਸਾਫ ਦੱਸ ਕੀ ਵਾਹਿੜਾ ਵਰਤਿਆ ਈ, ਖੋਲ੍ਹ ਦੱਸ ਸੁਨਾਉਣੀ ਸੁਣੀ ਆ ਜੋ।
ਖੇਤੀ ਜਗਤ ਦੀ ਜਾਪਦੀ ਹਰੀ ਟਹਕੇ, ਮੇਰੇ ਭਾਗ ਦੀ ਡੱਡਰੀ ਲੁਣੀ ਆ ਜੋ।
ਜੇਕਰ ਗਏ ਤਾਂ ਕਿੱਕੁਰਾਂ ਗਏ ਪਜਾਰੇ ਸੁਣੀ ਦੱਸ ਤੇ ਪੁੱਛਕੇ ਪੁਣੀਆਂ ਜੋ?
ਕਹਿੰਦੀ ਪੱਕ ਦੀ ਖਬਰ ਜੋ ਦੱਸਦੀ ਹੈਂ, ਉਡਦੀ ਗੱਲ ਵਿਚੋਂ ਗੱਲ ਚੁਣੀਆਂ ਜੋ?

ਗੋਲੀ ਬੋਲੀ:-

ਸੁਣੀ ਗੱਲ ਦਾ ਕਦੀ ਨਾ ਕਰਾਂ ਪਤੀਆ, ਸੁਣਨ ਵਿਚ ਤਾਂ ਝੂਠ ਬੀ ਆਂਵਦਾ ਹੈ।
ਅੱਖੀ ਦੇਖ ਲਈਏ, ਦੇਖ ਭਾਲ ਲਈਏ, ਫੇਰ ਕਦੇ ਭੁਲੇਖਾ ਨ ਖਾਂਵਦਾ ਹੈ।
ਏਹਨਾਂ ਬੰਦ ਹੋਣੇ ਨੈਣਾਂ ਖੁੱਲ੍ਹਿਆਂ ਨੇ, ਡਿੱਠਾ ਆਪ ਸੋ ਕਿਹਾ ਹੀ ਜਾਂਵਦਾ ਹੈ।
ਲੋਹੜਾ ਵਰਤਿਆ ਕੈਹਰ ਕਹਾਰ ਵਾਲਾ, ਚੱਲ ਦੇਖ ਜੇ ਦੇਖ ਝਲਾਂਵਦਾ ਹੈ।

ਮਾਤਾ ਗੁੱਸੇ ਹੋਕੇ :-

ਜੋ ਕੁਛ ਭਲਾ ਤੇ ਹੈ ਸਤਿਕਾਰ ਵਾਲਾ, ਅੱਖਾਂ ਦੇਖਣੋਂ ਕਿਉਂ ਹਟ ਜਾਂਦੀਆਂ ਹਨ?
ਜੇੜ੍ਹੇ ਕਰਮ ਨੂੰ ਲੁਕਦੀ ਲੋੜ ਨਾਹੀਂ, ਅੱਖਾਂ ਓਸ ਤੋਂ ਕਿਵੇਂ ਲਜਾਂਦੀਆਂ ਹਨ?
ਲੋਕ ਅਤੇ ਪਰਲੋਕ ਜੋ ਕਰੇ ਉੱਜਲ, ਓਸ ਕਰਮ ਦੀ ਅੱਖੀਆਂ ਬਾਂਦੀਆਂ ਹਨ।
ਅੱਖਾਂ ਮਿਟਣ ਹਨੇਰਿਓਂ ਪਰਦਿਆਂ ਤੋਂ, ਜਿੱਥੇ ਪਾਪ ਓਥੇ ਸਰਮਾਂਦੀਆਂ ਹਨ।

ਜੇ ਤਾਂ ਵਰਤਿਆ ਵਾਹਿੜਾ ਲਾਜ ਵਾਲਾ, ਛੁਰੀ ਹੱਥ ਮੇਰੇ ਪਾਰ ਬੋਲ ਜਾਵਾਂ।
ਮੇਰੀ ਖੇਪ ਦਾ ਵਣਜ ਜੇ ਪਿਆ ਖੋਟਾ, ਜਾਨ ਖੇਡ ਕੇ ਸੱਚ ਨੂੰ ਤੋਲ ਜਾਵਾਂ।
ਕਿਸੇ ਤਰਾਂ ਆਵਰਨ ਆਪਿਆ ਜੇਕਰ, ਖੰਜਰ ਨਾਲ ਮੈਂ ਖੋਲ੍ਹਣੇ ਖੋਲ੍ਹ ਜਾਵਾਂ।
ਕਸਰ ਪਈ ਦਾ ਪਾਂਸਗੂੰ ਸੀਸ ਦੇ ਕੇ, ਪੂਰਾ ਕਰਾਂ ਤੇ ਪੂਰਿਆਂ ਕੋਲ ਜਾਵਾਂ।

ਟੈਹਲਣ ਹੱਥ ਜੋੜਕੇ ਬੋਲੀ:-

ਆਬਦਾਰ ਕਟਾਰ ਨੂੰ ਪਰੇ ਸਿੱਟੋ, ਨਾਗਨ ਏਸ ਦੇ ਨਾਲ ਨਾ ਖੇਡ ਪਿਆਰੀ!
ਮਾਲਕ ਮਿਲਖ ਤੇ ਮਰਦ ਸਰਦਾਰ ਸਾਰੇ, ਆਬ ਚੱਖ ਹੋਏ ਬੇਤਾਬ ਵਾਰੀ !
ਸੁੰਵੇ ਮਹਲ ਤੇ ਸੱਖਣੇ ਪਏ ਧੈਲਰ, ਏ ਤਲਵਾਰ ਦੀ ਖੇਡ ਦੀ ਸ਼ਾਨਸਾਰੀ।
ਇਕੋ ਲਾਲ ਕੁਲਦੀਪ ਸੀ ਰਿਹਾ ਬਾਕੀ, ਝੰਬ ਸਿੱਟਿਆ ਆਬ ਕਟਾਰ ਕਾਰੀ।

ਬਾਹਰ ਚੱਲ ਚਬੂਤਰੇ ਦੇਖ ਮਾਤਾ, ਸੋਹਣਾਂ ਸੀਸ ਧਰ ਪਟਕਿਆ ਆਇਆ ਈ।
ਘੁੰਗਰ ਵਾਲੜੇ ਕੇਸ ਹਨ ਲਹੂ ਨ੍ਹਾਤੇ, ਮੈਣਾਂ ਬਾਂਕਿਆ ਪੱਥਰਾ ਪਾਇਆ ਈ।
ਕੋਇਲ ਵਾਂਙ ਓ ਕੂਕਣੀ ਜੀਭ ਮੈਨਾਂ, ਬੋਲ ਬੋਲਣਾਂ ਓਸ ਭੁਲਾਇਆ ਈ।
ਜਿਸ ਸੀਸ ਦੇ ਹਿੱਲਿਆਂ ਨਿਵੇਂ ਖਲਕਤ, ਅੱਜ ਥੜੇ ਤੇ ਆਨ ਧਰਾਇਆ ਈ।

ਮਾਤਾ ਦੀਆਂ ਅੱਖਾਂ ਅੱਗੇ ਹਨੇਰੇ ਦਾ ਚੱਕਰ ਆਯਾ, ਜ਼ਮੀਨ ਅਸਮਾਨ ਉਲਟ ਗਏ, ਦੋ ਟੇਪੇ ਜਲ ਦੇ ਕਿਰੇ ਤੇ ਫੇਰ ਛਾਤੀ ਤੇ ਹੱਥ ਰੱਖ ਕੇ ਬੋਲੀ:-

ਛੇਤੀ ਜਾਹ ਤੇ ਖਬਰ ਏ ਲਿਆ ਬਾਹਰੋਂ, ਸਨਮੁਖ ਜੂਝਦੇ ਸੀਸ ਕਟਾਇਆ ਹੈ।
ਰਿਹਾ ਬੀਰ ਹੈ ਸਿੰਘ ਦਾ ਪੁਤ ਨਾਹਰ, ਅੱਗੇ ਭੱਜ ਕਿ ਪਿਛਾ ਪਰਤਾਇਆ ਹੈ?
ਨੱਸੇ ਆਂਵਦੇ ਦਾ ਕਿਸੇ ਪਾ ਮਗਰੋਂ, ਸੀਸ ਕੱਟ ਕੇ ਧਰਾ ਗਿਰਾਇਆ ਹੈ?
ਜਾਨ ਨਾਲ ਹੈ ਆਬ ਤੇ ਧਰਮ ਦਿਤੀ, ਹੋਕੇ ਸੁਰਖਰੂ ਘਰਾਂ ਨੂੰ ਆਇਆ ਹੈ?

ਟੈਹਲਣ ਬੋਲੀ:-

ਮਾਤਾ ਇਕ ਸਵਾਰ ਨਾ ਨਾਲ ਆਇਆ, ਸਾਰੇ ਕੱਟ ਮੋਏ ਜੰਗ ਅੰਦਰੇ ਨੀ।
ਇਕ ਮੁੱਖ ਸਰਦਾਰੀ ਦੀ ਕੀ ਸੁੱਕੀ, ਵੱਜ ਗਏ ਸੈ ਘਰਾਂ ਨੂੰ ਜੰਦਰੇ ਨੀ।
ਕਿਸੇ ਟੈਹਲੀਏ ਸੀਸ ਏ ਚੁੰਕਿਆ ਏ, ਲੁਕ ਲੁਕਾਇਕੇ ਆਇਆ ਮੰਦਰੇ ਨੀ।
ਓਹਨੂੰ ਕੱਖ ਨਾ ਖਬਰ ਹੈ ਹੋਰ ਕੋਈ, ਮੂਰਖ ਅਕਲ ਦਾ ਰਖਦਾ ਅੰਦਰੇ ਨੀ।

ਮਾਤਾ ਘਬਰਾਕੇ ਬੋਲੀ:-

ਜਾਕੇ ਪੁੱਛ ਖਾਂ ਸੀਸ ਨੂੰ ਕਿਵੇਂ ਆਇਆ, ਮੈਨੂੰ ਸੁਰਖਰੂ ਮੂੰਹ ਦਿਖਾਣ ਆਇਆ?
ਹਿਕੇ ਮਰ ਗਿਆ ਲੋਕ ਪ੍ਰਲੋਕ ਅੰਦਰ, ਨਾਲ ਮੈਨੂੰ ਬੀ ਮਾਰ ਮੁਕਾਣ ਆਇਆ?
ਫੱਟ ਵੇਖ ਤਲਵਾਰ ਦਾ ਪਿੱਠ ਪਿਛੇ, ਸੱਜੇ ਖੱਬਿਓਂ ਫੱਟ ਨਿਸ਼ਾਨ ਆਇਆ।
ਕਿਸੇ ਤਰਾਂ ਏ ਮੂੰਹ ਲਿਆ ਪਜਾਰੀ, ਸੀਸ 'ਕਾਇਰ' ਕਿ 'ਬੀਰ' ਦੀ ਸ਼ਾਨ ਆਇਆ?

ਗੋਲੀ:-

ਆਪ ਚਲੋ ਤੇ ਆਪ ਪਛਾਣ ਲੇਵੋ, ਮੈਨੂੰ ਜਾਚ ਨਾ ਕੋਈ ਵੀ ਆਂਵਦੀ ਏ।
ਕੋਈ ਸੂਹੀਆ ਨਹੀਂ ਹੈ ਨਾਲ ਆਇਆ, ਕੋਈ ਡਾਕ ਨਾ ਓਧਰੋਂ ਧਾਂਵਦੀ ਏ।
ਸੀਸ ਚੱਕ ਲਿਆਇਆ ਟੈਹਲੀਆ ਜੇ, ਗੱਲ ਓਸਦੀ ਸਮਝ ਨਾ ਆਂਵਦੀ ਏ।
ਕਿਉਂ ਨਹੀ ਚੱਲਦੀ ਆਪ ਤੂੰ ਦੇਖ ਬਾਹਰ, ਕੇਹੜੀ ਗੱਲ ਦੀ ਸੰਗ ਸੰਗਾਂਵਦੀ ਏ?

ਮਾਤਾ ਨੇ ਠੰਢਾ ਸਾਹ ਭਰਿਆ, ਨੈਣਾਂ ਤੋਂ ਫੇਰ ਜਲ ਕਿਰਿਆ ਤੇ ਬੋਲੀ:-

ਮੈਂ ਨਹੀ ਮਾਉਂ, ਕਠੋਰ ਹੈ ਰਿਦਾ ਮੇਰਾ, ਕੁੱਖੋਂ ਜੰਮਿਆਂ ਪੁੱਤ ਮੈਂ ਜਾਣਦੀ ਨਾ।
ਜਨਮ ਪਾਇ ਤੇ ਪਲੇ ਜੋ ਗੋਦ ਖੇਲੇ, ਏਸ ਨੇਹੁੰ ਤੋਂ ਪੁੱਤ ਸਿਆਣਦੀ ਨਾ।
ਸਿੱਖ ਮਾਉਂ ਦਾ ਪੁੱਤ ਤਾਂ ਸਿੱਖ ਹੋਵੇ, ਸਿਖੀ ਨਿਭੇ ਤਾਂ ਪੁੱਤ ਪਛਾਣਦੀ ਹਾਂ।
ਕੇਸ ਸੁਆਸ ਦੇ ਨਾਲ ਨਿਬਾਹੇ ਸਿੱਖੀ, ਜੀਵੇ ਮਰੇ ਦਾ ਫਰਕ ਨਾ ਛਾਣਦੀ ਹਾਂ।

ਜੇ ਤਾਂ ਜੂਝਿਆ ਸੂਰਮਾਂ ਹੋਇ ਸਨਮੁਖ, ਸੇਵਾ ਗੁਰੂ ਦੀ ਵਿਚ ਹੈ ਮੌਤ ਪਾਈ।
ਮੇਰੀ ਕੁੱਖ ਸੁਲੱਖਣੀ ਭਾਗਵੰਤੀ, ਮੈਨੂੰ ਅਜ ਹੈ ਖੁਸ਼ੀ ਦੀ ਦਾਤ ਆਈ।
ਸਦਕੇ ਸੀਸ ਤੋਂ, ਗੋਦ ਖਿਲਾਵਸਾਂ ਮੈਂ, ਧੰਨ ਪੁੱਤ ਤੇ ਧੰਨ ਮੈਂ ਨਾਲ ਮਾਈ।
ਜੇਕਰ ਪਿੱਠ ਦੇ ਸੀਸ ਗੁਆ ਆਇਆ, ਮੱਥੇ ਸੀਸ ਮੈਂ ਕਦੇ ਨਾ ਲੱਗਣਾ ਈ।

ਗੋਲੀ ਪਈ ਰਿਹਾੜ ਤੇ ਕਰੇ ਮਿੰਨਤਾਂ, ਮਾਤਾ ਇੱਕ ਨਾ ਓਸਦੀ ਗੱਲ ਮੰਨੀ।
ਆਂਢ ਗੁਆਂਢ ਤੇ ਸਾਕ ਸਭ ਜੁੜੇ ਆਵਣ, ਜਿਨ੍ਹਾਂ ਗੱਲ ਏ ਕਟਕ ਦੀ ਸੁਣੀ ਕੰਨੀ।
ਅੰਦਰ ਪੇਜ ਸੁਨੇਹੁੜੇ ਮਾਉਂ ਤਾਈ, ਮਾਉਂ ਸਭ ਦੀ ਗਲ ਦੀ ਧੌਣ ਭੰਨੀ।
ਆਖੇ ਪੁੱਤ ਦਾ ਮੂੰਹ ਨਾ ਵੇਖਣਾ ਮੈਂ, ਸੂਰਮ ਗਤੀ ਦੀ ਸੁਣਾਂ ਨਾ ਵਾਜ ਕੰਨੀ।

ਪਹਰ ਦੋ ਬੀਤੇ ਇਨ੍ਹਾਂ ਝੇੜਿਆਂ ਵਿੱਚ ਘੋੜ ਚੜ੍ਹਿਆਂ ਨੂੰ ਦੂਰ ਦੁੜਾਇਆ ਈ।
ਧਾਕ ਪਈ ਸੀ ਲਾਗ ਦੇ ਦੇਸ ਸਾਰੇ, ਬੀਰ ਮਾਉਂ ਜੋ ਰੰਗ ਦਿਖਾਇਆ ਈ।
ਦੂਰ ਦੂਰ ਤੋਂ ਭੱਜ ਕੇ ਲੋਕ ਆਏ, ਮਾਉਂ ਪੁੱਤ ਦਾ ਮੋਹ ਪਰਖਾਇਆ ਈ।
'ਕਾਲੀ ਸਿੰਘ ਸੁਲਤਾਨ ਨੇ ਸੁਣੀ ਕੰਨੀ, ਟਾਂਘੂੰ ਚੜ੍ਹਿਆ ਤੇ ਭੱਜਿਆ ਆਇਆ ਈ'।

ਆਕੇ ਬੋਲਿਆ 'ਮਾਊਂ ਸੁਲੱਖਣੀ ਤੂੰ ਪੁੱਤ ਨਾਲ ਕਿਉਂ ਵੈਰ ਏ ਚਾਇਆ ਈ।
ਸਨਮੁਖ ਜੂਝਦਾ ਦੇਸ ਬਚਾਵੰਦਾ ਓ, ਗੁਰੂ ਧਿਆਂਵਦੇ ਸੀਸ ਕਟਾਇਆ ਈ।
ਇੱਕ ਇੱਕ ਜੋ ਨਾਲ ਸੀ ਸਿੰਘ ਉਸਦਾ, ਸਵਾ ਲੱਖ ਦੇ ਨਾਲ ਲੜਾਇਆ ਈ।
ਜਿੰਦਾਂ ਜੂਝਿਆ ਅੰਮੀਏਂ! ਪੁੱਤ ਤੇਰਾ, ਕੋਈ ਕਦੇ ਨਾ ਜੂਝਿਆ ਆਇਆ ਈਂ।

ਠੰਢ ਪਈ ਕਲੇਜੜੇ ਸੋਇ ਸੁਣਕੇ, ਵਾਂਙ ਸ਼ੇਰਨੀ ਝੂਮਦੀ ਆਂਵਦੀ ਏ।
ਨੈਣ ਭਿੱਜ ਤੇ ਹਿੱਕ ਹੈ ਸ਼ਾਂਤਿ ਹੋਈ, ਕਦਮ ਕਦਮ ਤੇ ਗੁਰੂ ਅਲਾਂਵਦੀ ਏ।
ਆ ਚਬੂਤਰੇ ਪੁੱਤ ਦਾ ਸੀਸ ਚਾਂਦੀ, ਗੋਦੀ ਰੱਖ ਕਲੇਜੜੇ ਲਾਂਵਦੀ ਏ।
ਮੱਥਾ ਸੁੰਘਦੀ ਕੇਸ ਸੁਆਰਦੀ ਏ, ਗਰਦ ਚੇਹਰਿਓਂ ਆਪ ਪੁੰਝਾਂਵਦੀ ਏ।

ਕਹਿੰਦੀ 'ਪਜਾਰਿਆ ਗੁਰੂ ਸਵਾਰਿਆ ਵੇ। ਪੁਤ ਵਾਲੜੀ ਅੱਜ ਸੰਸਾਰ ਆਈ।
ਮੇਰੀ ਗੋਦ ਅਜ ਹਰੀ ਅਜ ਫਲੀ ਫੁੱਲੀ, ਸਨਮੁਖ ਪੁੱਤ ਦੇ ਸੀਸ ਦੀ ਦਾਤ ਪਾਈ।
ਮਰਿਆ ਤੂੰ ਨਾ ਪੁੱਤ ਤੂੰ ਜੀਵਿਆ ਹੈਂ, ਜਿਸਨੇ ਧਰਮ ਤੋਂ ਜਾਨ ਨੂੰ ਵਾਰਿਆ ਈ।
ਤੇਰਾ ਸੀਸ ਏ ਸਫਲ ਜੋ ਭੇਟ ਹੋਇਆ, ਗੁਰੂ ਜੱਗ ਵੇਦੀ ਹਵਨ ਹੋਇਆ ਈਂ।

ਕਦੀ ਮਾਊਂ ਹੈ ਪੂੰਝਦੀ ਪੁਤ ਚੇਹਰਾ, ਗਰਦ ਝਾੜਦੀ ਸੁਆਰ ਬਣਾਂਵਦੀ ਹੈ।
ਕੇਸ ਸਾਫ ਕਰਦੀ ਕੰਘਾ ਫੇਰਦੀ ਹੈ, ਮੁੜ ਮੁੜ ਚੱਕ ਕਲੇਜੜੇ ਲਾਂਵਦੀ ਹੈ।
ਮਸਤਕ ਸੁਰਖਰੂ ਨੂੰ ਮੁੜ ਮੁੜ ਸੁੰਘਦੀ ਹੈ, ਛਾਤੀ ਨਾਲ ਫਿਰ ਘੁੱਟ ਲਗਾਵਦੀ ਹੈ।

ਚੱਕ ਕੇ ਆਖਦੀ ਹੈ ਮੂੰਹੋਂ ਬੋਲ ਬੱਚਾ, ਫੇਰ 'ਚੁੱਪ' ਕਰ ਪਜਾਰ ਕਰਾਂਵਦੀ ਏ।
ਫੇਰ ਕੰਬ ਕੇ ਉੱਠ ਖਲੋਂਵਦੀ ਏ, ਕੁੱਛੜ ਪੁਤ ਸ਼ਹੀਦ ਚੁਕਾਂਵਦੀ ਏ।

ਅੱਖਾਂ ਮੀਟ ਕੇ ਗੁਰੂ ਨੂੰ ਯਾਦ ਕਰਦੀ, ਬਿਨੈ ਰੋਇ ਕੇ ਇਹ ਕਰਾਂਵਦੀ ਏ:-
ਮੁਕਤੀ ਵਾਲਿਆ ਬੰਧਨ ਲਾਵੀਆ ਵੇ, ਦਾਸੀ ਸਦਾ ਬਲਿਹਾਰ ਪਈ ਜਾਂਵਦੀ ਏ।
ਧੰਨ ਤੁਸੀ ਜਿਨ ਪੁਤ ਨੂੰ ਤਾਣ ਦਿੱਤਾ; ਨਹੀਂ ਤਾਂ ਅਸਾਂ ਦੀ ਪੇਸ਼ ਕੀ ਜਾਂਵਦੀ ਏ।
ਤੇਰਾ ਤਾਣ ਦੀਬਾਣ ਤੇ ਮਾਣ ਸਾਰਾ, ਤੇਰੀ ਮੇਹਰ ਹੀ ਸਿਦਕ ਪੁਜਾਂਵਦੀ ਏ।'

ਧੰਨੀ ਮਾਊਂ ਨੇ ਸੀਸ ਓ ਪੁਤ ਵਾਲਾ, ਜੇਹੜਾ ਗੋਦ ਬਿਠਾਇਕੇ ਪਾਲਿਆ ਸੀ।
ਛੇਕੜ ਵਾਲਾ ਇਸ਼ਨਾਨ ਕਰਾਵਦੀ ਹੈ, ਛੋਟੇ ਹੁੰਦੇ ਨੂੰ ਜਿਵੇਂ ਨੁਹਾਲਿਆ ਸੀ।
ਨਾਲ ਪਜਾਰ ਦਸਤਾਰ ਸਜਾਂਵਦੀ ਹੈ, ਨਿੱਕੇ ਹੁੰਦਿਆਂ ਜਿਵੇਂ ਬਹਾਲਿਆ ਸੀ।
ਕਰਕੇ ਤਜਾਰ ਅਸਵਾਰ ਕਰਾਂਵਦੀ ਹੈ, ਛੋਟੇ ਹੁੰਦਿਆਂ ਜਿਵੇਂ ਨੁਵਾਲਿਆ ਸੀ।

ਮਾਵਾਂ ਐਸੀਆਂ ਜਦੋਂ ਸਨ ਪੰਥ ਅੰਦਰ, ਪੰਥ ਤਦੋਂ ਸੀ ਗੁਰੂ ਦਾ ਪੰਥ ਪਿਆਰਾ।
ਮਾਵਾਂ ਮੋਹ ਦੀ ਤਾਰਸੀ ਧਰਮ ਬੱਧੀ, ਝੂਠੇ ਮੋਹ ਦੀ ਨਹੀਂ ਸੀ ਮੋਹ ਧਾਰਾ।
ਸਿੱਖੀ ਧਾਰਨੀ ਗੁਰੂ ਦੀ ਸੇਵ ਕਰਨੀ, ਸਨਮੁਖ ਵੱਸਣਾ ਗੁਰਮੁਖੀ ਕਰਨ ਕਾਰਾ।
ਮਰਨਾ ਜੀਵਣਾ ਜਾਣਨਾ ਇਕ ਕਰਕੇ, ਗੁਰੂ ਨਾਲ ਨਾ ਤੋੜਨਾ ਨੇਹੁ ਪਿਆਰਾ।



# ੧੧

# ਬਲਵੰਤ ਕੌਰ ਤੇ ਤੁਗਲਕ

ਬਲਵੰਤ ਕੌਰ:–

ਨ ਤੇਰਾ ਏ ਜਾਦੂ ਚਲੇ ਦੁਸ਼ਟ ਪਾਪੀ। ਏ ਕਾਰ ਵਾਰ ਏਥੇ ਨ ਖੋਟੇ ਸਰਾਪੀ।
ਏ ਖੰਜਰ ਤਿਰੀ ਝੂਠ ਦੀ ਧੂਈ ਲਿਸ਼ਕੇ। ਧਰਮ ਸਾਮ੍ਹਣੇ ਦੇਖ ਹੁਣ ਹੀ ਹੈ ਖਿਸਕੇ।

ਤੁਗਲਕ:–

ਮੈਂ ਹਾਂ ਹਾਰਿਆ ਮਿੰਨਤਾਂ ਕਰਦਾ ਕਰਦਾ। ਮੈਂ ਅਕ ਥੱਕਿਆ ਹੋਇ ਕੇ ਤੇਰਾ ਬਰਦਾ।
ਨ ਕੁਝ ਮਿਹਰ ਪੱਥਰ ! ਹੈ ਤੂੰ ਦਿਲ ਉਪਾਈ। ਨ ਕੀਤੀ ਰਤਾ ਨਾਲ ਮੈਂ ਆਸ਼ਨਾਈ।

ਬਲਵੰਤ ਕੌਰ:–

ਚਲ ਓ ਦੂਰ ਹੋ ਜਾ ਵਿਸਾਹ ਘਾਤ ਕਾਰੇ। ਨ ਸਮਝੀਂ ਜ਼ਨਾਨੀ ਓ ਕਾਇਰ ਬੁਲਾਰੇ।
ਮੈਂ ਹਾਂ ਸਿੰਘਣੀ, ਮੌਤ ਮਰਨੀ ਮੈਂ ਜਾਣਾ। ਤੇ ਅੜਨਾ, ਤੇ ਲੜਨਾ, ਤੇ ਦੁਸ਼ਮਨ ਮੁਕਾਣਾ।

ਤੁਗਲਕ:–

ਮੈਂ ਦੁਸ਼ਮਨ ਨਹੀਂ ਮੈਂ ਮਿਤ੍ਰ ਦਿਲ ਜਾਨ ਤੌਂ ਹਾਂ। ਮੈਂ ਬੰਦਾ ਅਮੇਲਾ, ਤਿਰੇ ਚਰਨ ਸੌਂ ਹਾਂ। ਨਾ ਵੈਰੀ ਸਮਝ, ਰੂਪ ਦੀ ਵੈਰਨੇ ! ਨਾ ਤੱਕ ਸ਼ੱਤਰੂ ਅੱਖ ਦੀ ਕੈਰਨੇ !
ਮੈਂ ਏਂ ਜਾਨ ਤਨ ਮਨ ਤੇ ਦੌਲਤ ਲਾਈ ਹੈ। ਧਰੀ ਹੱਥ ਤੇ ਪੇਸ਼ ਕੀਤੀ ਪਈ ਹੈ।
ਅਜੇ ਆਪਦੀ ਵੈਰਨੇ ! ਵੈਰ ਜਾਈਏ। ਅਸਾਂ ਜੋਗ ਵੈਰੀ ਹੀ ਵੈਰੀ ਸੁਣਾਈਏ?

ਬਲਵੰਤ ਕੌਰ:–

ਵਿਸਾਹ ਘਾਤ ਕੀਤਾ, ਤੇ ਔਝੜ ਰਾਹ ਪਾਯਾ।
ਵਿਸਾਹ ਘਾਤ ਕੀਤਾ ਤੇ ਪਤੀ ਮੈਂ ਮੁਕਾਯਾ।
ਵਿਸਾਹ ਘਾਤੀਆ ! ਧਰਮ ਨੂੰ ਹੱਥ ਪਾਵੇਂ।
ਖੰਜਰ ਧੂਈ ਕੱਢਕੇ ਹੈਂ ਡਰਾਵੇਂ।
ਅਜੇ ਆਪ ਨੂੰ ਮਿੱਤ੍ਰ ਕਹਿਣੌਂ ਨਾ ਸ਼ਰਮੇਂ। ਕਰੇਂ ਛੇਕ ਡੂੰਘੇ ਚੁਪਾਤੇ ਹੇ ਵਰਮੇ !

ਤੁਗਲਕ:–

ਜੁ ਹੋਣੀ ਹੁਈ, ਹੋ ਗਈ ਹੈ ਪਿਆਰੀ। ਜੋ ਤਕਦੀਰ ਅੱਲਾ ਦੀ ਵਰਤੀ ਸੁ ਸਾਰੀ।
ਨ ਸੀ ਵੱਸ ਮੇਰੇ ਏ ਕਿਸਮਤ ਕਰਾਇਆ। ਜੋ ਹੋਯਾ ਸੋ ਹੁਣ ਚਾਹੀਏ ਜੀ ਭੁਲਾਯਾ।

ਬਲਵੰਤ ਕੌਰ:-

ਏ ਹੈ ਪਾਪੀਆਂ ਦਾ ਅਨੋਖਾ ਵਤੀਰਾ। ਹੋ ਦੋਸੀ ਬਨ੍ਹਾਵਨ ਦੂਏ ਸੀਸ ਚੀਰਾ।
ਓ ਤਕਦੀਰ ਅੱਲਾ ਦੀ ਦੋਸੀ ਬਨਾਂਦੇ। ਤੇ ਭਾਗਾਂ ਗਰੀਬਾਂ ਦਾ ਜ਼ਿੰਮਾਂ ਲਗਾਂਦੇ।
ਓ ਸ਼ੈਤਾਨ ਨੂੰ ਲਾਨਤਾਂ ਹਨ ਪੁਚਾਂਦੇ। ਸਦਾ ਆਪ ਨੂੰ ਦੋਸ਼ ਰਹਿਤਾ ਬਣਾਂਦੇ।
ਜਨਮ ਕੁੰਡਲੀ ਜੋਤਸ਼ੀ ਹੈ ਬਨਾਵੇ। ਓ ਦੋਸੀ ਗ੍ਰਹਾਂ ਤਾਰਿਆਂ ਨੂੰ ਠਰ੍ਹਾਵੇ।
ਕੁਰੱਆ ਸਿੱਟਦਾ ਰਮਲੀਆ ਹੈ ਏ ਗਾਵੇ। ਨਹੂਸਤ ਤਿਰੀ ਤੇਰੇ ਉੱਪਰ ਹੈ ਆਵੇ।
ਕਿਤੇ ਹੋਣੀ ਹੈ ਵੇ ਫੜੀਂਦੀ ਵਿਚਾਰੀ। ਕਿਤੇ ਭੂਤ ਰੂਹਾਂ ਦੀ ਸ਼ਾਮਤ ਕਰਾਰੀ।
ਏ ਦੂਲਾ ਮਨੁੱਖ ਆਬ ਮੋਤੀ ਦੀ ਵਾਂਙੂੰ। ਸਦਾ ਲਿਸ਼ਕਦਾ ਪੁਸ਼ਕਦਾ ਤੇਜ ਵਾਂਙੂੰ।
ਲਏ ਦੋਸ਼ ਸਿਰ ਨਾ; ਸਦਾ ਬੇ ਗੁਨਾਹੀ। ਏ ਪੀਏ ਸਮੁੰਦਰ ਤੇ ਸੁੱਕਾ ਦਿਸਾਹੀ।

ਤੁਗਲਕ:-

ਮੈਂ ਦੋਸੀ ਮੈਂ ਪਾਪੀ ਜੁ ਆਖੋ ਸੁ ਮੈਂ ਹਾਂ। ਲਓ ਬਖ਼ਸ਼ ਪਿਆਰੀ ਕਹੋਂ ਸੋ ਕਰੈਹਾਂ।
ਹੁਸਨ ਰਾਜ ਦੀ ਰਾਜ ਰਾਣੀ ਤੁਸੀ ਹੋ। ਲਓ ਬਖਸ਼ ਪਾਪੀ ਨੂੰ ਆਪੇ ਖੁਸ਼ੀ ਹੋ।

ਬਲਵੰਤ ਕੌਰ:-

ਚਲੋ ਰਾਹ ਆਪਨੇ ਘਰਾਂ ਨੂੰ ਸਿਧਾਵੋ। ਤੇ ਹੁਣ ਹੋਰ ਮੈਨੂੰ ਰਤਾ ਨਾ ਸਤਾਵੋ।
ਮੈਂ ਧ੍ਰੋਹ ਮਾਫ ਕੀਤਾ, ਜੋ ਕੀਤਾ ਤੁਸਾਂ ਹੈ। ਓ ਖ਼ੂਨੀ ! ਏ ਪੁੰਨ ਮਾਫ ਕੀਤਾ ਅਸਾਂ ਹੈ।
ਮੈਂ ਸਭ ਬਚਨ ਕੜਵੇ ਸੁਣੇ ਮਾਫ ਕੀਤੇ। ਏ ਖੰਜਰ ਧ੍ਰੂਈ ਨੈਣ ਖ਼ੂੰਨੀ ਪ੍ਰੀਤੇ।
ਚਲੋ ਮਾਫ ਕੀਤਾ ਹੈ ਕਿੱਸਾ ਚੁਕਾਯਾ। ਮੈਂ ਏਥੇ ਤੇ ਅੱਗੇ ਦਾ ਬਦਲਾ ਗੁਆਯਾ।

ਤੁਗਲਕ:-

ਮੈਂ ਅਹਿਸਾਨ ਮੰਨਾਂ ਤੁਹਾਡਾ ਪਿਆਰੀ।
ਪਰ ਇੱਕ ਹੋਰ ਕਰ ਮੈਂ ਤੇ ਜਾਵਾਂ ਹਾਂ ਵਾਰੀ। ਏ........:-

ਬਲਵੰਤ ਕੌਰ (ਗੱਲ ਟੁਕ ਕੇ):-

ਨ ਬੱਕ ਦੁਸ਼ਟ ਪਾਪੀ ! ਮੈਂ ਸੁਣਨਾ ਚਾਹਾਂ ਨਾ।
ਚਲਾ ਜਾ, ਚਲਾ ਜਾ, ਚਲਾ ਜਾ, ਚਲਾ ਜਾ।
ਮੇਰੇ ਮਾਫ ਕਰਨੇ ਦਾ ਮਤਲਬ ਨ ਏ ਹੈ:-
ਕਿ ਮੈਂ ਧਰਮ ਹਾਰੀ, ਤੂੰ ਮੈਨੂੰ ਲਏ ਹੈ।
ਚਲਾ ਜਾ ਜੇ ਹੈ ਤੁੱਧ ਨੂੰ ਜਾਨ ਪਿਆਰੀ।
ਮੈਂ ਹੁਣ ਮਾਰ ਦੇਸਾਂ ਪ੍ਰਹਾਰੂ ਕਟਾਰੀ।

ਤੁਗਲਕ (ਦੰਦ ਪੀਸਕੇ):-

ਲੈ ਮਰਦੂਦ ਕਾਫਰ ਜ਼ਨਾਨੀ ਦਲੇਰਨ। ਲਗਾ ਵਾਰ ਸਾਡਾ ਹੈ ਚਰਖੇ ਨੂੰ ਫੇਰਨ।

(ਵਾਰ ਕੀਤਾ, ਪਰ ਖਾਲੀ ਗਿਆ।)

ਬਲਵੰਤ ਕੌਰ:-

ਓ ਕਾਇਰ! ਜ਼ਨਾਨੀ ਤੇ ਸ਼ਸਤਰ ਚਲਾਵੇਂ? ਓ ਮਰਦੂਦ ਅਬਲਾ ਤੇ ਤੂੰ ਹੱਥ ਉਠਾਵੇਂ?
ਸੰਭਲ ਜਾ ਤੂੰ ਹੁਣ ਵਾਰ ਮੇਰਾ ਹੈ ਆਯਾ। ਕਿ ਹੁਣ ਵਿਹਤ ਹੈ ਸ਼ਸਤ੍ਰ ਮੈਨੂੰ ਚਲਾਯਾ।

ਤੁਗਲਕ:-

ਨ ਤਲਵਾਰ ਖੰਜਰ ਕਟਾਰੀ ਫੜੀ ਹੈ। ਕਹੋ ਅਕਲ ਕਿਸ ਝਾੜ ਵਿਚ ਜਾ ਅੜੀ ਹੈ।
ਮੈਂ ਡਰਦਾ ਨਹੀਂ ਭਬਕੀਆਂ ਤੋਂ ਪਿਆਰੀ। ਮੈਂ ਕਰਦਾ ਨਹੀਂ ਵਾਰ, ਚਾਹਾਂ ਨ ਮਾਰੀ।
ਡਰਾਵਾਂ ਦਬਾਵਾਂ ਕਿਵੇਂ ਰਾਹ ਪਾਵਾਂ। ਲੈ ਹੁਣ ਹੋਸ਼ ਕਰ ਚੱਕ ਕੇ ਹਾਂ ਲਿਜਾਵਾਂ।

ਬਲਵੰਤ ਕੌਰ (ਆਪਨੇ ਆਪ ਵਿੱਚ):-

ਹੇ ਕਲਗੀਧਰਾ! ਸਤਿਗੁਰੂ ਸ਼ਾਹ ਸੂਰੇ! ਬਣੀ ਆਨ ਇੱਜ਼ਤ ਤੇ ਹੈ, ਕਰਮ ਪੂਰੇ।
ਦਲੇਰੀ ਦਈਂ ਹੌਸਲਾ ਨਾਲ ਦੇਈਂ। ਮਰਾਂ ਮਾਰਕੇ ਫੇਰ ਸ਼ਰਨੀ ਸਮੇਈਂ।
ਹੇ ਹੱਥ ਸੱਜਿਆ! ਉੱਠ ਕਰ ਹੁਣ ਦਲੇਰੀ। ਤੂੰ ਲੜ ਪੀਆ ਦਾ ਫੜ ਲਿਆ ਇੱਕ ਵੇਰੀ।
ਫੜੀ ਹੁਣ ਕਟਾਰੀ ਉਸੇ ਮੁੱਠ ਅੰਦਰ। ਨਿਭੇ ਸਪਤ[੧] ਵਿਆਹ ਦੀ ਬਚੇ ਧਰਮ ਮੰਦਰ।
ਖਭੋ ਦੇ ਸੁ ਸੀਨੇ ਜੁ ਕੀਨੇ ਹੈ ਵਾਲਾ। ਚਲਾ ਦੇਹ ਸੂ ਪਾਰ ਪਾਪੋਂ ਸੁਖਾਲਾ।

(ਇੱਕ ਦਮ ਕੁੜਤੇ ਅੰਦਰੋਂ ਕਟਾਰੀ ਖਿੱਚਕੇ
ਬਿਜਲੀ ਦੀ ਫੁਰਤੀ ਨਾਲ ਖਭੋ ਦਿੱਤੀ।)

ਤੁਗਲਕ (ਜਾਨ ਤੋੜਦੇ ਹੋਏ):-

ਹਾ ਹਾ ਓ ਮਰਦੂਦ ਕਾਫਰ! ਕੀ ਕੀਤਾ, ਕੀ ਕੀਤਾ, ਕੀ ਕੀਤਾ, ਕੀ ਕੀਤਾ.......

(ਜ਼ਬਾਨ ਬੰਦ ਹੋ ਗਈ।)

ਬਲਵੰਤ ਕੌਰ (ਹੱਥ ਜੋੜਕੇ):-

ਸ਼ੁਕਰ ਹੈ ਗੁਰੂ, ਧਰਮ ਮੇਰਾ ਬਚਾਯਾ। ਸ਼ੁਕਰ ਹੈ ਕਿ ਪੰਜੇ ਬੁਰੇ ਤੋਂ ਛੁਡਾਯਾ।
ਹੇ ਆਗੂ ਗੁਰੂ! ਰਾਹ ਮੈਨੂੰ ਦਿਖਾ ਦੇਂ। ਔਕੜ ਤੋਂ ਸਤਿਗੁਰ ਘਰੀਂ ਹੁਣ ਪੁਚਾ ਦੇ।

(ਤੁਰ ਪਈ।)

---

੧. ਸੁਰੀਧ।

॥ ਇਤੀ ॥